# ਪੰਜਾਬ ਹਿਸਟਰੀ ਕਾਨਫਰੰਸ

(40ਵਾਂ ਸੈਸ਼ਨ)

**ਮਾਰਚ 14-16, 2008**



## ਪ੍ਰੋਸੀਡਿੰਗਜ਼




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਪੰਜਾਬ ਹਿਸਟਰੀ ਕਾਨਫਰੰਸ

(40ਵਾਂ ਸੈਸ਼ਨ)

**ਮਾਰਚ 14-16, 2008**

## ਪ੍ਰੋਸੀਡਿੰਗਜ਼




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

**ਪੰਜਾਬ ਹਿਸਟਰੀ ਕਾਨਫਰੰਸ**
**40ਵਾਂ ਸੈਸ਼ਨ**



ISBN : 81-302-0192-5

2009
ਕਾਪੀਆਂ : 500
ਕੀਮਤ : 200-00

ਇਸ ਪ੍ਰੋਸੀਡਿੰਗਜ਼ ਨੂੰ ਇੰਡੀਅਨ ਕੌਂਸਲ ਆਫ ਹਿਸਟੋਰੀਕਲ ਰਿਸਰਚ, ਨਵੀਂ ਦਿੱਲੀ ਵਲੋਂ ਦਿੱਤੀ ਗਈ ਵਿੱਤੀ ਮਦਦ ਨਾਲ ਪ੍ਰਕਾਸ਼ਿਤ ਕੀਤਾ ਗਿਆ ਹੈ। ਲੇਖਾਂ ਵਿੱਚ ਪ੍ਰਗਟਾਏ ਵਿਚਾਰਾਂ ਜਾਂ ਤੱਥਾਂ ਸੰਬੰਧੀ ਇੰਡੀਅਨ ਕੌਂਸਲ ਆਫ ਹਿਸਟੋਰੀਕਲ ਰਿਸਰਚ ਜ਼ਿੰਮੇਵਾਰ ਨਹੀਂ ਹੈ। ਲੇਖਕ ਇਸਦੇ ਖ਼ੁਦ ਜ਼ਿੰਮੇਵਾਰ ਹਨ।

ਲੇਜ਼ਰ ਸੈਟਿੰਗ : ਜਗਦੀਸ਼ ਗ੍ਰਾਫਿਕਸ, ਪਟਿਆਲਾ।

ਡਾ. ਸੁਖਦਰਸ਼ਨ ਸਿੰਘ ਖਹਿਰਾ, ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੁਆਰਾ ਪ੍ਰਕਾਸ਼ਿਤ ਅਤੇ ਪਰਲ ਬੁੱਕਸ ਪ੍ਰਾ. ਲਿਮ., ਪਟਿਆਲਾ ਵਿਖੇ ਛਪਿਆ।

# ਤਤਕਰਾ

# ਪ੍ਰਧਾਨਗੀ ਭਾਸ਼ਣ

(ਪੰਜਾਬੀ ਸੈਕਸ਼ਨ)

# ਹਿਮਾਚਲ ਪ੍ਰਦੇਸ਼ ਦੀਆਂ ਪਹਾੜੀ ਰਿਆਸਤਾਂ ਅਤੇ ਸਿੱਖ ਸਾਮਰਾਜ : ਹੋਂਦ, ਵਿਸਥਾਰ ਅਤੇ ਪਤਨ

*ਡਾ. ਐਮ. ਐਸ. ਆਹਲੂਵਾਲੀਆ**

ਮੈਂ ਪੰਜਾਬ ਇਤਿਹਾਸ ਅਧਿਐਨ ਵਿਭਾਗ ਅਤੇ ਸਮੁੱਚੇ ਤੌਰ ਤੇ ਪੰਜਾਬੀ ਯੂਨੀਵਰਸਿਟੀ ਦੇ ਅਧਿਕਾਰੀਆਂ ਦਾ ਅਭਾਰੀ ਹਾਂ ਕਿ ਉਨ੍ਹਾਂ ਨੇ ਮੈਨੂੰ ਪੰਜਾਬ ਹਿਸਟਰੀ ਕਾਨਫਰੰਸ ਦੇ ਇਸ ਸੈਸ਼ਨ ਦੀ ਪ੍ਰਧਾਨਗੀ ਨਾਲ ਨਿਵਾਜਿਆ ਹੈ। ਮੈਨੂੰ ਆਪਣੀ ਉੱਚ ਸਿੱਖਿਆ ਪ੍ਰਾਪਤ ਕਰਨ ਤੋਂ ਬਾਅਦ ਤਿੰਨ ਸਾਲ ਤੱਕ ਇਸੇ ਵਿਭਾਗ ਦੀ ਸੇਵਾ ਕਰਨ ਦਾ ਮਾਣ ਪ੍ਰਾਪਤ ਹੈ। ਦਸ ਸਾਲ ਪਹਿਲਾਂ ਮੱਧਕਾਲੀਨ ਪੰਜਾਬ ਦੇ ਸੈਸ਼ਨ ਦੀ ਪ੍ਰਧਾਨਗੀ ਕਰਨ ਦਾ ਮਾਣ ਵੀ ਪ੍ਰਾਪਤ ਹੈ। ਪਿਛਲੇ ਪ੍ਰਧਾਨਗੀ ਭਾਸ਼ਣ ਵਿੱਚ ਲੇਖਕ ਨੇ ਇਸ ਗੱਲ ਤੇ ਵਿਸ਼ੇਸ਼ ਜ਼ੋਰ ਦਿੱਤਾ ਸੀ ਕਿ ਪੰਜਾਬ ਦੇ ਇਤਿਹਾਸ ਬਾਰੇ ਇਤਿਹਾਸਕਾਰਾਂ ਅਤੇ ਹੋਰ ਖੋਜ ਕਰਤਾਵਾਂ ਨੇ "ਹਚੀਸਿਨ ਐਂਡ ਵੋਗਲ"[1] ਵੱਲੋਂ ਦਿੱਤੀ ਜਾਣਕਾਰੀ, ਖਾਸ ਤੌਰ ਤੇ ਪਹਾੜੀ ਰਾਜਾਂ ਅਤੇ ਸਿੱਖ ਰਾਜ ਨਾਲ ਆਪਸੀ ਸਬੰਧਾਂ ਬਾਰੇ ਕੋਈ ਵੱਖਰੀ ਅਤੇ ਵਧੇਰੀ ਜਾਣਕਾਰੀ ਨਹੀਂ ਦਿੱਤੀ। ਇਸ ਤੋਂ ਇਲਾਵਾ ਸਾਡੇ ਆਪਣੇ ਸਮੇਂ ਵਿੱਚ ਪੰਜਾਬ ਦੇ ਇਤਿਹਾਸ, ਭੂਗੋਲ ਅਤੇ ਰਾਜਨੀਤੀ ਵਿੱਚ ਕਈ ਤਬਦੀਲੀਆਂ ਆਈਆਂ ਹਨ, ਜਿਨ੍ਹਾਂ ਦੀ ਰੋਸ਼ਨੀ ਵਿੱਚ ਸਾਨੂੰ ਪੰਜਾਬ ਦੇ ਇਤਿਹਾਸ ਦੇ ਇਸ ਪਹਿਲੂ ਤੇ ਮੁੜ ਤੋਂ ਵਿਚਾਰ ਕਰਨ ਦੀ ਲੋੜ ਹੈ।

ਮੱਧ ਕਾਲ ਵਿੱਚ ਪੱਛਮੀ ਹਿਮਾਲਿਆ ਦੇ ਰਾਜਾਂ ਨੂੰ ਮੁੱਖ ਰੂਪ ਵਿੱਚ ਚਾਰ ਭਾਗਾਂ ਵਿੱਚ ਵੰਡਿਆ ਗਿਆ ਸੀ। ਇਹ ਸਨ : (1) ਕਸ਼ਮੀਰ ਮੰਡਲ, (2) ਜੰਮੂ ਮੰਡਲ (3) ਤ੍ਰਿਗਤ ਮੰਡਲ ਅਤੇ (4) ਸ਼ਿਮਲਾ ਰਾਜ ਮੰਡਲ। ਇਸ ਤੋਂ ਇਲਾਵਾ ਸਤਲੁਜ ਦੇ ਦੱਖਣ ਵਿੱਚ ਬਿਲਾਸਪੁਰ, ਨਾਲਾਗੜ੍ਹ ਅਤੇ ਸਿਰਮੌਰ ਰਾਜ ਆਉਂਦੇ ਸਨ ਜੋ ਕਿ ਵਰਤਮਾਨ ਸਮੇਂ ਹਿਮਾਚਲ ਪ੍ਰਦੇਸ਼ ਵਿੱਚ ਸ਼ਾਮਲ ਹਨ। ਅੰਗਰੇਜ਼ੀ ਸਾਮਰਾਜ ਦੌਰਾਨ ਇਥੋਂ ਦੇ ਵੱਖ-ਵੱਖ ਰਾਜਾਂ ਨੂੰ "ਪੰਜਾਬ ਹਿੱਲ ਸਟੇਟਸ" ਅਤੇ "ਸ਼ਿਮਲਾ ਹਿੱਲ ਸਟੇਟਸ" ਨਾਂ ਹੇਠ ਦੋ ਭਾਗਾਂ ਵਿੱਚ ਵੰਡਿਆ ਗਿਆ ਸੀ। ਅਸੀਂ ਇੱਥੇ ਕੇਵਲ ਉਸ ਇਕਾਈ ਦੇ ਇਤਿਹਾਸਕ ਪਿਛੋਕੜ ਵਿੱਚ ਝਾਤ ਮਾਰਾਂਗੇ, ਜਿਸ ਨੂੰ "ਪੰਜਾਬ ਹਿੱਲ ਸਟੇਟਸ" ਕਿਹਾ ਜਾਂਦਾ ਸੀ।

ਪੂਰਬ ਆਧੁਨਿਕ ਕਾਲ ਵਿੱਚ ਜੰਮੂ ਤੋਂ ਲੈ ਕੇ ਗੜ੍ਹਵਾਲ ਤੱਕ ਦੇ ਖੇਤਰ ਨੂੰ 'ਠਾਕਰ' ਜਾਂ 'ਠਕੁਰਾਈ' ਕਾਲ ਨਾਲ ਸੰਬੋਧਿਤ ਕੀਤਾ ਜਾਂਦਾ ਸੀ। ਠਕੁਰਾਈ ਕਾਲ ਵਿੱਚ ਆਪਸੀ ਲੜਾਈਆਂ ਦਾ ਦੌਰ ਸੀ। ਹਰ ਪਹਾੜੀ ਰਾਜਾ ਦੂਜੇ ਦੇ ਇਲਾਕੇ ਹਥਿਆਉਣ ਦੇ ਯਤਨ ਵਿੱਚ ਲੱਗਾ ਰਹਿੰਦਾ ਸੀ। ਕਿਸੇ ਵੀ ਉੱਚੀ ਪਹਾੜੀ ਦੇ ਟਿੱਲੇ ਉੱਤੇ ਠਾਕਰ ਦੇ ਨਿਵਾਸ ਸਥਾਨ ਜਾਂ ਕਿਲ੍ਹੇ ਨੂੰ ਸੁਰੱਖਿਅਤ ਸਮਝਿਆ ਜਾਂਦਾ ਸੀ। ਇਸ ਦਾ ਕਾਰਨ ਬਾਹਰੀ ਹਮਲੇ ਦੀ ਸੂਰਤ ਵਿੱਚ ਉਹ ਹਥਿਆਰ ਨਾ ਹੋਣ ਤੇ ਵੀ ਕੇਵਲ ਪੱਥਰਾਂ ਨਾਲ ਦੁਸ਼ਮਣ ਉੱਤੇ ਹਮਲਾ ਕਰ ਸਕਦੇ ਸਨ। ਇਸ ਤਰ੍ਹਾਂ ਠਾਕਰ ਆਪਣੀ ਰੱਖਿਆ ਤਾਂ ਕਰ ਸਕਦਾ ਸੀ ਪਰ ਉਹ ਆਪਣੀ ਜਨਤਾ ਅਤੇ ਉਸ ਦੇ ਜਾਨ-ਮਾਲ ਦੀ ਸੁਰੱਖਿਆ ਕਰਨ ਦੇ ਸਮਰੱਥ ਨਹੀਂ ਸੀ।

---

* ਪ੍ਰੋਫੈਸਰ (ਰਿਟਾਇਰਡ), ਹਿਮਾਚਲ ਪ੍ਰਦੇਸ਼ ਯੂਨੀਵਰਸਿਟੀ, ਸ਼ਿਮਲਾ।

1. ਹਚੀਸਿਨ ਐਂਡ ਵੋਗਲ, *ਹਿਸਟਰੀ ਆਫ਼ ਦੀ ਪੰਜਾਬ ਹਿੱਲ ਸਟੇਟਸ,* ਭਾਗ ਪਹਿਲਾ, ਲਾਹੌਰ, 1933.

ਇਨ੍ਹਾਂ ਪਹਾੜੀ ਰਿਆਸਤਾਂ ਦਾ ਸਹੀ ਸਥਾਪਨਾ ਕਾਲ ਮਿਥਣਾ ਸੰਭਵ ਨਹੀਂ। ਇੱਕ ਪਾਸੇ ਕਾਂਗੜਾ ਅਤੇ ਕੁੱਲੂ ਵਰਗੇ ਰਾਜ-ਘਰਾਣੇ ਸਨ, ਜੋ ਆਪਣੇ ਇਤਿਹਾਸ ਅਤੇ ਪਰੰਪਰਾ ਦਾ ਲੇਖਾ-ਜੋਖਾ ਪੂਰਬ ਇਤਿਹਾਸ ਕਾਲ ਨਾਲ ਜੁੜਿਆ ਦੱਸਦੇ ਸਨ। ਦੂਜੇ ਪਾਸੇ ਸੀਬਾ, ਦਾਤਾਰਪੁਰ ਅਤੇ ਗੁਲੇਰ ਆਦਿ ਰਾਜ ਕੁਝ ਸਦੀਆਂ ਪਹਿਲਾਂ ਹੀ ਹੋਂਦ ਵਿੱਚ ਆਏ ਸਨ। ਸਾਰੇ ਪਹਾੜੀ ਰਾਜਿਆਂ ਦੇ ਨਾਂ ਉਸ ਰਾਜ ਦੇ ਉੱਘੇ ਨਗਰ ਨਾਲ ਜੁੜੇ ਹਨ। ਇੱਕ ਹੋਰ ਗੱਲ ਵੀ ਧਿਆਨਯੋਗ ਹੈ ਕਿ ਪਹਾੜੀ ਰਾਜਾਂ ਦੇ ਵੱਖ-ਵੱਖ ਸ਼ਾਸ਼ਕਾਂ ਨੇ ਆਪਣੇ ਨਾਂ ਨਾਲ, ਜੋ ਜ਼ਿਆਦਾਤਰ ਖੱਤਰੀ ਹੋਣ ਦਾ ਦਾਅਵਾ ਕਰਦੇ ਸਨ, ਵਿਸ਼ੇਸ਼ ਉਪਾਧੀਆਂ ਜੋੜੀਆਂ ਹੋਈਆਂ ਸਨ। ਉਦਾਹਰਨ ਵਜੋਂ ਸਿਰਮੌਰ ਵਿੱਚ "ਪ੍ਰਕਾਸ਼", ਚੰਬਾ ਵਿੱਚ "ਵਰਮਨ", ਕਾਂਗੜਾ ਵਿੱਚ "ਚੰਦ" ਅਤੇ ਮੰਡੀ-ਸੁਕੇਤ ਵਿੱਚ ਇਹ ਰਾਜੇ "ਸੇਨ" ਆਦਿ ਦੀਆਂ ਉਪਾਧੀਆਂ ਨਾਲ ਜਾਣੇ ਜਾਂਦੇ ਸਨ। ਮੱਧਕਾਲੀਨ ਸਮੇਂ ਵਿੱਚ ਅਤੇ ਸਿੱਖ ਸ਼ਾਸਨ ਦੌਰਾਨ ਇਨ੍ਹਾਂ ਰਾਜਿਆਂ ਨੇ ਆਪਣੇ ਆਪ ਨੂੰ "ਸਿੰਘ" ਦੀ ਉਪਾਧੀ ਨਾਲ ਜੋੜਨਾ ਜ਼ਿਆਦਾ ਪਸੰਦ ਕੀਤਾ। ਕੀ ਇਹ ਰਾਜਸਥਾਨ ਦੇ ਰਾਜਿਆਂ ਦੀ ਦੇਖਾ-ਦੇਖੀ ਸੀ ਜਾਂ ਖਾਲਸਾ ਰਾਜ ਦਾ ਪ੍ਰਭਾਵ? ਇਸ ਬਾਰੇ ਖੋਜ ਦੀ ਲੋੜ ਹੈ।

ਪਹਾੜੀ ਰਾਜੇ ਧਰਮ-ਕਰਮ ਦੇ ਮਾਮਲੇ ਵਿੱਚ, ਦੇਵੀ-ਦੇਵਤਿਆਂ ਤੋਂ ਜ਼ਿਆਦਾ, ਰੁੱਖ, ਨਦੀਆਂ, ਪਰਬਤਾਂ ਅਤੇ ਝੀਲਾਂ ਆਦਿ ਨੂੰ ਪੂਜਣਾ ਪਸੰਦ ਕਰਦੇ ਸਨ। ਇਨ੍ਹਾਂ ਚੀਜਾਂ ਨੂੰ ਦੇਵੀ-ਦੇਵਤਿਆਂ ਦੇ ਨਾਂ ਨਾਲ ਜੋੜ ਦਿੱਤਾ ਗਿਆ। ਦੇਵਦਾਰ ਦੇ ਨਾਂ ਦੇ ਰੁੱਖ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਇਹ ਰੁੱਖ ਦੇਵੀ ਦੇਵਤਿਆਂ ਦਾ ਨਿਵਾਸ ਸਥਾਨ ਜਾਂ ਹਰਮਨ ਪਿਆਰਾ ਸੀ।

ਹਿਮਾਚਲ ਦੇ ਪਹਾੜੀ ਖੇਤਰਾਂ ਦੇ ਲੋਕਾਂ ਨਾਲ ਸਿੱਖਾਂ ਦੇ ਸੰਬੰਧ ਉਤਨੇ ਹੀ ਪੁਰਾਣੇ ਹਨ, ਜਿੰਨਾਂ ਕਿ ਸਿੱਖ ਧਰਮ ਹੈ। ਇਨ੍ਹਾਂ ਸੰਬੰਧਾਂ ਦਾ ਅਰੰਭ ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਦੇਵ ਜੀ ਦੀਆਂ ਉੱਤਰ ਵੱਲ ਦੀਆਂ ਉਦਾਸੀਆਂ ਤੋਂ ਅਰੰਭ ਹੁੰਦਾ ਹੈ। ਪੁਰਾਤਨ ਜਨਮਸਾਖੀ ਅਨੁਸਾਰ ਗੁਰੂ ਸਾਹਿਬ ਉੱਤਰ ਵੱਲ ਦੀ ਆਪਣੀ ਤੀਸਰੀ ਉਦਾਸੀ ਦੌਰਾਨ ਅਜੋਕੇ ਹਿਮਾਚਲ ਪ੍ਰਦੇਸ਼ ਦੇ ਪ੍ਰਸਿੱਧ ਨਗਰਾਂ, ਜਵਾਲਾਮੁਖੀ, ਕਾਂਗੜਾ, ਕੁੱਲੂ, ਧਰਮਸ਼ਾਲਾ, ਚੰਬਾ, ਸਿਰਮੌਰ ਅਤੇ ਲਾਹੌਲ-ਸਪਿੱਤੀ ਆਦਿ ਥਾਵਾਂ ਤੇ ਗਏ। ਉੱਚੀਆਂ ਪਰਬਤ ਸ਼੍ਰੇਣੀਆਂ ਉੱਪਰ ਘਰ-ਬਾਰ ਤਿਆਗ ਕੇ ਧੂਣੀ ਰਮਾਏ ਹੋਏ ਸਿੱਧਾਂ ਅਤੇ ਜੋਗੀਆਂ ਨਾਲ ਤਰਕ ਅਤੇ ਵਾਰਤਾਲਾਪ ਰਾਹੀਂ ਗੁਰੂ ਸਾਹਿਬ ਨੇ ਉਹਨਾਂ ਨੂੰ ਭਰਮ-ਭੁਲੇਖੇ ਅਤੇ ਹਉਮੈਂ ਵਿੱਚ ਗ੍ਰਸੇ ਹੋਏ ਦ੍ਰਿਸ਼ਟੀਕੋਣ ਤੋਂ ਪੈਦਾ ਹੋਈ ਅਗਿਆਨਤਾ ਦੇ ਹਨੇਰੇ ਵਿੱਚੋਂ ਕੱਢਿਆ।[2] ਅੱਜ ਵੀ ਮਨੀਕਰਨ, ਜਵਾਲਾਮੁਖੀ, ਰਵਾਲਸਰ, ਸਪਾਟੂ ਅਤੇ ਹੋਰ ਅਨੇਕਾਂ ਥਾਵਾਂ ਤੇ ਗੁਰੂ ਸਾਹਿਬ ਦੀ ਯਾਦ ਵਿੱਚ ਗੁਰਦੁਆਰੇ ਬਣੇ ਹੋਏ ਹਨ।[3]

ਇਤਿਹਾਸ ਅਨੁਸਾਰ ਭਾਈ ਲਹਿਣਾ ਦੀ ਪਹਿਲੀ ਮੁਲਾਕਾਤ ਗੁਰੂ ਨਾਨਕ ਦੇਵ ਨਾਲ ਕਾਂਗੜ ਵਿਖੇ ਹੋਈ। ਦੇਵੀ ਦੇ ਦਰਸ਼ਨਾਂ ਲਈ ਹਰ ਸਾਲ ਭਾਈ ਲਹਿਣਾ ਜਾਂਦਾ ਸੀ। ਗੁਰੂ ਸਾਹਿਬ ਦੇ ਪਿਆਰ ਭਰੇ ਅੰਮ੍ਰਿਤ ਬਚਨਾਂ ਤੋਂ ਉਹ ਇੰਨੇ ਪ੍ਰਭਾਵਤ ਹੋਏ ਕਿ ਉਹਨਾਂ ਨੇ ਹੁਣ ਸਦਾ ਲਈ ਗੁਰੂ ਜੀ ਦੇ ਚਰਨਾਂ ਵਿੱਚ ਹੀ ਰਹਿਣ ਦਾ ਮਨ ਬਣਾ ਲਿਆ। ਆਪਣੇ ਗੁਣਾਂ ਦੇ ਆਧਾਰ ਤੇ ਉਹ ਭਾਈ ਲਹਿਣਾ ਤੋਂ "ਅੰਗਦ" (ਅਰਥਾਤ ਗੁਰੂ ਦਾ ਅੰਗ) ਬਣੇ ਅਤੇ ਦੂਜੇ ਗੁਰੂ ਵਜੋਂ ਗੁਰਗੱਦੀ ਦੀ (1504-1522 ਈਸਵੀ) ਮਹਾਨ ਜ਼ਿੰਮੇਵਾਰੀ ਸੰਭਾਲੀ।[4]

---

2. ਭਾਈ ਵੀਰ ਸਿੰਘ (ਸੰਪਾ.), *ਪੁਰਾਤਨ ਜਨਮ ਸਾਖੀ*, ਅੰਮ੍ਰਿਤਸਰ, 1926; ਕਿਰਪਾਲ ਸਿੰਘ, *ਜਨਮ ਸਾਖੀ ਪਰੰਪਰਾ*, ਪਟਿਆਲਾ, 1969; ਸੇਵਾ ਸਿੰਘ ਸੇਵਕ, *ਪ੍ਰਾਚੀਨ ਜਨਮ ਸਾਖੀ*, ਜਲੰਧਰ, 1969.
3. ਫ਼ੌਜਾ ਸਿੰਘ, ਕਿਰਪਾਲ ਸਿੰਘ, *ਐਟਲਸ ਆਫ਼ ਗੁਰੂ ਨਾਨਕ*, ਪਟਿਆਲਾ, 1976; ਐਸ.ਐਸ. ਕੋਹਲੀ, *ਟ੍ਰੈਵਲਜ਼ ਆਫ਼ ਗੁਰੂ ਨਾਨਕ*, ਚੰਡੀਗੜ੍ਹ, 1960; ਪਿਆਰ ਸਿੰਘ, *ਜਨਮ ਸਾਖੀ, ਗੁਰੂ ਨਾਨਕ ਦੇਵ ਜੀ*, ਅੰਮ੍ਰਿਤਸਰ, 1974.
4. ਸਰੂਪ ਦਾਸ ਭੱਲਾ, *ਮਹਿਮਾ ਪ੍ਰਕਾਸ਼*, ਪਟਿਆਲਾ, 1970; ਪਿਆਰ ਸਿੰਘ, *ਉਹੀ*, ਪੰਨਾ 79.

ਪੰਜਵੇਂ ਗੁਰੂ ਅਰਜਨ ਦੇਵ (1563-1645 ਈਸਵੀ) ਜੀ ਦੇ ਸਮੇਂ ਤੱਕ ਸਿੱਖ ਮੱਤ ਦਾ ਪ੍ਰਭਾਵ ਪਹਾੜੀ ਰਾਜਾਂ ਵਿੱਚ ਕਾਫ਼ੀ ਵਧ ਗਿਆ ਸੀ। ਕਈ ਪਹਾੜੀ ਰਾਜੇ ਗੁਰੂ ਜੀ ਦੇ ਸ਼ਰਧਾਲੂ ਬਣ ਗਏ ਸਨ। ਅੰਮ੍ਰਿਤਸਰ ਵਿਖੇ ਦਰਬਾਰ ਸਾਹਿਬ ਅਤੇ ਸਰੋਵਰ ਦੀ ਉਸਾਰੀ ਲਈ ਗੁਰੂ ਜੀ ਨੇ ਆਪਣੇ ਇੱਕ ਸ਼ਰਧਾਲੂ ਭਾਈ ਕਲਿਆਣਾ ਨੂੰ ਮੰਡੀ ਦੇ ਰਾਜੇ ਪਾਸ ਭੇਜਿਆ। ਰਾਜਾ ਆਪਣੀ ਰਾਣੀ ਸਮੇਤ ਗੁਰੂ ਜੀ ਕੋਲ ਪੁੱਜਾ ਅਤੇ ਇਸ ਕਾਰਜ ਲਈ ਵਧ ਚੜ੍ਹ ਕੇ ਸਹਾਇਤਾ ਕੀਤੀ। ਗੁਰੂ ਹਰਿਗੋਬਿੰਦ ਸਾਹਿਬ (1595-1645 ਈਸਵੀ) ਜੀ ਨੇ ਵੀ ਪਹਾੜੀ ਖੇਤਰਾਂ ਵਿੱਚ ਕਈ ਵਾਰੀ ਫੇਰੀ ਪਾਈ। ਇੱਕ ਵਾਰੀ ਵਾਪਸੀ ਤੇ ਕਹਿਲੂਰ (ਬਿਲਾਸਪੁਰ) ਦੇ ਰਾਜੇ ਪਾਸੋਂ ਹਿਮਾਲਿਆ ਪਰਬਤ ਸ਼੍ਰੇਣੀ ਅਤੇ ਸਤਲੁਜ ਦੇ ਦਰਮਿਆਨ ਇੱਕ ਸੁੰਦਰ ਥਾਂ ਤੇ ਕੁਝ ਜ਼ਮੀਨ ਤੋਹਫ਼ੇ ਵਜੋਂ ਪਰਵਾਨ ਕੀਤੀ। ਗੁਰੂ ਜੀ ਨੇ ਇਸ ਥਾਂ ਤੇ 1634 ਈਸਵੀ ਵਿੱਚ ਕੀਰਤਪੁਰ ਨਾਂ ਦੇ ਨਗਰ ਦਾ ਨੀਂਹ ਪੱਥਰ ਰੱਖਿਆ। ਇਹ ਨਗਰ ਸਿੱਖੀ ਦੇ ਪ੍ਰਚਾਰ ਅਤੇ ਗਤੀਵਿਧੀਆਂ ਦਾ ਇੱਕ ਮੁੱਖ ਕੇਂਦਰ ਬਣਿਆ। ਇਸ ਕਥਨ ਦੀ ਪੁਸ਼ਟੀ ਸਮਕਾਲੀ ਲੇਖਕ ਮੋਹਸਿਨ ਫ਼ਾਨੀ ਦੀ ਰਚਨਾ ਤੋਂ ਹੋ ਜਾਂਦੀ ਹੈ।[5] ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤੱਕ ਕਹਿਲੂਰ ਦੇ ਘਰਾਣੇ ਨਾਲ ਸਿੱਖਾਂ ਦੇ ਸੰਬੰਧ ਬਹੁਤ ਸੁਖਾਵੇਂ ਰਹੇ। ਇਸ ਗੱਲ ਦਾ ਵਰਨਣ ਕਹਿਲੂਰ ਰਾਜਘਰਾਣੇ ਦੇ ਰਾਜ ਕਵੀ ਗਨੇਸ਼ਾ ਸਿੰਘ ਰਚਿਤ *ਸ਼ਸ਼ੀ ਬੰਸ ਵਿਨੋਦ* ਨੇ ਵੀ ਕੀਤਾ ਹੈ।[6]

ਅਕਤੂਬਰ 1605 ਈਸਵੀ ਵਿੱਚ ਮੁਗ਼ਲ ਬਾਦਸ਼ਾਹ ਦੀ ਮੌਤ ਪਿੱਛੋਂ ਉਸ ਦਾ ਪੁੱਤਰ ਜਹਾਂਗੀਰ, ਮੁਗ਼ਲ ਰਾਜ ਗੱਦੀ ਤੇ ਬੈਠਾ। ਜਹਾਂਗੀਰ ਨੂੰ ਅਕਬਰ ਦੀ ਸੁਲਹਕੁਨ ਨੀਤੀ ਤੇ ਗ਼ੈਰ ਮੁਸਲਮਾਨਾਂ ਵੱਲ ਉਦਾਰਵਾਦੀ ਵਤੀਰਾ ਬਿਲਕੁਲ ਪਸੰਦ ਨਹੀਂ ਸੀ। ਸਾਰੇ ਦੇਸ਼ ਵਿੱਚ ਜਿਨ੍ਹਾਂ ਹਿੰਦੂ ਰਾਜਿਆਂ ਤੇ ਸ਼ੱਕ ਪਿਆ ਜਾਂ ਬਗ਼ਾਵਤ ਦੀ ਤਿਆਰੀ ਵੱਲ ਕਿਸੇ ਮੁਗ਼ਲ ਹਾਕਮ ਨੇ ਉਂਗਲ ਕੀਤੀ, ਝੱਟ ਫੌਜ ਭੇਜ ਕੇ ਉਸ ਹਿੰਦੂ ਰਾਜੇ ਨੂੰ ਗ੍ਰਿਫ਼ਤਾਰ ਕਰਕੇ, ਗਵਾਲੀਅਰ ਦੇ ਕਿਲ੍ਹੇ ਨੂੰ ਕੈਦਖ਼ਾਨਾ ਬਣਾ ਕੇ ਉੱਥੇ ਭੇਜੇ ਗਏ। ਜਦੋਂ ਗੁਰੂ ਹਰਿਗੋਬਿੰਦ ਸਾਹਿਬ ਨੂੰ ਗੱਲਬਾਤ ਕਰਨ ਲਈ ਦਿੱਲੀ ਤੋਂ ਆਗਰੇ ਬੁਲਾਇਆ ਗਿਆ ਤਾਂ ਉਨ੍ਹਾਂ ਨੂੰ ਵੀ ਗਵਾਲੀਅਰ ਦੇ ਇਸੇ ਕਿਲ੍ਹੇ ਵਿੱਚ ਬੰਦੀ ਬਣਾ ਕੇ ਭੇਜ ਦਿੱਤਾ। ਥੋੜ੍ਹੇ ਸਮੇਂ ਪਿੱਛੋਂ ਹੀ ਹਾਲਾਤ ਨੇ ਅਜਿਹਾ ਪਲਟਾ ਖਾਧਾ ਕਿ ਜਹਾਂਗੀਰ ਬਾਦਸ਼ਾਹ ਨੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਰਿਹਾਅ ਕਰ ਦਿੱਤਾ। ਉਸ ਸਮੇਂ ਛੇਵੀਂ ਨਾਨਕ ਜੋਤ ਗੁਰੂ ਹਰਿਗੋਬਿੰਦ ਸਾਹਿਬ ਨੇ ਗਵਾਲੀਅਰ ਦੇ ਕਿਲ੍ਹੇ ਦੇ ਇਸ ਕੈਦਖਾਨੇ ਵਿੱਚੋਂ ਰਿਹਾਅ ਹੋਣ ਲਈ ਇੱਕ ਸ਼ਰਤ ਰੱਖੀ ਕਿ ਇਨ੍ਹਾਂ ਬੰਦੀ ਬਣਾਏ ਹੋਏ ਰਾਜਿਆਂ ਨੂੰ ਵੀ ਰਿਹਾਅ ਕੀਤਾ ਜਾਵੇ। ਇਤਿਹਾਸਕ ਤੱਥਾਂ ਅਨੁਸਾਰ ਜਹਾਂਗੀਰ ਨੇ ਇਹ ਆਦੇਸ਼ ਦਿੱਤਾ ਕਿ ਗੁਰੂ ਹਰਿਗੋਬਿੰਦ ਸਾਹਿਬ ਦੇ ਚੋਲੇ ਦੀ ਕੰਨੀ ਫੜ ਕੇ ਜਿੰਨੇ ਹਿੰਦੂ ਰਾਜੇ ਬਾਹਰ ਆ ਸਕਣ, ਉਨ੍ਹਾਂ ਨੂੰ ਰਿਹਾਅ ਕਰ ਦਿੱਤਾ ਜਾਵੇ। ਗੁਰੂ ਹਰਿਗੋਬਿੰਦ ਸਾਹਿਬ ਨੇ 52 ਕੰਨੀਆਂ ਵਾਲਾ ਚੋਲਾ ਤਿਆਰ ਕਰਵਾਇਆ। ਇੰਜ 52 ਹਿੰਦੂ ਰਾਜੇ ਗੁਰੂ ਸਾਹਿਬ ਦੀ ਕਿਰਪਾ ਨਾਲ ਗਵਾਲੀਅਰ ਦੀਆਂ ਕਾਲ ਕੋਠੜੀਆਂ ਤੋਂ ਜਿਉਂਦੇ ਬਚ ਕੇ ਨਿਕਲ ਆਏ।

ਗੁਰੂ ਸਾਹਿਬ ਦੇ ਸਮੇਂ ਜਦੋਂ ਅਸੀਂ ਪਹਾੜੀ ਰਾਜਾਂ ਦੇ ਸੰਬੰਧ ਵਿੱਚ ਕੋਈ ਜ਼ਿਕਰ ਕਰਦੇ ਹਾਂ ਤਾਂ ਸਭ ਤੋਂ ਪਹਿਲਾਂ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਅਜੋਕੇ ਹਿਮਾਚਲ ਖੇਤਰ ਵਿੱਚ ਗਤੀਵਿਧੀਆਂ ਦਾ ਜ਼ਿਕਰ ਨਾ ਕਰਨਾ ਇਤਿਹਾਸ ਨਾਲ ਖਿਲਵਾੜ ਕਰਨਾ ਹੋਵੇਗਾ। ਆਧੁਨਿਕ ਹਿਮਾਚਲ ਰਾਜ ਦੇ ਦੱਖਣ-ਪੂਰਬ ਵਿੱਚ ਸਥਿਤ ਸਿਰਮੌਰ ਰਾਜ ਦਾ ਸਿੱਖ ਇਤਿਹਾਸ ਨਾਲ ਨਿੱਘਾ ਸੰਬੰਧ ਹੈ। ਇਥੋਂ

---

5. ਮੋਹਸਿਨ ਫ਼ਾਨੀ, *ਦਬਿਸਤਾਨ-ਏ-ਮਜ਼ਾਹਿਬ,* ਅੰਗਰੇਜ਼ੀ ਅਨੁਵਾਦ, ਡੇਵਿਡ ਸ਼ਿਆ ਅਤੇ ਐਨਥੋਨੀ ਟ੍ਰਾਇਰ, ਲੰਦਨ, 1843; ਗੰਡਾ ਸਿੰਘ, "ਨਾਨਕ ਪੰਥੀਜ਼", *ਦੀ ਪੰਜਾਬ ਪਾਸਟ ਐਂਡ ਪਰੈਜ਼ੈਂਟ,* ਜਿਲਦ 1, ਪਾਰਟ 1, ਅਪ੍ਰੈਲ 1967.
6. ਲੇਖਕ ਪਾਸ "ਸਸ਼ੀਬੰਸ ਬਿਨੋਦ" ਦੀ ਹੱਥ ਲਿਖਤ ਰਚਨਾ ਦੀ ਕਾਪੀ ਮੌਜੂਦ ਹੈ, ਜਿਸ ਦੇ ਆਧਾਰ ਤੇ ਇਹ ਗੱਲ ਕਹੀ ਗਈ ਹੈ। ਆਧੁਨਿਕ ਖੋਜ ਵੀ ਇਸ ਕਥਨ ਦੀ ਪੁਸ਼ਟੀ ਕਰਦੀ ਹੈ। ਵੇਖੋ ਮੀਆਂ ਗੋਵਰਧਨ ਸਿੰਘ, *ਹਿਸਟਰੀ ਆਫ਼ ਹਿਮਾਚਲ ਪ੍ਰਦੇਸ਼,* ਦਿੱਲੀ, 1982, ਪੰਨਾ 155. ਹੋਰ ਵੇਰਵੇ ਲਈ ਵੇਖੋ ਐਮ.ਐਸ. ਆਹਲੂਵਾਲੀਆ, *ਹਿਸਟਰੀ ਆਫ਼ ਹਿਮਾਚਲ ਪ੍ਰਦੇਸ਼,* ਨਵੀਂ ਦਿੱਲੀ, 1993, ਪੰਨੇ 118-120.

ਯਮਨਾ ਦਰਿਆ ਦੇ ਕੰਢੇ ਪਾਉਂਟਾ ਨਗਰ ਇਤਿਹਾਸਕ ਅਤੇ ਧਾਰਮਿਕ ਨਗਰ ਦੇ ਤੌਰ ਤੇ ਉਜਾਗਰ ਹੋਇਆ।[7]

ਕੁਝ ਇਤਿਹਾਸਕਾਰਾਂ ਨੇ ਗੁਰੂ ਸਾਹਿਬ ਦੇ ਅਨੰਦਪੁਰ ਤੋਂ ਨਾਹਨ ਵੱਲ ਚੱਲਣ ਤੋਂ ਪਹਿਲਾਂ ਦੇ ਹਾਲਾਤ ਤੇ ਘਟਨਾਵਾਂ ਦਾ ਜ਼ਿਕਰ ਕੀਤਾ ਹੈ ਤੇ ਦੱਸਿਆ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਵਲੋਂ ਸ਼ਸਤਰ-ਧਾਰੀ ਸਿੱਖਾਂ ਦੀ ਫ਼ੌਜ ਖੜ੍ਹੀ ਕਰਨ ਤੋਂ ਕਈ ਪਹਾੜੀ ਰਾਜੇ ਔਖੇ ਹੋਣ ਲੱਗੇ। ਜਦੋਂ ਰਣਜੀਤ ਨਗਾਰਾ ਫ਼ੌਜੀ ਮਾਰਚ ਦੇ ਅੱਗੇ ਗੂੰਜਾਂ ਪਾਉਣ ਲੱਗਾ ਤਾਂ ਇਨ੍ਹਾਂ ਰਾਜਿਆਂ ਵਿੱਚੋਂ ਸਭ ਤੋਂ ਵੱਧ ਔਖਾ ਕਹਿਲੂਰ ਦਾ ਰਾਜਾ ਭੀਮ ਚੰਦ ਹੋਇਆ, ਜਿਸਦੀ ਰਿਆਸਤ 'ਚੋਂ ਜ਼ਮੀਨ ਖ਼ਰੀਦ ਕੇ ਗੁਰੂ ਤੇਗ ਬਹਾਦਰ ਨੇ ਅਨੰਦਪੁਰ ਦਾ ਨਗਰ ਵਸਾਉਣਾ ਸ਼ੁਰੂ ਕੀਤਾ ਸੀ ਤੇ ਇਹੀ ਅਨੰਦਪੁਰ ਗੁਰੂ ਗੋਬਿੰਦ ਸਿੰਘ ਦੀਆਂ ਸਰਗਰਮੀਆਂ ਦਾ ਕੇਂਦਰ ਬਣ ਗਿਆ। ਇਸ ਲਈ ਰਾਜੇ ਕਈ ਬਹਾਨੇ ਬਣਾ ਕੇ ਗੁਰੂ ਸਾਹਿਬ ਵਿਰੁੱਧ ਸਾਜ਼ਿਸ਼ਾਂ ਕਰਨ ਲੱਗ ਪਏ। ਇਸ ਤਰ੍ਹਾਂ ਵਾਤਾਵਰਣ ਅਸ਼ਾਂਤ ਰਹਿਣ ਲੱਗ ਪਿਆ। ਭਾਈ ਵੀਰ ਸਿੰਘ ਨੇ ਇਥੋਂ ਤੱਕ ਲਿਖ ਦਿੱਤਾ ਹੈ ਕਿ ਮੁਗ਼ਲ ਬਾਦਸ਼ਾਹ ਔਰੰਗਜ਼ੇਬ ਨੂੰ ਖ਼ੁਸ਼ ਕਰਨ ਲਈ ਤੇ ਉਸ ਦੀਆਂ ਹਿਦਾਇਤਾਂ ਅਨੁਸਾਰ ਹੀ ਕਹਿਲੂਰ ਦਾ ਰਾਜਾ ਭੀਮ ਚੰਦ ਗੁਰੂ ਘਰ ਦਾ ਵਿਰੋਧੀ ਬਣ ਗਿਆ ਸੀ।

ਪਾਉਂਟਾ ਸਾਹਿਬ ਰਹਿੰਦਿਆਂ ਹੀ 1688 ਈਸਵੀ ਵਿੱਚ ਗੁਰੂ ਜੀ ਨੇ ਭੰਗਾਣੀ ਦਾ ਯੁੱਧ ਲੜਿਆ। *ਜੰਗਨਾਮਾ ਗੁਰੂ ਗੋਬਿੰਦ ਸਿੰਘ ਜੀ* ਅਨੁਸਾਰ ਭੰਗਾਣੀ ਦੀ ਜੰਗ ਪਿੱਛੋਂ ਔਰੰਗਜ਼ੇਬ ਦੇ ਬਾਈਧਾਰ ਦੇ ਰਾਜਿਆਂ ਨੂੰ ਗੁਪਤ ਸੰਕੇਤ ਸਨ। ਇਹ ਬਾਈਧਾਰ ਦੇ ਰਾਜੇ ਔਰੰਗਜ਼ੇਬ ਨੂੰ ਖ਼ੁਸ਼ ਕਰਨ ਲਈ ਗੁਰੂ ਜੀ ਨਾਲ ਯੁੱਧ ਕਰਨ ਲਈ ਤਿਆਰ ਹੋ ਗਏ ਸਨ। ਭਾਈ ਵੀਰ ਸਿੰਘ ਦਾ ਅਨੁਮਾਨ ਹੈ ਕਿ ਗੁਰੂ ਜੀ ਪਾਸ ਜੋ ਪਠਾਣ, ਪੀਰ ਬੁੱਧੂ ਸ਼ਾਹ ਦੀ ਸਿਫਾਰਸ਼ ਤੇ ਭਰਤੀ ਹੋਏ ਸਨ, ਉਹ ਵੀ ਔਰੰਗਜ਼ੇਬ ਦੇ ਘੱਲੇ ਹੋਏ ਸਨ ਤੇ ਘੱਲਣ ਦਾ ਢੰਗ ਇੱਕ ਰਾਜਨੀਤਕ ਨਾਟਕ ਸੀ। ਇਹ ਪਹਿਲਾਂ ਮਿੱਤਰ ਬਣ ਕੇ ਗੁਰੂ ਪਾਸ ਰਹੇ। ਸਾਰੇ ਭੇਤ ਲੈ ਕੇ ਫੇਰ ਰਾਜਿਆਂ ਨਾਲ ਜਾ ਮਿਲੇ ਤਾਂ ਕਿ ਗੁਰੂ ਜੀ ਦੀ ਸੈਨਿਕ ਸ਼ਕਤੀ ਨੂੰ ਆਸਾਨੀ ਨਾਲ ਕੁਚਲਿਆ ਜਾ ਸਕੇ। ਦੇਖੋ ਕਰਤਾਰ ਦੇ ਰੰਗ, ਉਹਨਾਂ ਦੀ ਸੈਨਿਕ ਸ਼ਕਤੀ ਕੁਚਲੀ ਨਾ ਗਈ। ਗੁਰੂ ਜੀ ਪਾਸ ਰਹਿੰਦੇ ਉਦਾਸੀ ਸਾਧੂਆਂ ਵਿੱਚੋਂ ਬਾਬਾ ਕਿਰਪਾਲ ਦਾਸ ਨੂੰ ਛੱਡ ਕੇ ਬਾਕੀ ਉਦਾਸੀ ਵੀ ਰਾਤ ਦੇ ਹਨੇਰੇ ਵਿੱਚ ਦੌੜ ਗਏ। ਭੰਗਾਣੀ ਦਾ ਯੁੱਧ ਜਨ-ਸਾਧਾਰਣ ਨੇ ਜਿੱਤ ਲਿਆ।

ਗੁਰੂ ਸਾਹਿਬ ਨੇ ਆਪਣੀ ਰਚਨਾ *ਬਚਿੱਤਰ ਨਾਟਕ* ਦੇ ਅਠਾਰ੍ਹਵੇਂ ਅਧਿਆਇ ਵਿੱਚ ਸਪੱਸ਼ਟ ਲਿਖਿਆ ਹੈ ਕਿ ਰਾਜਾ ਭੀਮ ਚੰਦ ਨੇ ਬਗ਼ੈਰ ਕਿਸੇ ਕਾਰਨ ਦੇ ਉਹਨਾਂ ਨਾਲ ਯੁੱਧ ਕੀਤਾ।[8] ਇਹ ਯੁੱਧ ਪਾਉਂਟਾ ਸਾਹਿਬ ਤੋਂ ਲਗਭੱਗ 13 ਕਿਲੋਮੀਟਰ ਦੀ ਦੂਰੀ ਤੇ ਭੰਗਾਣੀ ਵਿਖੇ ਹੋਇਆ। ਭੀਮ ਚੰਦ ਦੇ ਸਮਰੱਥਕ ਰਾਜਿਆਂ ਵਿਚ ਕ੍ਰਿਪਾਲ ਕਟੋਚ, ਜਸਵਾਂ ਦਾ ਕੇਸਰੀ ਚੰਦ, ਜਸਰੋਟਾ ਦਾ ਸੁਖਦੇਵ ਚੰਦ ਅਤੇ ਹਿੰਡੂਰ ਦਾ ਹਰੀ ਚੰਦ ਆਦਿ ਸ਼ਾਮਲ ਸਨ।[9] ਲੜਾਈ ਵਾਲੀ ਥਾਂ ਤੇ ਗੁਰਦੁਆਰਾ ਭੰਗਾਣੀ ਸਾਹਿਬ ਹੈ, ਜੋ ਇਸ ਇਤਿਹਾਸਕ ਯੁੱਧ ਦੀ ਯਾਦਗਾਰ ਹੈ।

---

7. ਗਿਆਨੀ ਭਜਨ ਸਿੰਘ, *ਗੁਰੂ ਗੋਬਿੰਦ ਸਿੰਘ : ਪਾਉਂਟਾ ਸਾਹਿਬ ਨਾਲ ਸੰਬੰਧ ਅਤੇ ਸਾਹਿਤ ਸਿਰਜਣਾ*, ਪਾਉਂਟਾ ਸਾਹਿਬ, 1996, ਪੰਨੇ 202-210. ਲੇਖਕ ਅਨੁਸਾਰ ਸਾਡੇ ਇਤਿਹਾਸਕਾਰ ਇਹਨਾਂ 52 ਰਾਜਿਆਂ ਅਤੇ ਉਹਨਾਂ ਦੀਆਂ ਰਿਆਸਤਾਂ ਦੀ ਸੂਚੀ ਤਿਆਰ ਨਹੀਂ ਕਰ ਸਕੇ। ਇਸ ਪੱਖ ਵੱਲ ਵੀ ਖੋਜ ਕਰਤਾਵਾਂ ਨੂੰ ਧਿਆਨ ਦੇਣ ਦੀ ਲੋੜ ਹੈ।
8. ਭਾਈ ਰਣਧੀਰ ਸਿੰਘ, *ਸ਼ਬਦਾਰਥ ਦਸਮ ਗ੍ਰੰਥ*, ਜਿਲਦ ਪਹਿਲੀ, ਪਟਿਆਲਾ, 1973, ਪੰਨਾ 76.
9. ਭਗਤ ਲਕਸ਼ਮਨ ਸਿੰਘ, *ਏ ਸ਼ਾਰਟ ਸਕੈਚ ਆਫ਼ ਲਾਈਫ਼ ਐਂਡ ਵਰਕ ਆਫ਼ ਗੁਰੂ ਗੋਬਿੰਦ ਸਿੰਘ* , ਪਟਿਆਲਾ, 1970, ਪੰਨਾ 66; ਖ਼ੁਸ਼ਵੰਤ ਸਿੰਘ, *ਏ ਹਿਸਟਰੀ ਆਫ਼ ਦੀ ਸਿੱਖਸ,* ਜਿਲਦ ਪਹਿਲੀ, ਦਿੱਲੀ, 1977, ਪੰਨਾ 78. ਯੁੱਧ ਦੀ ਮਿਤੀ ਬਾਰੇ ਮੀਆਂ ਗੋਵਰਧਨ ਸਿੰਘ ਅਨੁਸਾਰ ਇਹ ਘਟਨਾ 1687 ਵਿੱਚ ਵਾਪਰੀ। ਮੀਆਂ ਗੋਵਰਧਨ ਸਿੰਘ, *ਉਹੀ,* ਪੰਨਾ 134, *ਸਿਰਮੌਰ ਗਜ਼ਟੀਅਰ* ਵਿੱਚ ਇਹ ਮਿਤੀ 1684 ਈਸਵੀ ਦਿੱਤੀ ਹੋਈ ਹੈ। ਵੇਖੋ ਠਾਕਰ ਸੇਨ ਨੇਗੀ (ਸੰਪਾ.), *ਹਿਮਾਚਲ ਪ੍ਰਦੇਸ਼ ਡਿਸਟ੍ਰਿਕਟ ਗਜ਼ਟੀਅਰ, ਸਿਰਮੌਰ,* ਸ਼ਿਮਲਾ, 1969, ਪੰਨਾ 55. ਲੜਾਈ ਵਾਲੀ ਥਾਂ ਤੇ ਸਤੀ ਹੋਈਆਂ ਰਾਣੀਆਂ ਦੀਆਂ ਮੜ੍ਹੀਆਂ ਵਿਚੋਂ ਇੱਕ ਮੜ੍ਹੀ ਤੇ 1684 ਦੀ ਮਿਤੀ ਲਿਖੀ ਮਿਲਦੀ ਹੈ।

ਭੰਗਾਣੀ ਦੀ ਲੜਾਈ ਦਾ ਵੇਰਵਾ ਗੁਰੂ ਸਾਹਿਬ ਦੀ ਰਚਨਾ *ਬਚਿੱਤਰ ਨਾਟਕ* ਤੋਂ ਇਲਾਵਾ ਕਈ ਸਿੱਖ ਲਿਖਤਾਂ ਵਿੱਚ ਵੀ ਮਿਲਦਾ ਹੈ। ਇਸ ਯੁੱਧ ਦੇ ਵਿਸ਼ਲੇਸ਼ਣ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਗੁਰੂ ਸਾਹਿਬ ਦੀ ਦਿਨੋ-ਦਿਨ ਵੱਧ ਰਹੀ ਲੋਕ-ਪ੍ਰਿਅਤਾ, ਹੇਠਲੇ ਵਰਗ ਦੇ ਲੋਕਾਂ ਨੂੰ ਬਰਾਬਰੀ ਦਾ ਦਰਜਾ ਦੇਣਾ ਅਤੇ ਸੈਨਿਕ ਕਾਰਵਾਈਆਂ ਆਦਿ ਭੀਮ ਚੰਦ ਨੂੰ ਪਸੰਦ ਨਹੀਂ ਸਨ। ਇਨ੍ਹਾਂ ਸਾਰੀਆਂ ਕਾਰਵਾਈਆਂ ਨੂੰ ਉਸ ਨੇ ਆਪਣੇ ਪ੍ਰਭਾਵ ਅਤੇ ਹੋਂਦ ਲਈ ਖਤਰਾ ਸਮਝਿਆ ਜੋ ਅਸਲ ਵਿੱਚ ਉਸ ਦੇ ਈਰਖ਼ੂ ਅਤੇ ਸੌੜੇ ਨਜ਼ਰੀਏ ਦਾ ਸਿੱਟਾ ਸੀ।[10] ਭੰਗਾਣੀ ਦੇ ਯੁੱਧ ਪਿਛੋਂ ਭੀਮ ਚੰਦ ਅਤੇ ਹੋਰ ਪਹਾੜੀ ਰਾਜਿਆਂ ਨੇ ਇਹ ਮਹਿਸੂਸ ਕੀਤਾ ਕਿ ਗੁਰੂ ਜੀ ਦੀ ਵੱਧ ਰਹੀ ਤਾਕਤ ਨੂੰ ਚੁਣੌਤੀ ਦੇਣਾ ਅਸੰਭਵ ਹੈ। ਦੂਜੇ ਪਾਸੇ ਉਹਨਾਂ ਨੇ ਔਰੰਗਜ਼ੇਬ ਦੀ ਅਧੀਨਤਾ ਸਵੀਕਾਰ ਕੀਤੀ ਹੋਈ ਸੀ। ਭੰਗਾਣੀ ਦੀ ਜਿੱਤ ਪਿੱਛੋਂ ਗੁਰੂ ਸਾਹਿਬ ਆਨੰਦਪੁਰ ਸਾਹਿਬ (ਕਹਿਲੂਰ) ਪਰਤ ਆਏ, ਜਿਸ ਤੋਂ ਜ਼ਾਹਿਰ ਹੈ ਕਿ ਕਹਿਲੂਰ ਦੇ ਰਾਜੇ ਨੇ ਹੁਣ ਵੈਰ-ਵਿਰੋਧ ਵਾਲੀ ਨੀਤੀ ਛੱਡ ਦਿੱਤੀ ਸੀ। ਇਸ ਦਾ ਪ੍ਰਤੱਖ ਪ੍ਰਮਾਣ ਗੁਰੂ ਜੀ ਨੇ ਵੀ ਨਾਦੌਣ ਦੀ ਲੜਾਈ ਵਿੱਚ ਭੀਮ ਚੰਦ ਦੀ ਮਦਦ ਕਰਕੇ ਸਾਬਤ ਕਰ ਦਿੱਤਾ।

ਮੁਗ਼ਲ ਸ਼ਾਸਕ ਔਰੰਗਜ਼ੇਬ ਦੀਆਂ ਕਰ ਉਗਰਾਉਣ ਅਤੇ ਜ਼ੋਰ-ਜ਼ਬਰ ਦੀਆਂ ਨੀਤੀਆਂ ਤੋਂ ਛੁਟਕਾਰਾ ਪਾਉਣ ਲਈ ਪਹਾੜੀ ਰਾਜਿਆਂ ਨੇ ਗੁਰੂ ਸਾਹਿਬ ਕੋਲੋਂ ਸਹਾਇਤਾ ਲਈ ਬੇਨਤੀ ਕੀਤੀ। ਰਾਜਾ ਭੀਮ ਚੰਦ ਆਪਣੇ ਮੰਤਰੀ ਪਰਮਾਨੰਦ ਨੂੰ ਨਾਲ ਲੈ ਕੇ ਗੁਰੂ ਜੀ ਪਾਸ ਹਾਜ਼ਰ ਹੋਇਆ ਅਤੇ ਆਪਣੀ ਪਿਛਲੀ ਭੁੱਲ ਲਈ ਮਾਫ਼ੀ ਮੰਗੀ।[11] ਇੱਧਰ ਔਰੰਗਜ਼ੇਬ ਨੇ ਆਪਣੇ ਇੱਕ ਕਮਾਂਡਰ ਅਲਿਫ਼ ਖ਼ਾਨ ਨੂੰ 1690 ਈਸਵੀ ਵਿੱਚ ਪਹਾੜੀ ਰਾਜਿਆਂ ਪਾਸੋਂ ਨਜ਼ਰਾਨਾ ਵਸੂਲ ਕਰਨ ਲਈ ਭੇਜਿਆ ਤਾਂ ਕਿਰਪਾਲ ਕਟੋਚ ਨੇ ਇਹ ਮਸ਼ਵਰਾ ਦਿੱਤਾ ਕਿ ਇਨ੍ਹਾਂ ਪਹਾੜੀ ਰਿਆਸਤਾਂ ਵਿੱਚੋਂ ਸਭ ਤੋਂ ਸ਼ਕਤੀਸ਼ਾਲੀ ਕਹਿਲੂਰ ਦਾ ਰਾਜਾ ਭੀਮ ਚੰਦ ਹੈ। ਜੇਕਰ ਉਹ ਨਜ਼ਰਾਨਾ ਦੇਣਾ ਮੰਨ ਜਾਏ ਤਾਂ ਅਸੀਂ ਸਾਰੇ ਵੀ ਬਿਨਾਂ ਹੀਲ-ਹੁੱਜਤ ਉਸਦੀ ਰਾਹ ਤੇ ਚੱਲਾਂਗੇ। ਕਹਿਲੂਰ ਦੇ ਰਾਜੇ ਨੇ ਮੁਗ਼ਲਾਂ ਨੂੰ ਨਜ਼ਰਾਨਾ ਦੇਣ ਤੋਂ ਕੋਰੀ ਨਾਂਹ ਕਰ ਦਿੱਤੀ ਅਤੇ ਮੁਗ਼ਲ ਫ਼ੌਜਦਾਰ ਨਾਲ ਮੁਕਾਬਲਾ ਕਰਨ ਦੀਆਂ ਤਿਆਰੀਆਂ ਅਰੰਭ ਕਰ ਦਿੱਤੀਆਂ। ਗੁਰੂ ਜੀ ਪਾਸੋਂ ਫ਼ੌਜੀ ਮਦਦ ਲਈ ਬੇਨਤੀ ਵੀ ਕੀਤੀ।

ਸੁਨੇਹਾ ਪੁੱਜਣ ਤੇ ਗੁਰੂ ਜੀ ਆਨੰਦਪੁਰ ਸਾਹਿਬ ਤੋਂ ਫ਼ੌਜ ਲੈ ਕੇ ਪਹਾੜੀ ਰਾਜਿਆਂ ਦੀ ਸਹਾਇਤਾ ਲਈ ਪੁੱਜ ਗਏ। ਇਸ ਫ਼ੌਜੀ ਇਮਦਾਦ ਦੇਣ ਪਿੱਛੇ ਇੱਕ ਕਾਰਨ ਇਹ ਵੀ ਹੋ ਸਕਦਾ ਹੈ ਕਿ ਗੁਰੂ ਸਾਹਿਬ ਨੇ ਇਹ ਮਹਿਸੂਸ ਕਰ ਲਿਆ ਸੀ ਕਿ ਪਹਾੜੀ ਰਾਜੇ ਭਰੋਸੇਯੋਗ ਮਿੱਤਰ ਸਾਬਤ ਨਹੀਂ ਹੋ ਸਕਦੇ ਅਤੇ ਇਹ ਵੀ ਹੋ ਸਕਦਾ ਹੈ ਕਿ ਉਹ ਦਿਨ ਦੂਰ ਨਹੀਂ ਜਦ ਗੁਰੂ ਸਾਹਿਬ ਨੂੰ ਖ਼ੁਦ ਵੀ ਮੁਗ਼ਲਾਂ ਨਾਲ ਟਾਕਰਾ ਕਰਨਾ ਪਏਗਾ। *ਬਚਿੱਤਰ ਨਾਟਕ* ਵਿੱਚ ਨਾਦੌਣ ਦੀ ਲੜਾਈ ਵਿੱਚ ਪਹਾੜੀ ਰਾਜਿਆਂ ਦੀ ਸਹਾਇਤਾ ਦਾ ਜ਼ਿਕਰ ਹੈ।[12] ਗੁਰੂ ਸਾਹਿਬ ਵੱਲੋਂ ਪਹਾੜੀ ਰਾਜਿਆਂ ਨੂੰ ਇਸ ਯੁੱਧ ਵਿੱਚ ਸਹਾਇਤਾ ਦੇਣਾ ਇਹਨਾਂ ਦੀ ਰਾਜਨੀਤਕ ਸੂਝ ਦੀ ਅਨੋਖੀ ਉਦਾਹਰਨ ਸੀ।[13]

---

10. ਭੰਗਾਣੀ ਦੇ ਯੁੱਧ ਸੰਬੰਧੀ ਹੋਰ ਸਿੱਖ ਲਿਖਤਾਂ ਵੇਖੋ, ਕੋਇਰ ਸਿੰਘ, *ਗੁਰ ਬਿਲਾਸ ਪਾਤਸ਼ਾਹੀ ਦਸ* (1751), ਪੰਜਾਬੀ ਯੂਨੀਵਰਸਿਟੀ ਪਟਿਆਲਾ, 1968; ਸੰਤੋਖ ਸਿੰਘ, *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ,* (ਸੰਪਾ.) ਭਾਈ ਵੀਰ ਸਿੰਘ, ਅੰਮ੍ਰਿਤਸਰ, 1926-27; ਗਿਆਨੀ ਗਿਆਨ ਸਿੰਘ, *ਪੰਥ ਪ੍ਰਕਾਸ਼,* ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1970; ਸੁੱਖਾ ਸਿੰਘ, *ਗੁਰ ਬਿਲਾਸ ਦਸਵੀਂ ਪਾਤਸ਼ਾਹੀ* (1797), ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1970; ਸੈਨਾਪਤਿ, *ਸ੍ਰੀ ਗੁਰਸੋਭਾ* (ਸੰਪਾ.), ਗੰਡਾ ਸਿੰਘ, ਪਟਿਆਲਾ, 1967.
11. ਭਗਤ ਲਕਸ਼ਮਨ ਸਿੰਘ, *ਉਹੀ,* ਪੰਨਾ 75.
12. ਭਾਈ ਰਣਧੀਰ ਸਿੰਘ (ਸੰਪਾ.), *ਉਹੀ,* ਪੰਨੇ 80-82; ਸੁੱਖਾ ਸਿੰਘ, *ਉਹੀ,* ਪੰਨਾ 120; ਗਿਆਨੀ ਗਿਆਨ ਸਿੰਘ, *ਉਹੀ,* ਪੰਨਾ 183.
13. ਦਵਿੰਦਰ ਕੁਮਾਰ ਵਰਮਾ, "ਗੁਰੂ ਗੋਬਿੰਦ ਸਿੰਘ ਜੀ ਦੇ ਬਿਲਾਸਪੁਰ (ਕਹਿਲੂਰ) ਸਟੇਟ ਨਾਲ ਸੰਬੰਧ", *ਪੰਜਾਬ ਹਿਸਟਰੀ ਕਾਨਫਰੰਸ, ਪ੍ਰੋਸੀਡਿੰਗਜ਼,* ਮਾਰਚ, 1991, ਪੰਨੇ 29-39; ਸ਼ੰਗਾਰਾ ਸਿੰਘ, "ਗੁਰੂ ਗੋਬਿੰਦ ਸਿੰਘ ਐਂਡ ਭੀਮ ਚੰਦ ਕਹਿਲੂਰੀਆ", *ਉਹੀ,* ਪੰਨੇ 107-112.

ਭੰਗਾਣੀ ਦੇ ਯੁੱਧ ਵਿਚ ਪਹਾੜੀ ਰਾਜਿਆਂ ਦੀ ਹਾਰ ਅਤੇ ਨਾਦੌਣ ਦੀ ਲੜਾਈ ਵਿੱਚ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਮੁਗ਼ਲ ਫ਼ੌਜਾਂ ਦੇ ਖ਼ਿਲਾਫ਼ ਪਹਾੜੀ ਰਾਜਿਆਂ ਦੀ ਮਦਦ ਸੰਬੰਧੀ ਕੁਝ ਤੱਥ ਸਾਡੇ ਸਾਹਮਣੇ ਆਉਂਦੇ ਹਨ। ਪਹਿਲਾ ਇਹ ਕਿ ਭੀਮ ਚੰਦ ਅਤੇ ਉਸ ਦੇ ਸਮਰਥਕਾਂ ਪ੍ਰਤੀ ਜੇ ਗੁਰੂ ਜੀ ਦਾ ਕੋਈ ਸਥਾਈ ਵੈਰ-ਵਿਰੋਧ ਹੁੰਦਾ ਤਾਂ ਉਹ ਭੰਗਾਣੀ ਦੀ ਲੜਾਈ ਵਿੱਚ ਹਾਰੇ ਹੋਏ ਰਾਜਿਆਂ ਦੀਆਂ ਰਿਆਸਤਾਂ ਤੇ ਕਬਜ਼ਾ ਕਰ ਲੈਂਦੇ, ਪਰੰਤੂ ਅਜਿਹਾ ਉਹਨਾਂ ਨੇ ਨਹੀਂ ਕੀਤਾ। ਦੂਜਾ, ਪਾਉਂਟਾ ਸਾਹਿਬ ਵਿੱਚ ਚਾਰ ਸਾਲ ਤੋਂ ਵੱਧ ਸਮੇਂ ਦੇ ਆਪਣੇ ਨਿਵਾਸ ਵੇਲੇ ਗੁਰੂ ਜੀ ਨੇ ਗੜ੍ਹਵਾਲ ਅਤੇ ਸਿਰਮੌਰ ਦੇ ਰਾਜਾਂ ਵਿੱਚ ਆਪਸੀ ਵੈਰ-ਵਿਰੋਧ ਸਮਾਪਤ ਕਰਾਉਣ ਵਿੱਚ ਪਹਿਲ ਕੀਤੀ। ਇਹਨਾਂ ਯਤਨਾਂ ਦੀ ਸਿਰਮੌਰ ਦੇ ਰਾਜੇ ਨੇ ਭਰਪੂਰ ਸ਼ਲਾਘਾ ਕੀਤੀ। ਤੀਜਾ, ਨਾਦੌਣ ਦੀ ਲੜਾਈ ਵਿੱਚ ਭੀਮ ਚੰਦ ਦੀ ਸਹਾਇਤਾ ਕਰਕੇ ਉਹਨਾਂ ਇਹ ਸਾਬਤ ਕਰ ਦਿੱਤਾ ਕਿ ਉਹ ਮਜ਼ਲੂਮਾਂ ਦੀ ਰੱਖਿਆ ਲਈ ਸਹਾਇਤਾ ਕਰਨਾ ਇੱਕ ਧਾਰਮਿਕ ਕਰਤੱਵ ਸਮਝਦੇ ਸਨ ਭਾਵੇਂ ਉਹ ਉਹਨਾਂ ਦੇ ਦੁਸ਼ਮਣ ਹੀ ਕਿਉਂ ਨਾ ਹੋਣ।

ਮਹਾਰਾਜਾ ਰਣਜੀਤ ਸਿੰਘ ਪਹਿਲਾ ਸਿੱਖ ਸ਼ਾਸਕ ਸੀ, ਜਿਸਨੇ ਆਪਣੀ ਸੈਨਿਕ ਸ਼ਕਤੀ ਅਤੇ ਚੱਤੁਰਤਾ ਦੇ ਬਲ ਤੇ ਇੱਕ ਵਿਸ਼ਾਲ ਸਾਮਰਾਜ ਦੀ ਸਥਾਪਨਾ ਕੀਤੀ। ਇਸ ਤੋਂ ਪਹਿਲਾਂ ਸ਼ਾਇਦ ਅਕਬਰ ਹੀ ਇੱਕ ਅਜਿਹਾ ਬਾਦਸ਼ਾਹ ਸੀ, ਜਿਸ ਨੇ ਸਮੇਂ ਦੇ ਰਾਜਨੀਤਿਕ ਵਾਤਾਵਰਣ ਦਾ ਪੂਰਾ ਲਾਭ ਉਠਾਇਆ। 1809 ਈਸਵੀ ਤੋਂ ਪਹਿਲਾਂ ਵਾਪਰੀਆਂ ਘਟਨਾਵਾਂ ਅਤੇ ਮਹਾਰਾਜੇ ਵੱਲੋਂ ਕਾਂਗੜੇ ਦੇ ਇਤਿਹਾਸਕ ਕਿਲ੍ਹੇ ਵਿੱਚ ਦਾਖਲ ਹੋਣ ਨਾਲ ਇਹ ਸਿਲਸਿਲਾ ਜਾਰੀ ਨਾ ਹੋਇਆ। ਗੋਰਖਿਆਂ ਨੂੰ ਹਰਾਉਣ ਅਤੇ ਕਾਂਗੜਾ ਵਾਦੀ ਵਿੱਚੋਂ ਖਦੇੜਨ ਪਿੱਛੋਂ ਸਿੱਖ ਜਿੱਤਾਂ ਦਾ ਇਹ ਸਿਲਸਿਲਾ ਜਾਰੀ ਰਿਹਾ ਅਤੇ ਥੋੜ੍ਹੇ ਸਮੇਂ ਵਿੱਚ ਹੀ ਸਤਲੁਜ ਅਤੇ ਰਾਵੀ ਦੇ ਵਿਚਾਲੇ ਲਗਦੀਆਂ ਲਗਭੱਗ ਸਾਰੀਆਂ ਪਹਾੜੀ ਰਿਆਸਤਾਂ ਉੱਤੇ ਲਾਹੌਰ ਦਰਬਾਰ ਦੀ ਪ੍ਰਭੂਸੱਤਾ ਕਾਇਮ ਹੋ ਗਈ। ਇਸ ਸਾਰੇ ਘਟਨਾ ਚੱਕਰ ਦਾ ਆਰੰਭ ਅਤੇ ਅੰਤ 19ਵੀਂ ਸਦੀ ਦੇ ਦੋ ਮਹਾਨ ਸ਼ਾਸਕਾਂ ਤੋਂ ਸ਼ੁਰੂ ਹੁੰਦਾ ਹੈ। ਰਣਜੀਤ ਸਿੰਘ ਨੇ ਮੈਦਾਨੀ ਇਲਾਕੇ ਵਿੱਚ ਅਤੇ ਸੰਸਾਰ ਚੰਦ ਨੇ ਪਹਾੜੀ ਖੇਤਰਾਂ ਵਿੱਚ ਸਾਮਰਾਜ ਕਾਇਮ ਕੀਤਾ ਹੋਇਆ ਸੀ। ਉੱਤਰ-ਅਬਦਾਲੀ ਰਾਜ ਵਿੱਚ, ਮਹਾਰਾਜਾ ਰਣਜੀਤ ਸਿੰਘ ਨੇ ਸਾਰੀਆਂ ਮਿਸਲਾਂ, ਜੋ ਆਪਸ ਵਿੱਚ ਗੁੱਥਮ-ਗੁੱਥਾ ਰਹਿੰਦੀਆਂ ਸਨ, ਇੱਕ ਕੇਂਦਰੀ ਅਤੇ ਸਥਿਰ ਰਾਜਨੀਤਿਕ ਸ਼ਕਤੀ ਪ੍ਰਦਾਨ ਕੀਤੀ। ਇਸੇ ਕਾਲ ਵਿੱਚ ਮੁਗ਼ਲ ਅਤੇ ਅਫ਼ਗਾਨ ਸ਼ਕਤੀ ਦੇ ਢਿੱਲਾ ਪੈਣ ਤੇ ਪੰਜਾਬ ਦੀਆ ਪਹਾੜੀ ਰਿਆਸਤਾਂ ਦੇ ਕਈ ਰਾਜੇ ਨੀਮ ਅਥਵਾ ਪੂਰੀ ਤਰ੍ਹਾਂ ਆਜ਼ਾਦ ਹੋ ਗਏ। ਇਹ ਆਜ਼ਾਦੀ ਉਨ੍ਹਾਂ ਨੇ 18ਵੀਂ ਸਦੀ ਦੇ ਮੱਧ ਤੱਕ ਮਾਣੀ ਪਰ ਉਹ ਮੈਦਾਨੀ ਖੇਤਰਾਂ ਵਿੱਚ ਵੱਧਦੀ ਸਿੱਖ ਸ਼ਕਤੀ ਅਤੇ ਪ੍ਰਭਾਵ ਤੋਂ ਆਪਣੇ ਆਪ ਨੂੰ ਬਚਾ ਕੇ ਨਹੀਂ ਰੱਖ ਸਕੇ।

ਇੱਥੇ ਇਹ ਜ਼ਿਕਰ ਕਰਨਾ ਜ਼ਰੂਰੀ ਹੋਵੇਗਾ ਕਿ ਬੰਦਾ ਸਿੰਘ ਬਹਾਦਰ ਦੇ ਸਮੇਂ ਤੋਂ ਲੈ ਕੇ ਮਹਾਰਾਜਾ ਰਣਜੀਤ ਸਿੰਘ ਦੇ ਅਧੀਨਤਾ ਸਵੀਕਾਰ ਕਰਨ ਤੱਕ ਪਹਾੜੀ ਖੇਤਰਾਂ ਵਿੱਚ ਸਿੱਖ ਨੀਤੀ ਪਹਾੜਾਂ ਵਿੱਚ ਸੁਰੱਖਿਆ, ਲਾਭਕਾਰੀ ਖੇਤਰੀ ਵਿਸਥਾਰ ਤੇ ਤਿਕੋਨੀ ਨੀਤੀ ਤੇ ਅਧਾਰਿਤ ਸੀ। ਮਿਸਲ ਕਾਲ ਵਿੱਚ ਹਰ ਮਿਸਲ ਦੇ ਸਰਦਾਰ ਨੇ ਆਪਣੇ ਨਾਲ ਲੱਗਦੇ ਪਹਾੜੀ ਖੇਤਰਾਂ ਦੇ ਦੂਜੇ ਮਿਸਲਦਾਰ ਜਾਂ ਸਥਾਨਕ ਰਾਜੇ ਤੋਂ ਉਸ ਦਾ ਰਾਜ ਹਥਿਆਉਣ ਦਾ ਯਤਨ ਕੀਤਾ। ਇਸ ਕਾਰਨ ਸਿੱਖਾਂ ਅਤੇ ਪਹਾੜੀ ਰਿਆਸਤਾਂ ਦੇ ਆਪਸੀ ਸੰਬੰਧਾਂ ਵਿੱਚ ਇੱਕ ਨਵੇਂ ਯੁੱਗ ਦਾ ਆਰੰਭ ਹੋਇਆ।[14]

ਕਾਂਗੜੇ ਦੇ ਕਿਲ੍ਹੇ ਤੇ ਆਪਣਾ ਅਧਿਕਾਰ ਸਥਾਪਿਤ ਕਰਨ ਪਿਛੋਂ ਸੰਸਾਰ ਚੰਦ ਨੇ ਨਾਲ ਦੀਆਂ ਪਹਾੜੀ ਰਿਆਸਤਾਂ ਤੇ ਕਬਜ਼ਾ ਕਰਨ ਸੰਬੰਧੀ ਇੱਕ ਵਿਸਥਾਰਪੂਰਵਕ ਨੀਤੀ ਤੇ ਅਮਲ ਕਰਨਾ ਸ਼ੁਰੂ ਕਰ

14. ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਪਹਿਲਾ ਮਿਸਲ ਸਰਦਾਰ ਸੀ, ਜੋ 1770 ਈਸਵੀ ਵਿੱਚ ਪਹਾੜੀ ਖੇਤਰਾਂ ਉੱਤੇ ਆਪਣਾ ਅਧਿਕਾਰ ਸਥਾਪਿਤ ਕਰਨ ਵਿੱਚ ਸਫ਼ਲ ਹੋਇਆ। ਉਸ ਦਾ ਅਧਿਕਾਰ ਕਾਂਗੜਾ ਅਤੇ ਉਸਦੇ ਅਧੀਨ ਰਾਜਾਂ ਤੇ ਥੋੜ੍ਹੇ ਸਮੇਂ ਲਈ ਰਿਹਾ। ਕਾਂਗੜਾ ਕਿਲ੍ਹਾ ਅਤੇ ਹੋਰ ਰਿਆਸਤਾਂ ਜੈ ਸਿੰਘ ਕਨ੍ਹੱਈਆ ਨੇ ਹਥਿਆ ਲਈਆਂ। 1786 ਈਸਵੀ ਵਿੱਚ ਕਾਂਗੜੇ ਦਾ ਕਿਲ੍ਹਾ ਉਸਦੇ ਅਸਲੀ ਵਾਰਸ ਸੰਸਾਰ ਚੰਦ ਨੇ ਜਿੱਤ ਲਿਆ।

ਦਿੱਤਾ। ਇਸੇ ਨੀਤੀ ਅਧੀਨ ਚੰਬਾ, ਕੋਟਲਾਬਾਰ ਅਤੇ ਸੁਕੇਤ ਜਿੱਤ ਲਏ। ਇਨ੍ਹਾਂ ਰਾਜਾਂ ਤੋਂ ਇਲਾਵਾ ਕਾਂਗੜਾ ਵਾਦੀ ਦੀਆਂ ਹੋਰ ਬਹੁਤ ਸਾਰੀਆਂ ਰਿਆਸਤਾਂ, ਜਸਵਾਂ, ਕਹਿਲੂਰ, ਗੁਲੇਰ, ਸੀਬਾ ਅਤੇ ਦਾਤਾਰਪੁਰ ਆਦਿ ਨੇ ਵੀ ਸੰਸਾਰ ਚੰਦ ਦੀ ਅਧੀਨਤਾ ਸਵੀਕਾਰ ਕਰ ਲਈ। ਇਸ ਤਰ੍ਹਾਂ 18ਵੀਂ ਸਦੀ ਦੇ ਅੰਤਲੇ ਸਾਲਾਂ ਤੱਕ ਸੰਸਾਰ ਚੰਦ ਦੀ ਪ੍ਰਭੂਸੱਤਾ ਇਸ ਸਾਰੇ ਪ੍ਰਦੇਸ਼ ਵਿੱਚ ਸਿਖਰ ਤੇ ਪਹੁੰਚ ਗਈ। 1803-04 ਈਸਵੀ ਵਿੱਚ ਕਟੋਚ ਫ਼ੌਜਾਂ ਨੇ ਜਲੰਧਰ ਦੋਆਬ ਦੇ ਕੁਝ ਇਲਾਕੇ ਵੀ ਜਿੱਤਣ ਦਾ ਯਤਨ ਕੀਤਾ ਪਰ ਮਹਾਰਾਜਾ ਰਣਜੀਤ ਸਿੰਘ ਦੀਆਂ ਫ਼ੌਜਾਂ ਨੇ ਇਹ ਅਸਫ਼ਲ ਕਰ ਦਿੱਤਾ।[15] ਇੱਥੇ ਇਹ ਕਹਿਣ ਵਿੱਚ ਕੋਈ ਸੰਕੋਚ ਨਹੀਂ ਕਿ ਸੰਸਾਰ ਚੰਦ ਨੇ "ਜੰਮੂ ਤੋਂ ਜੇਹਲਮ" ਤੱਕ ਦੇ ਇਲਾਕੇ ਨੂੰ ਆਪਣੇ ਅਧੀਨ ਕਰਨ ਦਾ ਸੁਪਨਾ ਨਾ ਤਿਆਗਿਆ। ਇਸ ਤਰ੍ਹਾਂ ਦੀ "ਅਪਰੇਸ਼ਨ ਵਿਸਥਾਰ" ਨੀਤੀ ਕਾਰਨ ਉਸ ਦਾ ਪਹਿਲਾਂ ਰਾਜਪੂਤ ਪਹਾੜੀ ਰਾਜਿਆਂ, ਫਿਰ ਨੇਪਾਲ ਦੇ ਗੋਰਖਾ ਕਮਾਂਡਰ ਅਮਰ ਸਿੰਘ ਥਾਪਾ ਅਤੇ ਅੰਤ ਵਿੱਚ ਸਿੱਖਾਂ ਨਾਲ ਸੰਘਰਸ਼ ਜਾਰੀ ਰਿਹਾ। ਤਤਕਾਲੀ ਹਾਲਾਤ ਨੇ ਇਹੋ ਜਿਹਾ ਪਲਟਾ ਖਾਧਾ ਕਿ ਮਹਾਰਾਜਾ ਰਣਜੀਤ ਸਿੰਘ ਅੱਗੇ ਸੰਸਾਰ ਚੰਦ ਨੂੰ ਝੁਕਣਾ ਪਿਆ ਅਤੇ ਕਾਂਗੜੇ ਦੇ ਕਿਲ੍ਹੇ ਨੂੰ ਉਸ ਦੇ ਸਪੁਰਦ ਕਰਨਾ ਪਿਆ। 1809 ਈਸਵੀ ਦੀਆਂ ਘਟਨਾਵਾਂ ਦਾ ਵੇਰਵਾ ਦਿੰਦੇ ਹੋਏ *ਤਾਰੀਖ਼-ਏ-ਪੰਜਾਬ* ਦੇ ਲੇਖਕ ਅਹਿਮਦ ਸ਼ਾਹ ਬਟਾਲਵੀ ਨੇ ਲਿਖਿਆ ਹੈ ਕਿ ਨੇਪਾਲ ਦੇ ਗੋਰਖਾ ਰਾਜੇ ਨੇ ਆਪਣੇ ਇੱਕ ਜਰਨੈਲ ਅਮਰ ਸਿੰਘ ਥਾਪਾ ਨੂੰ ਕੋਟ ਕਾਂਗੜਾ ਫ਼ਤਹਿ ਕਰਨ ਲਈ ਭੇਜਿਆ। ਅਮਰ ਸਿੰਘ ਥਾਪਾ ਨੇ 1809 ਈਸਵੀ ਵਿੱਚ, ਕਾਂਗੜੇ ਦਾ ਕਿਲ੍ਹਾ, ਜੋ ਕਿ ਸੰਸਾਰ ਚੰਦ ਦੇ ਕਬਜ਼ੇ ਵਿੱਚ ਸੀ, ਘੇਰੇ ਵਿੱਚ ਲੈ ਲਿਆ। ਸੰਸਾਰ ਚੰਦ ਕਿਲ੍ਹੇ ਦੀ ਰੱਖਿਆ ਦਾ ਸਾਰਾ ਪ੍ਰਬੰਧ ਕਰਕੇ ਲੜਾਈ ਲਈ ਡਟ ਗਿਆ। ਚਾਰ ਵਰ੍ਹੇ ਕਿਲ੍ਹੇ ਦੁਆਲੇ ਘੇਰਾ ਜਾਰੀ ਰਿਹਾ। ਜਦ ਰਾਜਾ ਕਟੋਚ ਨੂੰ ਆਪਣੀ ਕਮਜ਼ੋਰੀ ਪ੍ਰਤੱਖ ਤੌਰ ਤੇ ਦਿੱਸਣ ਲੱਗ ਪਈ ਤਾਂ ਉਸ ਨੇ ਆਪਣੇ ਭਰਾਵਾਂ ਅਤੇ ਫ਼ੌਜ ਦੇ ਸਰਦਾਰਾਂ ਨਾਲ ਇਸ ਬਾਰੇ ਵਿਚਾਰ ਕੀਤਾ। ਇਹ ਫ਼ੈਸਲਾ ਹੋਇਆ ਕਿ ਕਿਲ੍ਹੇ ਉੱਤੇ ਗੋਰਖਿਆਂ ਦਾ ਅਧਿਕਾਰ ਹੋ ਜਾਣ ਤੇ ਉਸ ਕੌਮ ਦੇ ਹੱਥੋਂ ਕਿਲ੍ਹੇ ਨੂੰ ਸੁਤੰਤਰ ਕਰਵਾਉਣਾ ਕਠਿਨ ਹੋ ਜਾਵੇਗਾ ਅਤੇ ਪੰਜਾਬ ਦਾ ਸਾਰਾ ਪਹਾੜੀ ਇਲਾਕਾ ਉਨ੍ਹਾਂ ਦੇ ਕਬਜ਼ੇ ਵਿੱਚ ਹੋ ਜਾਵੇਗਾ, ਇਸ ਲਈ ਜੇ ਕਿਲ੍ਹੇ ਉੱਤੇ ਸਿੰਘਾਂ ਦਾ ਕਬਜ਼ਾ ਹੋ ਜਾਏ ਤਾਂ ਕੋਈ ਹਰਜ ਨਹੀਂ ਹੋਵੇਗਾ, ਕਿਉਂਕਿ ਉਹ ਸਾਡੇ ਵਤਨੀ ਭਰਾ ਹਨ। ਇੱਕ ਵਾਰੀ ਪਹਿਲਾਂ ਵੀ ਜੈ ਸਿੰਘ ਨੇ ਇਸ ਕਿਲ੍ਹੇ ਉੱਤੇ ਅਧਿਕਾਰ ਕਰ ਲਿਆ ਸੀ, ਪਰ ਬਿਨਾਂ ਕਿਸੇ ਕਠਿਨਾਈ ਦੇ ਕਿਲ੍ਹਾ ਉਸ ਤੋਂ ਲੈ ਲਿਆ ਗਿਆ ਸੀ। ਇਸ ਲਈ ਕਿਲ੍ਹੇ ਨੂੰ ਰਣਜੀਤ ਸਿੰਘ ਦੇ ਹਵਾਲੇ ਕਰ ਦੇਣਾ ਯੋਗ ਹੋਵੇਗਾ ਤਾਂ ਕਿ ਉਹ ਗੋਰਖਿਆਂ ਨਾਲ ਲੜੇ ਅਤੇ ਉਨ੍ਹਾਂ ਨੂੰ ਦੇਸ਼ ਵਿੱਚੋਂ ਕੱਢ ਦੇਵੇ। ਇਹ ਮਤਾ ਪਕਾ ਕੇ ਉਸ ਨੇ ਮਹਾਰਾਜੇ ਪਾਸ ਆਪਣਾ ਵਕੀਲ ਭੇਜਿਆ ਅਤੇ ਗੋਰਖਿਆਂ ਨੂੰ ਉਸ ਇਲਾਕੇ ਵਿਚੋਂ ਕੱਢ ਦੇਣ ਦੀ ਸ਼ਰਤ ਉਤੇ ਉਹ ਕਿਲ੍ਹਾ ਉਨ੍ਹਾਂ ਦੇ ਹਵਾਲੇ ਕਰ ਦੇਣ ਦਾ ਵਚਨ ਦਿੱਤਾ।

ਮਹਾਰਾਜਾ ਰਣਜੀਤ ਸਿੰਘ ਦੀ ਇਹ ਇੱਛਾ ਸੀ ਕਿ ਉਸ ਕਿਲ੍ਹੇ ਨੂੰ ਫ਼ਤਿਹ ਕੀਤਾ ਜਾਵੇ। ਉਨ੍ਹਾਂ ਨੇ ਉਸ ਅਵਸਰ ਨੂੰ ਗ਼ਨੀਮਤ ਸਮਝਿਆ ਅਤੇ ਤੁਰੰਤ ਫ਼ੌਜ ਨੂੰ ਹਾਜ਼ਿਰ ਹੋਣ ਦਾ ਹੁਕਮ ਦਿੱਤਾ। ਜਦ ਉਹ ਹਿੰਦੂਆਂ ਦੇ ਪੂਜਾ ਸਥਾਨ ਜਵਾਲਾਮੁਖੀ ਵਿੱਚ ਪੁੱਜੇ ਤਾਂ ਉਨ੍ਹਾਂ ਨੇ ਸਾਰੇ ਪਹਾੜੀ ਰਾਜਿਆਂ ਨੂੰ ਆਪਣੇ ਨਾਲ ਗੰਢ ਕੇ ਉਨ੍ਹਾਂ ਤੋਂ ਪੱਕੇ ਇਕਰਾਰ ਲਏ। ਉਸ ਪੂਜਾ ਸਥਾਨ ਤੇ ਉਨ੍ਹਾਂ ਨੂੰ ਸੌਹਾਂ ਚੁਕਾਈਆਂ ਗਈਆਂ। ਹੁਣ ਸਿੱਖ ਫ਼ੌਜਾਂ ਗੋਰਖਿਆਂ ਨਾਲ ਲੜਨ ਲਈ ਤਿਆਰ ਸਨ। ਗੋਰਖੇ ਲੰਮੇ ਸਮੇਂ ਦੇ ਘੇਰੇ ਤੋਂ ਤੰਗ ਆ ਚੁੱਕੇ ਸਨ। ਕੁਝ ਝੜੱਪਾਂ ਤੋਂ ਬਾਅਦ ਉਹ ਭੱਜ ਗਏ ਅਤੇ ਮਹਾਰਾਜੇ ਦੀ ਜਿੱਤ ਹੋਈ। ਕਟੋਚ ਨੇ ਮਿਥੇ ਸਮੇਂ ਅੰਦਰ ਕਾਂਗੜੇ ਦਾ ਕਿਲ੍ਹਾ ਖ਼ਾਲੀ ਕਰਕੇ ਮਹਾਰਾਜੇ ਦੇ ਹਵਾਲੇ ਕਰ ਦਿੱਤਾ। ਪਹਾੜੀ ਇਲਾਕੇ ਦੀ ਜਿੱਤ

15. *ਜ਼ਫ਼ਰਨਾਮਾ-ਰਣਜੀਤ ਸਿੰਘ;* ਵੇਖੋ ਇੰਦੂ ਬੰਗਾ, *ਅਗ੍ਰੇਰੀਅਨ ਸਿਸਟਮ ਆਫ਼ ਦੀ ਸਿੱਖਸ,* ਨਵੀਂ ਦਿੱਲੀ, 1978, ਪੰਨਾ 42. ਤੋਪਖਾਨੇ ਦੀ ਵਰਤੋਂ ਦੀ ਜਾਣਕਾਰੀ ਨਾ ਹੋਣ ਕਾਰਨ ਸੰਸਾਰ ਚੰਦ ਦੀਆਂ ਫ਼ੌਜਾਂ ਬਜਵਾੜਾ ਅਤੇ ਹੁਸ਼ਿਆਰਪੁਰ ਆਦਿ ਦੇ ਇਲਾਕੇ ਲਾਹੌਰ ਦੀਆਂ ਫ਼ੌਜਾਂ ਕੋਲੋਂ ਹਥਿਆਉਣ ਵਿੱਚ ਅਸਫ਼ਲ ਰਹੇ।

ਲਈ ਇਸ ਕਿਲ੍ਹੇ ਨੂੰ ਲਾਭਦਾਇਕ ਸਮਝਦੇ ਹੋਏ ਮਹਾਰਾਜੇ ਨੇ ਆਪਣੇ ਇੱਕ ਵਿਸ਼ੇਸ਼ ਅਤੇ ਦਰਬਾਰ ਦੇ ਇਤਬਾਰੀ ਕਰਮਚਾਰੀ ਦੇਸਾ ਸਿੰਘ ਮਜੀਠੀਆ ਦੇ ਸਪੁਰਦ ਕਰ ਦਿੱਤਾ। ਉਸ ਦਿਨ ਤੋਂ ਮਹਾਰਾਜਾ ਸਾਰੇ ਪਹਾੜੀ ਇਲਾਕੇ ਉਤੇ ਛਾ ਗਿਆ ਅਤੇ ਉਸ ਨੇ ਬਹੁਤ ਸਾਰਾ ਇਲਾਕਾ ਆਪਣੇ ਕਬਜ਼ੇ ਵਿੱਚ ਕਰ ਲਿਆ।

ਆਪਣੀ ਸਰਵ-ਉੱਚਤਾ ਦੇ ਯੁੱਗ ਵਿੱਚ ਸੰਸਾਰ ਚੰਦ ਨੂੰ ਵੀ ਬਾਕੀ ਦੇ ਅਧੀਨ ਰਾਜਿਆਂ ਦੀ ਤਰ੍ਹਾਂ ਹਰ ਸਾਲ ਲਾਹੌਰ ਦਰਬਾਰ ਵਿੱਚ ਹਾਜ਼ਰੀ ਦੇਣੀ ਲਾਜ਼ਮੀ ਸੀ। ਸੰਸਾਰ ਚੰਦ ਦੀ ਮੌਤ (1823 ਈਸਵੀ) ਤੋਂ ਬਾਅਦ ਉਸਦਾ ਯੁਵਰਾਜ ਅਨਿਰੁੱਧ ਚੰਦ ਕਾਂਗੜਾ ਰਾਜ ਦੀ ਗੱਦੀ ਤੇ 7 ਸਾਲ ਤੱਕ ਰਿਹਾ। ਉਸ ਨੂੰ ਰਾਜਾ ਦੇ ਤੌਰ ਤੇ ਮਾਨਤਾ ਲੈਣ ਲਈ ਲਾਹੌਰ ਦਰਬਾਰ ਵਿੱਚ ਭਾਰੀ ਰਕਮ ਪੇਸ਼ ਕਰਨੀ ਪਈ। ਇਸ ਤੋਂ ਇਲਾਵਾ ਹਰ ਸਾਲ ਨਜ਼ਰਾਨਾ ਵੀ ਦੇਣਾ ਪੈਂਦਾ ਸੀ। ਲਾਹੌਰ ਦਰਬਾਰ ਵਿੱਚ ਸਾਲਾਨਾ ਹਾਜ਼ਰੀ ਭਰਨਾ ਇੱਕ ਲਾਜ਼ਮੀ ਰਸਮ ਸੀ। ਇੱਕ ਸਾਲਾਨਾ ਰਸਮ ਦੌਰਾਨ ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਚਹੇਤੇ ਜੰਮੂ ਦੇ ਰਾਜਕੁਮਾਰ ਲਈ ਅਨਿਰੁੱਧ ਚੰਦ ਕੋਲੋਂ ਉਸ ਦੀਆਂ ਭੈਣਾਂ ਲਈ ਹੱਥ ਮੰਗਿਆ। ਦਰਬਾਰ ਵਿੱਚ ਉਹ ਨਾਂਹ ਨਾ ਕਰ ਸਕਿਆ ਪਰ ਕਾਂਗੜਾ ਪਹੁੰਚ ਕੇ ਉਸ ਨੇ ਅਪਮਾਨ ਸਮਝਿਆ ਕਿ ਕਿੱਥੇ ਕਟੋਚ ਰਾਜਵੰਸ਼ ਅਤੇ ਕਿੱਥੇ ਇੱਕ ਕੱਲ੍ਹ ਦਾ ਉਭਰਦਾ ਰਾਜਾ। ਆਪਣੀ ਉੱਚੀ ਕੁਲ ਦੇ ਮਾਣ ਨੂੰ ਸੁਰੱਖਿਅਤ ਰੱਖਣ ਲਈ ਉਸ ਨੇ ਦੇਸ਼ ਤੋਂ ਬਾਹਰ ਭੱਜਣ ਦੀ ਸੋਚੀ ਕਿਉਂਕਿ ਸਿੱਖ ਤਾਕਤ ਦਾ ਮੁਕਾਬਲਾ ਕਰਨਾ ਉਸ ਦੇ ਵਸ ਦਾ ਰੋਗ ਨਹੀਂ ਸੀ। ਛੁਪ-ਛੁਪਾ ਕੇ ਟੀਹਰੀ ਗੜ੍ਹਵਾਲ ਪਹੁੰਚ ਕੇ ਉਸ ਨੇ ਆਪਣੀਆਂ ਭੈਣਾਂ ਦੀ ਸ਼ਾਦੀ ਗੜ੍ਹਵਾਲ ਦੇ ਰਾਜ ਘਰਾਣੇ ਵਿੱਚ ਕਰ ਦਿੱਤੀ। ਇੱਧਰ ਮਹਾਰਾਜਾ ਰਣਜੀਤ ਸਿੰਘ ਨੇ ਉਸ ਦੇ ਸੁਤੇਲੇ ਭਰਾ ਫ਼ਤਹਿ ਚੰਦ ਨੂੰ ਕਾਂਗੜੇ ਦਾ ਰਾਜਾ ਐਲਾਨ ਕਰ ਦਿੱਤਾ।

ਕਾਂਗੜੇ ਤੋਂ ਇਲਾਵਾ ਜਿਨ੍ਹਾਂ ਪਹਾੜੀ ਰਿਆਸਤਾਂ ਦਾ ਜ਼ਿਕਰ ਆਉਂਦਾ ਹੈ, ਉਨ੍ਹਾਂ ਵਿਚੋਂ ਮੁੱਖ ਤੌਰ ਤੇ ਸੀਬਾ, ਦਾਤਾਰਪੁਰ, ਗੁਲੇਰ, ਨੂਰਪੁਰ, ਸੁਕੇਤ-ਮੰਡੀ, ਕਹਿਲੂਰ (ਬਿਲਾਸਪੁਰ), ਸਿਰਮੌਰ ਆਦਿ ਪ੍ਰਮੁੱਖ ਸਨ। ਇਨ੍ਹਾਂ ਰਾਜਾਂ ਦਾ ਸੰਬੰਧ ਸਿੱਧੇ ਜਾਂ ਅਸਿੱਧੇ ਤੌਰ ਤੇ ਸਿੱਖ ਇਤਿਹਾਸ ਨਾਲ ਜੁੜਿਆ ਹੋਇਆ ਹੈ। ਨੂਰਪੁਰ ਰਾਜ ਨੂੰ ਵੀ ਉਹੀ ਘਟਨਾਚੱਕਰ ਦੇਖਣਾ ਪਿਆ, ਜੋ ਗੁਲੇਰ, ਸੀਬਾ ਅਤੇ ਜਸਵਾਂ ਦੇ ਨਾਲ ਹੋਇਆ। ਪਹਿਲਾਂ ਸੰਸਾਰ ਚੰਦ ਦੀ ਚਕਾਚੌਂਧ ਵਿੱਚ ਨੂਰਪੁਰ ਨੂੰ ਕਾਂਗੜੇ ਦੀ ਛਤਰ ਛਾਇਆ ਹੇਠਾਂ ਦਿਨ ਕੱਟਣੇ ਪਏ। ਕੁਝ ਸਮੇਂ ਤੱਕ ਗੋਰਖਿਆਂ ਨੇ ਵੀ ਇੱਥੇ ਪੈਰ ਜਮਾਏ। ਗੋਰਖਿਆਂ ਨੂੰ ਖਦੇੜਨ ਤੋਂ ਬਾਅਦ ਮਹਾਰਾਜਾ ਰਣਜੀਤ ਸਿੰਘ ਨੇ ਕਾਂਗੜੇ ਦਾ ਕਿਲ੍ਹਾ ਹਥਿਆ ਲਿਆ।

1812 ਈਸਵੀ ਵਿੱਚ ਦੀਨਾਨਗਰ ਵਿੱਚ ਰਣਜੀਤ ਸਿੰਘ ਨੇ ਨੂਰਪੁਰ ਦੇ ਬਾਕੀ ਇਲਾਕੇ ਨੂੰ ਵੀ ਆਪਣੇ ਅਧੀਨ ਕਰਨਾ ਚਾਹਿਆ। ਇਸ ਮੰਤਵ ਲਈ ਉਸ ਨੇ ਸਿਆਲਕੋਟ ਵਿੱਚ ਸਾਰੇ ਪਹਾੜੀ ਰਾਜਿਆਂ ਦਾ ਸੰਮੇਲਨ ਬੁਲਾਇਆ। ਨੂਰਪੁਰ ਦਾ ਰਾਜਾ ਵੀਰ ਸਿੰਘ ਕਿਸੇ ਕਾਰਨ ਵਸ ਉੱਥੇ ਨਹੀਂ ਪਹੁੰਚਿਆ, ਜਿਸ ਕਾਰਨ ਉਸ ਨੂੰ ਭਾਰੀ ਜ਼ੁਰਮਾਨਾ ਕੀਤਾ ਗਿਆ। ਦੱਸਿਆ ਜਾਂਦਾ ਹੈ ਕਿ ਇਹ ਜ਼ੁਰਮਾਨਾ ਉਹ ਆਪਣੇ ਸੋਨੇ ਚਾਂਦੀ ਦੇ ਬਰਤਨ ਅਤੇ ਵੰਸ਼ ਦੀਆਂ ਮੂਰਤੀਆਂ ਵੇਚ ਕੇ ਵੀ ਪੂਰਾ ਨਾ ਕਰ ਸਕਿਆ। ਪਰਜਾ ਨੇ ਰਾਜੇ ਦਾ ਸਾਥ ਦਿੱਤਾ ਅਤੇ ਲਾਹੌਰ ਦਰਬਾਰ ਦੇ ਖਿਲਾਫ਼ ਬਗ਼ਾਵਤ ਦਾ ਝੰਡਾ ਬੁਲੰਦ ਕਰ ਦਿੱਤਾ। ਇਹ ਵਿਦਰੋਹ ਅਸਫ਼ਲ ਰਿਹਾ ਅਤੇ ਰਾਜੇ ਨੂੰ ਜਾਨ ਬਚਾ ਕੇ ਭੱਜ ਰਹੇ ਨੂੰ ਪਕੜ ਲਿਆ ਗਿਆ। ਅੰਮ੍ਰਿਤਸਰ ਦੇ ਗੋਬਿੰਦਗੜ੍ਹ ਕਿਲ੍ਹੇ ਵਿੱਚ 7 ਸਾਲ ਤੱਕ ਕੈਦੀ ਬਣਾ ਕੇ ਰੱਖਿਆ ਗਿਆ। ਅੰਤ ਵਿੱਚ ਚੰਬੇ ਦੇ ਰਾਜੇ ਨੇ ਜ਼ੁਰਮਾਨਾ ਭਰ ਕੇ ਉਸ ਨੂੰ ਕੈਦ ਤੋਂ ਆਜ਼ਾਦ ਕਰਵਾਇਆ। ਇਸ ਤਰ੍ਹਾਂ ਕਾਂਗੜੇ ਦੇ ਸੰਸਾਰ ਚੰਦ ਅਤੇ ਹੋਰ ਸਾਰੇ ਪਹਾੜੀ ਰਾਜਿਆਂ ਨੇ ਸਿੱਖਾਂ ਨਾਲ ਸਮਝੌਤਾ ਕਰਕੇ ਸਿੱਖ ਸ਼ਕਤੀ ਦੀ ਛਤਰ-ਛਾਇਆ ਕਬੂਲ ਕਰ ਲਈ। ਸਰਦਾਰ ਦੇਸਾ ਸਿੰਘ ਮਜੀਠੀਆ ਨੇ ਪਹਾੜੀ ਰਾਜਾਂ ਵਿੱਚ ਸਿੱਖ ਸਾਮਰਾਜ ਦੀ ਪ੍ਰਤੀਨਿੱਧਤਾ ਕੀਤੀ।

1840 ਈਸਵੀ ਵਿੱਚ ਜਰਨੈਲ ਵੈਨਤੂਰਾ ਦੀ ਕਮਾਨ ਹੇਠ ਸਿੱਖ ਫ਼ੌਜਾਂ ਨੇ ਮੰਡੀ ਤੇ ਹਮਲਾ ਕੀਤਾ। ਮੰਡੀ ਦਾ ਰਾਜਾ ਉਗਰਸੈਨ ਤਾਂ ਬਚ ਗਿਆ ਪਰ ਸੁਕੇਤ ਦੇ ਬਲਬੀਰ ਸੈਨ ਨੂੰ ਕੈਦੀ ਬਣਾ ਕੇ ਸਿੱਖ ਸੈਨਾ

ਆਪਣੇ ਨਾਲ ਅੰਮ੍ਰਿਤਸਰ ਲੈ ਗਈ। 1846 ਈਸਵੀ ਵਿੱਚ ਸਿੱਖਾਂ ਦੀ ਹਾਰ ਪਿਛੋਂ ਇਨ੍ਹਾਂ ਸਾਰੇ ਰਾਜਿਆਂ ਨੇ ਅੰਗਰੇਜ਼ਾਂ ਦੀ ਅਧੀਨਤਾ ਸਵੀਕਾਰ ਕਰ ਲਈ। ਸ਼ੁਰੂ ਵਿੱਚ ਇਹ ਰਾਜੇ ਸਿੱਖ ਰਾਜ ਦੇ ਹੱਕ ਵਿੱਚ ਲੜੇ ਪਰ ਬਾਅਦ ਵਿੱਚ ਅੰਗਰੇਜ਼ਾਂ ਨਾਲ ਰਲ ਗਏ ਅਤੇ ਅੰਗਰੇਜ਼ਾਂ ਨੂੰ ਮਿੱਥੀ ਰਕਮ ਦੇਣ ਤੋਂ ਬਾਅਦ ਆਪਣੇ ਰਾਜ ਦੇ ਅੰਦਰੂਨੀ ਮਾਮਲਿਆਂ ਵਿੱਚ ਸਰਵਉੱਚਤਾ ਦੇ ਅਧਿਕਾਰ ਪ੍ਰਾਪਤ ਕਰ ਲਏ। ਇਸ ਦੇ ਨਾਲ ਹੀ ਸਿੱਖ ਰਾਜ ਅਤੇ ਪਹਾੜੀ ਰਿਆਸਤਾਂ ਦੇ ਆਪਸੀ ਸੰਬੰਧਾਂ ਦੇ ਇੱਕ ਗੌਰਵਸ਼ਾਲੀ ਯੁੱਗ ਦਾ ਅੰਤ ਹੋ ਗਿਆ।

# ਗੁਰਬਾਣੀ ਅਨੁਸਾਰ ਸਿੱਖ ਸੱਭਿਆਚਾਰ

*ਦਿਲਵਰ ਸਿੰਘ**

ਧਰਮ ਗ੍ਰੰਥ ਸੱਭਿਆਚਾਰ ਦੀ ਕੋਈ ਸੂਚਨਾ ਪੁਸਤਕ ਨਹੀਂ ਹੁੰਦਾ, ਪਰ ਉਸਦੇ ਪੈਰੋਕਾਰ ਉਸ ਵਿੱਚੋਂ ਆਦਰਸ਼ ਜੀਵਨ ਅਤੇ ਸਮਾਜ ਨੂੰ ਨਿਰਮਿਤ ਕਰਨ ਵਾਲੇ ਉਪਦੇਸਾਂ ਨੂੰ ਚੁਣ ਕੇ ਉਨ੍ਹਾਂ ਮੁਤਾਬਿਕ ਆਪਣਾ ਸੱਭਿਆਚਾਰ ਉਸਾਰਦੇ ਹਨ। ਸੰਸਾਰ ਦੇ ਪ੍ਰਮੁੱਖ ਧਰਮਾਂ ਦੇ ਆਪਣੇ-ਆਪਣੇ ਧਰਮ ਗ੍ਰੰਥ ਹਨ ਤੇ ਧਰਮ ਗ੍ਰੰਥਾਂ ਤੇ ਆਧਾਰਿਤ ਵੱਖਰਾ-ਵੱਖਰਾ ਸੱਭਿਆਚਾਰ ਵੀ ਹੈ। *ਸ੍ਰੀ ਗੁਰੂ ਗ੍ਰੰਥ ਸਾਹਿਬ* ਸਿੱਖਾਂ ਦਾ ਪਵਿੱਤਰ ਧਰਮ ਗ੍ਰੰਥ ਹੈ। ਇਸ ਵਿੱਚ 35 ਮਹਾਂਪੁਰਸ਼ਾਂ ਦੀ ਬਾਣੀ ਦਰਜ ਹੈ। ਇਹ ਬਾਣੀਕਾਰ ਵੀ ਭਾਰਤ ਦੇ ਵੱਖ-ਵੱਖ ਖੇਤਰਾਂ ਨਾਲ ਸੰਬੰਧਿਤ ਸਨ ਤੇ ਇਨ੍ਹਾਂ ਦਾ ਆਪਣਾ-ਆਪਣਾ ਸੱਭਿਆਚਾਰ ਸੀ। *ਗੁਰੂ ਗ੍ਰੰਥ ਸਾਹਿਬ* ਵਿੱਚ ਦਰਜ ਸਮੁੱਚੀ ਬਾਣੀ ਨੂੰ ਗੁਰਬਾਣੀ ਦਾ ਦਰਜਾ ਪ੍ਰਾਪਤ ਹੈ। ਸਿੱਖ ਸੱਭਿਆਚਾਰ ਗੁਰਬਾਣੀ ਆਧਾਰਿਤ ਹੈ, ਜੋ ਆਪਣੇ ਆਪ ਵਿੱਚ ਵਿਲੱਖਣ ਹੈ। ਸਿੱਖ ਸੱਭਿਆਚਾਰ ਨੂੰ ਵਿਲੱਖਣ ਕਹਿਣ ਦਾ ਭਾਵ ਦੂਜਿਆਂ ਸੱਭਿਆਚਾਰਾਂ ਨੂੰ ਨੀਵਿਆਂ ਸਮਝਣਾ ਜਾਂ ਰੱਦ ਕਰਨਾ ਨਹੀਂ, ਕਿਉਂਕਿ ਹਰੇਕ ਸੱਭਿਆਚਾਰ ਆਪਣੀ-ਆਪਣੀ ਵਿਲੱਖਣਤਾ ਰੱਖਦਾ ਹੈ। ਸਾਡਾ ਮਨੋਰਥ ਤਾਂ ਗੁਰਬਾਣੀ ਦੇ ਆਧਾਰ 'ਤੇ ਜਿਸ ਸੱਭਿਆਚਾਰ ਦੀ ਨੀਂਹ ਰੱਖੀ ਗਈ ਹੈ, ਉਸ ਪ੍ਰਤੀ ਜਾਗਰੂਕ ਹੋਣਾ ਹੈ।

ਸੱਭਿਆਚਾਰ ਦੋ ਸ਼ਬਦਾਂ – 'ਸਭਿਅ+ਆਚਾਰ' ਦੇ ਮੇਲ ਤੋਂ ਬਣਿਆ ਹੈ। ਸੱਭਿਆਚਾਰ ਤੋਂ ਭਾਵ ਹੈ ਸੱਭਿਆ ਆਚਾਰ ਅਰਥਾਤ 'ਸੱਭਿਆ ਦੀ ਰਹਿਣੀ-ਬਹਿਣੀ'। ਸਵਾਲ ਉਪਜਦਾ ਹੈ ਕਿ 'ਸੱਭਿਆ' ਕੀ ਹੈ? ਅੰਗਰੇਜ਼ੀ ਭਾਸ਼ਾ ਅਨੁਸਾਰ ਸ਼ਬਦ ਸੱਭਿਆ Civilised (ਸਿਵਿਲਾਇਜ਼ਡ) ਦਾ ਪਰਿਆਇ ਹੈ ਅਤੇ ਆਮ ਸ਼ਬਦਾਂ ਵਿੱਚ ਇਸ ਦਾ ਭਾਵ, ਉਹ ਆਦਮੀ ਹੈ, ਜੋ ਉੱਠਣ-ਬੈਠਣ, ਖਾਣ-ਪੀਣ, ਗੱਲਬਾਤ ਕਰਨ ਅਤੇ ਆਏ ਮਹਿਮਾਨ ਆਦਿ ਦਾ ਸੁਆਗਤ-ਸਤਿਕਾਰ ਕਰਨ ਦੇ ਨਾਲ ਲੋਕ ਰੀਤੀ ਅਨੁਸਾਰ ਕੰਮ ਕਰਨਾ ਹੀ ਨਹੀਂ ਜਾਣਦਾ, ਸਗੋਂ ਸਮੇਂ, ਸਥਾਨ ਅਤੇ ਪ੍ਰਸਥਿਤੀ ਦੇ ਅਨੁਸਾਰ ਵਿਹਾਰ ਕਰਨਾ ਵੀ ਜਾਣਦਾ ਹੈ। ਇਸ ਨਾਲ 'ਤਾ' ਪਿਛੇਤਰ ਜੋੜ ਕੇ ਸੱਭਿਅਤਾ (Civilization) ਸ਼ਬਦ ਬਣਾਇਆ ਜਾਂਦਾ ਹੈ ਅਤੇ ਇਹ ਸ਼ਬਦ ਕਿਸੇ ਦੇਸ਼ ਜਾਂ ਪ੍ਰਾਂਤ ਦੀਆਂ ਸਮੁੱਚੀਆਂ ਵਿਸ਼ੇਸ਼ਤਾਵਾਂ, ਭਾਵ ਪਦਾਰਥਕ ਉੱਨਤੀ ਦਾ ਪ੍ਰਗਟਾਵਾ ਕਰਦਾ ਹੈ।[1] ਸੱਭਿਅਤਾ ਦਾ ਸੰਬੰਧ ਪੈਦਾਵਾਰੀ ਸਾਧਨਾਂ, ਪਦਾਰਥਕ ਵਸੀਲਿਆਂ ਅਤੇ ਰਾਜ ਕਰਨ ਦੇ ਢੰਗ ਨਾਲ ਹੁੰਦਾ ਹੈ। ਇਹ ਸਮਾਜ ਦੀ ਉੱਨਤੀ ਦੀ ਅਵਸਥਾ ਹੈ। ਇਹ ਮਨੁੱਖੀ ਜੀਵਨ ਦਾ ਬਾਹਰੀ ਸਰੂਪ ਹੈ। ਸੱਭਿਅਤਾ ਪੂਰਵਕ ਆਚਾਰ ਹੀ ਸੱਭਿਆਚਾਰ ਅਖਵਾਉਂਦਾ ਹੈ।

'ਸੱਭਿਆਚਾਰ' ਅਤੇ 'ਸੰਸਕ੍ਰਿਤੀ' ਦੋਵੇਂ ਸ਼ਬਦ ਅਰਥ-ਬੋਧ ਦੇ ਪੱਖ ਤੋਂ ਸਮਾਨ-ਅਰਥਕ ਹਨ ਪਰੰਤੂ ਬਣਤਰ ਅਤੇ ਬੁਨਤਰ ਵਿੱਚ ਨਵੇਂ-ਨਵੇਂ ਬਿੰਬ ਚਿਤ੍ਰਿਤ ਕਰਦੇ ਹਨ। ਸੱਭਿਆਚਾਰ ਅਤੇ ਸੰਸਕ੍ਰਿਤੀ ਰੂਹ ਦੀ ਵਸਤੂ ਹੈ, ਅੰਤਰ ਆਤਮਾ ਦੇ ਉੱਚੇ ਮੰਡਲਾਂ ਵੱਲ ਜਾਣ ਦਾ ਚਿੰਨ੍ਹ ਹੈ। ਆਤਮਾ ਦੀ ਉੱਨਤੀ ਦੀ ਪਉੜੀ ਹੈ ਅਤੇ ਆਤਮਿਕ ਸੁੰਦਰਤਾ ਦਾ ਡੂੰਘਾ ਤੱਤ ਹੈ। ਇਹ ਮਨੁੱਖੀ ਜਾਤੀ ਦੀ ਬੌਧਿਕ ਤੇ ਮਾਨਸਿਕ ਉੱਨਤੀ ਨਾਲ ਜੁੜਿਆ ਹੈ। ਵਿਅਕਤੀ ਤੇ ਸਮਾਜ ਦੇ ਬੌਧਿਕ, ਮਾਨਸਿਕ ਤੇ ਸੁਹਜਾਤਮਕ ਸੰਸਾਰ ਨੂੰ ਸੰਤੁਸ਼ਟ ਕਰਨ ਲਈ ਵਿਚਾਰ-ਖੇਤਰਾਂ ਤੇ ਕਰਮ-ਖੇਤਰਾਂ ਦਾ ਸਿਰਜਕ ਹੈ। ਇਹ ਕਿਸੇ ਕੌਮ, ਜਾਤੀ ਦਾ

---

* ਲੈਕਚਰਾਰ, ਗੁਰਮਤਿ ਕਾਲਜ, ਪਟਿਆਲਾ।

1. ਚਮਨ ਲਾਲ ਅਗਰਵਾਲ (ਡਾ.), 'ਪੰਜਾਬੀ ਸੱਭਿਆਚਾਰ : ਅਰਥ ਵਿਚਾਰ', *ਪੰਜਾਬੀ ਦੁਨੀਆਂ*, ਸੱਭਿਆਚਾਰ ਵਿਸ਼ੇਸ਼ ਅੰਕ, 1989, ਭਾਸ਼ਾ ਵਿਭਾਗ ਪੰਜਾਬ, ਪੰਨਾ 49.

ਸਮੁੱਚਾ ਢੰਗ ਹੈ।[2]

ਕਲਚਰ (Culture) ਸ਼ਬਦ ਵੀ ਸੱਭਿਆਚਾਰ ਦਾ ਸਮਾਨਅਰਥੀ ਸ਼ਬਦ ਹੈ। ਇਸ ਦਾ ਮੂਲ ਲਾਤੀਨੀ ਸ਼ਬਦ 'ਕਲਟਸ' ਹੈ। ਇਸਦੇ ਅਰਥ ਧਰਤੀ ਦੀ ਵਾਹੀ, ਮਨ ਸਾਧਨ, ਗਿਆਨ ਪ੍ਰਾਪਤੀ, ਸ੍ਵੈ-ਪੂਰਨਤਾ ਅਤੇ ਧਰਮ ਪਾਲਣ ਆਦਿ ਕੀਤੇ ਜਾਂਦੇ ਹਨ। ਕਲਚਰ ਸ਼ਬਦ ਦੇ ਅਰਥਾਂ ਦਾ ਵਿਕਾਸ ਖੇਤੀ ਤੋਂ ਲੈ ਕੇ ਵਿਅਕਤੀਗਤ ਸ਼ਖਸ਼ੀਅਤ ਸਾਧਨਾ, ਉਸਦੇ ਵਿਕਾਸ ਅਤੇ ਵਰਤਾਰੇ ਤੱਕ ਹੋਇਆ। ਕਲਚਰ ਵੀ ਸੱਭਿਆਚਾਰ ਅਤੇ ਸੰਸਕ੍ਰਿਤੀ ਵਾਂਗ ਇਕੋ ਅਰਥਾਂ ਦਾ ਧਾਰਨੀ ਹੈ, ਜਦੋਂਕਿ ਸੱਭਿਅਤਾ ਮਨੁੱਖੀ ਜੀਵਨ ਦੀ ਬਾਹਰੀ ਰੂਪ-ਰੇਖਾ ਪ੍ਰਦਰਸ਼ਿਤ ਕਰਦੀ ਹੈ। ਸੱਭਿਆਚਾਰ ਮਨੁੱਖੀ ਸਮਾਜ ਦਾ ਇਤਿਹਾਸ ਤੇ ਸਮੁੱਚਾ ਜੀਵਨ ਢੰਗ ਹੁੰਦਾ ਹੈ। ਇਹ ਸਮਾਜ ਦਾ ਸ਼ੀਸ਼ਾ ਹੈ। ਇਸ ਦੀ ਮੌਲਿਕ ਹੋਂਦ ਭਾਸ਼ਾ ਹੈ, ਜਿਸ ਤੋਂ ਬਿਨਾਂ ਸੱਭਿਆਚਾਰ ਦੀ ਕਲਪਨਾ ਹੀ ਨਹੀਂ ਕੀਤੀ ਜਾ ਸਕਦੀ। ਸੱਭਿਆਚਾਰ ਰਾਹੀਂ ਹੀ ਸੰਸਕਾਰਾਂ, ਜੀਵਨ ਦੇ ਸੰਪੂਰਨ ਸ਼ਿਸ਼ਟਾਚਾਰ, ਦੇਸ਼ ਤੇ ਕੌਮ ਦੇ ਸਮਾਜਿਕ ਜੀਵਨ, ਭਾਵੁਕ ਜ਼ਿੰਦਗੀ, ਆਰਥਿਕ ਪੱਖ, ਬੌਧਿਕ ਫਿਲਾਸਫੀ, ਧਾਰਮਿਕ ਉਦਾਰਤਾ, ਵਿਗਿਆਨਕ ਉਪਲੱਬਧੀਆਂ ਅਤੇ ਵਿੱਦਿਅਕ ਖੇਤਰ ਦੇ ਪਸਾਰ ਦਾ ਗਿਆਨ ਹੁੰਦਾ ਹੈ। ਇਹ ਇੱਕ ਨਿਰੰਤਰ ਪ੍ਰਵਾਹ ਹੈ। ਇਸੇ ਦੇ ਆਧਾਰ ਤੇ ਹੀ ਕੋਈ ਦੇਸ਼, ਕੌਮ ਆਪਣੇ ਆਦਰਸ਼ਾਂ ਦੀ ਸਥਾਪਨਾ ਕਰਦੀ ਹੈ।

ਸੱਭਿਆਚਾਰ ਨੂੰ ਪ੍ਰਗਟਾਉਣ ਦਾ ਮਾਧਿਅਮ ਲੋਕਯਾਨ ਹੈ, ਜੋ ਨਿਰੰਤਰ ਤੇ ਸੁਤੰਤਰ ਚਲਦਾ ਰਹਿੰਦਾ ਹੈ। ਇਸ ਵਿੱਚ ਲੋਕ ਸਾਹਿਤ, ਲੋਕ ਕਲਾਵਾਂ, ਲੋਕ ਵਿਸ਼ਵਾਸ਼, ਲੋਕ ਧੰਦੇ, ਲੋਕ ਅਨੁਸ਼ਠਾਨ (ਧਰਮ), ਲੋਕ ਸਾਜ ਆਦਿ ਸ਼ਾਮਿਲ ਹੁੰਦੇ ਹਨ। ਲੋਕਯਾਨ ਵਿੱਚ ਹੀ ਲੋਕ ਮਨੋਰੰਜਨ ਦੇ ਸਾਧਨ ਅਤੇ ਖੇਡਾਂ ਆ ਜਾਂਦੀਆਂ ਹਨ। ਸੱਭਿਆਚਾਰ ਸਾਡੇ ਸਮਾਜਿਕ, ਆਰਥਿਕ, ਬੌਧਿਕ ਜੀਵਨ ਨਾਲ ਜੁੜਿਆ ਹੈ ਅਤੇ ਇਹ ਇਤਿਹਾਸਕ ਤੇ ਮਿਥਿਹਾਸਕ ਪਰੰਪਰਾਵਾਂ ਨੂੰ ਵੀ ਆਪਣੇ ਕਲਾਵੇ ਵਿੱਚ ਸਮੇਟਦਾ ਹੈ।[3]

ਸਿੱਖ ਸੱਭਿਆਚਾਰ ਗੁਰਬਾਣੀ 'ਤੇ ਆਧਾਰਿਤ ਹੈ। *ਗੁਰੂ ਗ੍ਰੰਥ ਸਾਹਿਬ* ਸਿੱਖੀ ਸੱਭਿਆਚਾਰਕ ਲੋਕਯਾਨ ਦੇ ਨਿਰਦੇਸ਼ਨ ਦਾ ਅਹਿਮ ਖਜ਼ਾਨਾ ਹੈ। ਸਿੱਖ ਸੱਭਿਆਚਾਰ ਦੀ ਪਰਿਭਾਸ਼ਾ ਵੀ ਇਸੇ ਮੁਤਾਬਿਕ ਕੀਤੀ ਗਈ ਹੈ। 'ਸਿੱਖ ਸੱਭਿਆਚਾਰ, ਕੇਸਾਧਾਰੀ, ਦਸਤਾਰਧਾਰੀ, ਸਿਮਰਨ-ਸੇਵਾਧਾਰੀ, ਖੜਗਧਾਰੀ, ਰਾਜਯੋਗੀ ਸੱਭਿਆਚਾਰ ਹੈ, ਜੋ ਚੜ੍ਹਦੀਕਲਾ ਤੇ ਸਰਬੱਤ ਦਾ ਭਲਾ ਜਿਹੇ ਉਚੇਰੇ ਨਿਸ਼ਾਨੇ ਰੱਖਦਾ ਹੈ। ਰੂਹਾਨੀ ਚੜ੍ਹਦੀਕਲਾ ਇਸ ਲਈ ਮੰਗੀ ਗਈ ਹੈ ਤਾਂ ਕਿ ਪਦਾਰਥਕ ਮਾਰੂਥਲ ਦੀ ਮਾਰ ਤੋਂ ਬਚਿਆ ਜਾ ਸਕੇ ਅਤੇ ਸਰਬੱਤ ਦਾ ਭਲਾ ਇਸ ਲਈ ਨਿਸ਼ਾਨਾ ਬਣਾਇਆ ਗਿਆ ਹੈ ਤਾਂ ਕਿ ਮਨੁੱਖ ਹਉਮੈ ਤੇ ਸਵਾਰਥ ਦਾ ਸ਼ਿਕਾਰ ਹੋ ਕੇ, ਸੀਮਤ ਹੋ ਕੇ ਨਾ ਰਹਿ ਜਾਵੇ।' ਸਿੱਖ ਸੱਭਿਆਚਾਰ ਅਜਿਹਾ ਵਿਲੱਖਣ ਸੱਭਿਆਚਾਰ ਹੈ, ਜੋ ਸਿੱਖ ਨੂੰ 'ਅੰਜਨ ਮਾਹਿ ਨਿਰੰਜਨਿ' ਰਹਿਣ, ਪ੍ਰਵਿਰਤੀ ਹੁੰਦਿਆਂ ਨਿਰਵਿਰਤੀ ਨੂੰ ਅਪਨਾਉਣ ਅਤੇ ਰਾਜ ਤੇ ਯੋਗ ਦੋਹਾਂ ਦਾ ਆਨੰਦ ਮਾਣਨ ਦੀ ਜੀਵਨ-ਜੁਗਤਿ ਸਿਖਾਉਂਦਾ ਹੈ। ਸਿੱਖ ਸੱਭਿਆਚਾਰ ਅਜਿਹੀ ਮਨੁੱਖੀ ਘਾੜਤ ਘੜਦਾ ਹੈ, ਜਿਸ ਵਿੱਚ 'ਸ਼ੁਭ ਕਰਮਨ ਤੇ ਕਬਹੂੰ ਨ ਟਰੋਂ' ਦਾ ਵਲਵਲਾ ਉਬਾਲੇ ਖਾਂਦਾ ਹੈ, ਜਿੱਥੇ 'ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ' ਰੂਪੀ ਬਰਾਬਰਤਾ ਵਰਗੇ ਗਹਿਣਿਆਂ ਨਾਲ ਸ਼ਖਸ਼ੀਅਤ ਦਾ ਸ਼ਿੰਗਾਰ ਕੀਤਾ ਜਾਂਦਾ ਹੈ ਤੇ ਜਿੱਥੇ 'ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ' ਵਰਗਾ ਗਾਡੀ ਰਾਹ, ਜੀਵਨ ਆਦਰਸ਼ਤਾ ਦੀ ਪ੍ਰਾਪਤੀ ਲਈ ਸਿਖਾਇਆ ਜਾਂਦਾ ਹੈ। ਇੱਥੇ 'ਮਨ ਤੂੰ ਜੋਤਿ ਸਰੂਪ ਹੈਂ ਆਪਨਾ ਮੂਲ ਪਛਾਣ' ਭਾਵ ਇਸ ਪਛਾਣ ਲਈ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਨੂੰ ਤਿਆਗਣ ਅਤੇ ਸਤ, ਸੰਤੋਖ, ਧਰਮ, ਧੀਰਜ, ਦਯਾ, ਸ਼ਾਂਤੀ, ਸਹਿਨਸ਼ੀਲਤਾ, ਸੰਜਮ ਅਤੇ ਨਿਮਰਤਾ ਆਦਿ ਗੁਣਾਂ ਨੂੰ ਧਾਰਨ ਕਰਨ ਦੀ ਅਨੋਖੀ ਜੁਗਤਿ ਸਿਖਾਈ ਜਾਂਦੀ ਹੈ। ਇੱਥੇ 'ਇੱਕ ਫਿੱਕਾ ਨਾ ਗਾਲਾਇ' ਦੀ ਸਖ਼ਤ ਹਿਦਾਇਤ ਅਤੇ ਮਿੱਠੇ-ਬੋਲ ਬੋਲਣ ਦੀ ਤਾਕੀਦ ਕੀਤੀ ਗਈ ਹੈ। ਕਿਰਤ ਕਰਦਿਆਂ, ਨਾਮ ਜਪਦਿਆਂ ਅਤੇ ਵੰਡ ਕੇ ਛਕਦਿਆਂ, ਦੁੱਖ ਤੇ ਸੁੱਖ ਨੂੰ ਸਮ ਕਰਕੇ ਜਾਣਨ ਦੇ ਅਹਿਮ

---

2. ਉਜਾਗਰ ਸਿੰਘ (ਡਾ.), 'ਸੱਭਿਆਚਾਰ ਤੇ ਪੰਜਾਬੀ ਸੱਭਿਆਚਾਰ ਦੇ ਮੂਲ ਤੱਤ', *ਉਪਰੋਕਤ*, ਪੰਨਾ 7.
3. *ਉਪਰੋਕਤ*, ਪੰਨੇ 13-14.

ਗੁਣਾਂ ਨੂੰ ਧਾਰਣ ਕਰਦੇ ਹੋਏ ਸ਼ਖਸ਼ੀਅਤ ਦੇ ਵਿਕਾਸ ਨੂੰ ਗਤੀਸ਼ੀਲ ਬਣਾਉਣਾ ਹੈ, ਤਾਂਕਿ ਇਸ ਸੱਭਿਆਚਾਰ ਵਿੱਚ ਰਹਿਣ ਵਾਲਾ ਹਰੇਕ ਮਨੁੱਖ ਅੰਦਰੋਂ ਤੇ ਬਾਹਰੋਂ ਸੱਭਿਅਕ ਬਣੇ।[4]

ਸਿੱਖ ਸੱਭਿਆਚਾਰ ਗੁਰੂ ਨਾਨਕ ਦੇ ਆਗਮਨ ਤੋਂ ਬਾਅਦ ਉਸਰਨਾ ਆਰੰਭ ਹੋਇਆ ਹੈ। ਇਸ ਤੋਂ ਪਹਿਲਾਂ ਸਮਾਜ ਵਿੱਚ ਹਿੰਦੂ ਅਤੇ ਮੁਸਲਿਮ ਸੱਭਿਆਚਾਰ ਪ੍ਰਚੱਲਿਤ ਸਨ। ਹਿੰਦੂ ਸੱਭਿਆਚਾਰ ਵੀ ਧਰਮ ਗ੍ਰੰਥਾਂ 'ਤੇ ਆਧਾਰਿਤ ਸੀ। ਹਿੰਦੂ ਸਮਾਜ ਚਾਰ ਵਰਣਾਂ ਵਿੱਚ ਵੰਡਿਆ ਹੋਇਆ ਸੀ। ਜਾਤ-ਪਾਤ ਅਤੇ ਛੂਤ-ਛਾਤ ਦੀ ਭਾਵਨਾ ਪ੍ਰਬਲ ਸੀ। ਜਨਮ ਤੋਂ ਲੈ ਕੇ ਮੌਤ ਤੱਕ ਅਤੇ ਮੌਤ ਤੋਂ ਬਾਅਦ ਵੀ ਅਨੇਕਾਂ ਸੰਸਕਾਰ ਨਿਭਾਏ ਜਾਂਦੇ ਸਨ। ਵਰਣ-ਵੰਡ ਕਰਕੇ ਚਾਰਾਂ ਵਰਣਾਂ ਦੇ ਸੱਭਿਆਚਾਰ ਵਿੱਚ ਵੀ ਅੰਤਰ ਸੀ। ਇਸਤਰੀ ਅਤੇ ਸ਼ੂਦਰ ਦੀ ਹਾਲਤ ਇਕੋ ਜਿਹੀ ਸੀ। ਜੀਵਨ ਨਿਰਬਾਹ ਲਈ ਕੰਮ-ਕਾਜ ਤੇ ਧੰਦੇ ਵੀ ਵੱਖਰੇ-ਵੱਖਰੇ ਨਿਯਤ ਕੀਤੇ ਹੋਏ ਸਨ। ਪ੍ਰਭੂ ਭਗਤੀ ਲਈ ਵੀ ਕਈ ਤਰ੍ਹਾਂ ਦੇ ਕਰਮ-ਕਾਂਡ ਕੀਤੇ ਜਾਂਦੇ ਸਨ। ਮੁਸਲਿਮ ਸੱਭਿਆਚਾਰ ਵੀ ਐਸਾ ਹੀ ਸੀ। ਉਸ ਵਿੱਚ ਵੀ ਸਮਾਜ ਵਰਗਾਂ ਵਿੱਚ ਵੰਡਿਆ ਹੋਇਆ ਸੀ। ਹਿੰਦੂ ਸੱਭਿਆਚਾਰ ਵਾਂਗ ਹੀ ਅਣਗਿਣਤ ਸੰਸਕਾਰਾਂ ਨੂੰ ਮੁਸਲਮਾਨ ਵੀ ਨਿਭਾਉਂਦੇ ਸਨ। ਪਰ ਇੱਕ ਗੱਲ ਜੋ ਵਿਸ਼ੇਸ਼ ਉਲੇਖ ਕਰਨ ਯੋਗ ਹੈ, ਉਹ ਇਹ ਹੈ ਕਿ ਮੁਸਲਮਾਨ ਸ਼ਾਸ਼ਕ ਸਨ ਅਤੇ ਪ੍ਰਜਾ ਵਿੱਚ ਹਿੰਦੂ ਲੋਕ ਵੀ ਸਨ, ਇਸ ਲਈ ਮੁਸਲਿਮ ਸੱਭਿਆਚਾਰ, ਹਿੰਦੂ ਸੱਭਿਆਚਾਰ 'ਤੇ ਹਾਵੀ ਸੀ। ਮੁਸਲਿਮ ਹਕੂਮਤ ਦੇ ਡਰ ਕਰਕੇ ਹਿੰਦੂ ਲੋਕ ਆਪਣਾ ਸੱਭਿਆਚਾਰ ਭੁਲਾ ਕੇ ਮੁਸਲਿਮ ਸੱਭਿਆਚਾਰ ਅਪਣਾ ਰਹੇ ਸਨ। ਇਨ੍ਹਾਂ ਦੋਹਾਂ ਸੱਭਿਆਚਾਰਾਂ ਦੀ ਸੰਖੇਪ ਚਰਚਾ ਗੁਰੂ ਨਾਨਕ ਵੱਲੋਂ ਪ੍ਰਦਾਨ ਕੀਤੇ ਗਏ ਨਵੇਂ ਸੱਭਿਆਚਾਰ ਨਾਲ ਕੀਤੀ ਜਾਵੇਗੀ, ਜਿਸਨੂੰ ਸਿੱਖ ਸੱਭਿਆਚਾਰ ਦਾ ਨਾਂ ਦਿੱਤਾ ਗਿਆ ਹੈ ਅਤੇ ਜੋ 'ਧੁਰ ਕੀ ਬਾਣੀ' 'ਤੇ ਆਧਾਰਿਤ ਹੈ।

ਗੁਰੂ ਨਾਨਕ ਹਿੰਦੂ ਅਤੇ ਮੁਸਲਿਮ, ਦੋਹਾਂ ਸੱਭਿਆਚਾਰਾਂ ਨੂੰ ਵੇਖ ਚੁੱਕੇ ਸਨ। ਇਸ ਲਈ ਉਹ ਐਸਾ ਸੱਭਿਆਚਾਰ ਲੋਕਾਈ ਨੂੰ ਪ੍ਰਦਾਨ ਕਰਨਾ ਚਾਹੁੰਦੇ ਸਨ, ਜੋ ਸਭ ਲਈ ਸਾਂਝਾ ਹੋਵੇ। ਜੋ ਹਲਤ ਵਿੱਚ ਵਿਚਰਨ ਲਈ ਵੀ ਸਹਾਇਕ ਹੋਵੇ ਅਤੇ ਪਲਤ ਦੀ ਤਿਆਰੀ ਲਈ ਮਾਰਗ ਦਰਸ਼ਨ ਕਰੇ। ਗੁਰੂ ਨਾਨਕ ਸਮਾਜ ਵਿੱਚ ਪਈਆਂ ਵੰਡੀਆਂ ਨੂੰ ਖ਼ਤਮ ਕਰਕੇ ਇੱਕ ਵੰਡ-ਰਹਿਤ ਸਮਾਜ ਦੀ ਸਿਰਜਣਾ ਕਰਨਾ ਚਾਹੁੰਦੇ ਸਨ, ਜਿਸ ਵਿੱਚ ਜਾਤ ਦਾ ਆਧਾਰ ਜਨਮ ਨਾ ਹੋ ਕੇ ਗੁਣ ਹੋਣ। ਗੁਰੂ ਜੀ ਅਜਿਹਾ ਸੱਭਿਆਚਾਰ ਸਿਰਜਣਾ ਚਾਹੁੰਦੇ ਸਨ, ਜਿਸ ਵਿੱਚ ਬ੍ਰਹਮ ਨੂੰ ਜਪਣ ਵਾਲੇ ਨੂੰ ਬ੍ਰਾਹਮਣ,[5] ਕਰਮਾਂ ਦੇ ਸੂਰਮੇ ਨੂੰ ਖੱਤਰੀ,[6] ਚੰਗੇ ਗੁਣਾਂ ਦੇ ਵਪਾਰੀ ਨੂੰ ਵੈਸ਼[7] ਅਤੇ ਮਾੜੇ ਕਰਮ ਕਰਨ ਵਾਲੇ ਨੂੰ ਸ਼ੂਦਰ ਦਾ ਦਰਜਾ ਦਿੱਤਾ ਜਾਵੇ। ਸਾਰੇ ਨਾਮ ਜਪਣ, ਕਿਰਤ ਕਰਨ ਅਤੇ ਵੰਡ ਕੇ ਛਕਣ। ਸਮਾਜ ਦੀ ਉੱਨਤੀ ਲਈ ਸੇਵਾ ਕਰਨਾ ਸਾਰਿਆਂ ਦਾ ਫਰਜ਼ ਹੋਵੇ। ਗੁਰੂ ਸਾਹਿਬ ਜਨਮ ਤੇ ਮਰਨ ਦੋਹਾਂ ਨੂੰ ਪ੍ਰਭੂ ਦਾ ਹੁਕਮ ਕਹਿੰਦੇ ਹਨ ਤੇ ਇਸ ਜਨਮ-ਮਰਨ ਦੀ ਕ੍ਰਿਆ ਨੂੰ ਭਾਣੇ ਵਿੱਚ ਹੋ ਰਹੀ ਦਸਦੇ ਹਨ। ਹਿੰਦੂ ਸੱਭਿਆਚਾਰ ਵਿੱਚ ਜਨਮ ਵੇਲੇ 'ਸੂਤਕ' ਦੀ ਵਿਚਾਰ ਕੀਤੀ ਜਾਂਦੀ ਸੀ। ਸੂਤਕ ਤੋਂ ਭਾਵ ਅਪਵਿੱਤਰਤਾ ਤੋਂ ਹੈ। ਇਸ ਅਪਵਿੱਤਰਤਾ ਨੂੰ ਦੂਰ ਕਰਨ ਲਈ ਸੰਸਕਾਰ ਕੀਤੇ ਜਾਂਦੇ ਸਨ। ਕਿਸੇ ਦੇ ਮਰਨ ਤੇ 'ਪਾਤਕ' ਮੰਨਿਆ ਜਾਂਦਾ ਸੀ ਭਾਵ ਮਰਨ ਵੇਲੇ ਵੀ ਉਸ ਘਰ ਵਿੱਚ ਅਸ਼ੁਧੀ ਹੋਈ ਮੰਨੀ ਜਾਂਦੀ ਸੀ ਤੇ ਇਸਨੂੰ ਵੀ ਸੰਸਕਾਰਾਂ ਰਾਹੀਂ ਪਵਿੱਤਰਤਾ ਵਿੱਚ ਤਬਦੀਲ ਕੀਤਾ ਜਾਂਦਾ ਸੀ। ਗੁਰੂ ਨਾਨਕ ਦੇਵ ਨੇ ਇਸ 'ਸੂਤਕ' ਨੂੰ ਭਰਮ ਕਿਹਾ ਹੈ।[8] ਗੁਰੂ ਜੀ ਜਿਸ ਸੱਭਿਆਚਾਰ ਦੀ ਉਸਾਰੀ ਕਰ ਰਹੇ ਸਨ, ਉਸ ਵਿੱਚ ਵਹਿਮਾਂ-ਭਰਮਾਂ ਨੂੰ ਕੋਈ ਥਾਂ ਨਹੀਂ ਸੀ। ਇਸਤਰੀ ਦੀ ਸਮਾਜ ਨਿਰਮਾਣ ਵਿੱਚ ਅਹਿਮ ਭੂਮਿਕਾ ਨੂੰ ਜਾਣਦਿਆਂ ਹੋਇਆਂ ਗੁਰੂ ਸਾਹਿਬ ਨੇ ਇਸਤਰੀ ਨੂੰ

4. ਪਿਆਰਾ ਸਿੰਘ ਪਦਮ (ਪ੍ਰੋ.), "ਸਿੱਖ ਸੱਭਿਆਚਾਰ", *ਗੁਰਮਤਿ ਪ੍ਰਕਾਸ਼,* ਫਰਵਰੀ 1998, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ਪੰਨਾ 17.
5. *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 68.
6. *ਉਹੀ,* ਪੰਨਾ 1411.
7. *ਉਹੀ,* ਪੰਨਾ 281.
8. *ਉਹੀ,* ਪੰਨਾ 472.

ਸਤਿਕਾਰਤ ਅਤੇ ਉੱਚਾ ਦਰਜਾ ਪ੍ਰਦਾਨ ਕਰਦਿਆਂ ਕਿਹਾ ਕਿ ਇਹ ਤਾਂ ਰਾਜਿਆਂ ਦੀ ਜਨਨੀ ਹੈ, ਇਸਨੂੰ ਮੰਦਾ ਨਹੀਂ ਕਹਿਣਾ ਚਾਹੀਦਾ।[9] ਜਦੋਂ ਗੁਰੂ ਨਾਨਕ ਸਭ ਲਈ ਇੱਕ ਸਮਾਨਤਾ ਦੀ ਗੱਲ ਕਰਦੇ ਹਨ ਤਾਂ ਫਿਰ ਇਸਤਰੀ ਕਿਉਂ ਪਿੱਛੇ ਰਹੇ। ਇਸਤਰੀ 'ਤੇ ਹੋਣ ਵਾਲੇ ਹੋਰ ਵੀ ਅਨੇਕਾਂ ਅਸਹਿ ਜ਼ੁਲਮਾਂ ਦੇ ਖਿਲਾਫ਼ ਗੁਰੂ ਸਾਹਿਬਾਨ ਨੇ ਆਵਾਜ਼ ਬੁਲੰਦ ਕੀਤੀ। ਹਿੰਦੂ ਮੱਤ ਵਿੱਚ ਇਸਤਰੀ ਨੂੰ ਉਸਦੇ ਪਤੀ ਦੇ ਨਾਲ ਹੀ ਸਤੀ ਕਰ ਦਿੱਤਾ ਜਾਂਦਾ ਸੀ, ਪਰ ਗੁਰੂ ਅਮਰਦਾਸ ਜੀ ਨੇ ਸੱਭਿਆਚਾਰ ਦਾ ਅੰਗ ਬਣ ਚੁੱਕੀ ਇਸ ਸਮਾਜਿਕ ਰੂੜ੍ਹੀ ਨੂੰ ਸਖ਼ਤ ਸ਼ਬਦਾਂ ਵਿੱਚ ਨਿੰਦਿਆ ਤੇ ਕਿਹਾ ਕਿ ਅਸਲ ਸਤੀ ਤਾਂ ਉਹ ਹੈ, ਜੋ ਆਪਣੇ ਪਤੀ ਦੇ ਵਿਛੋੜੇ ਵਿੱਚ ਆਪਣਾ ਜੀਵਨ ਸੀਲ ਅਤੇ ਸੰਤੋਖ ਰੂਪੀ ਗੁਣਾਂ ਦੇ ਆਸਰੇ ਬਤੀਤ ਕਰੇ।[10] ਗੁਰੂ ਜੀ ਨੇ ਵਿਧਵਾ ਪੁਨਰ-ਵਿਆਹ ਦੀ ਰੀਤ ਵੀ ਸ਼ੁਰੂ ਕਰਵਾਈ ਅਤੇ ਬਾਲ-ਵਿਆਹ ਦੀ ਚਲੀ ਆ ਰਹੀ ਪ੍ਰਥਾ ਦਾ ਖੰਡਨ ਕੀਤਾ। ਪਰਦਾ-ਪ੍ਰਥਾ, ਜੋ ਹਿੰਦੂ ਸੱਭਿਆਚਾਰ ਵਿੱਚ ਪ੍ਰਚੱਲਿਤ ਸੀ, ਉਸ ਦਾ ਵੀ ਵਿਰੋਧ ਗੁਰੂ ਸਾਹਿਬਾਨ ਨੇ ਕੀਤਾ, ਤਾਂਕਿ ਇਸਤਰੀ ਨੂੰ ਵੀ ਵਿਕਾਸ ਕਰਨ ਦੇ ਮੌਕੇ ਪ੍ਰਾਪਤ ਹੋ ਸਕਣ।

ਸਮਾਜ ਵਿੱਚ ਜੋ ਵਿਆਹ ਦੀ ਮਰਿਯਾਦਾ ਪ੍ਰਚੱਲਿਤ ਸੀ, ਉਸ ਦਾ ਮਨੋਰਥ ਗੁਰਬਾਣੀ ਆਧਾਰਿਤ ਸਿੱਖ ਸੱਭਿਆਚਾਰ ਨਾਲੋਂ ਵੱਖਰਾ ਸੀ। 'ਪਵਿੱਤਰ ਅਗਨੀ' ਦੇ ਦੁਆਲੇ ਸੱਤ ਫੇਰੇ ਲਏ ਜਾਂਦੇ ਸਨ। ਦਾਜ ਦਿੱਤਾ ਜਾਂਦਾ ਸੀ। ਇਸ ਵਿਆਹ ਨੂੰ ਜਨਮਾਂ ਜਨਮਾਂਤਰਾਂ ਦਾ ਸਾਥ ਮੰਨਿਆ ਜਾਂਦਾ ਸੀ ਪਰ ਫਿਰ ਵੀ ਤਲਾਕ ਹੋ ਜਾਂਦੇ ਸਨ। ਗੁਰਮਤਿ ਵਿੱਚ ਪਤੀ ਤੇ ਪਤਨੀ ਨੂੰ 'ਏਕ ਜੋਤਿ ਦੋਇ ਮੂਰਤੀ' ਦੇ ਰੂਪ ਵਿੱਚ ਸਥਾਪਿਤ ਕਰਨ ਲਈ ਵਿਆਹ ਦੀ ਰਸਮ ਕੀਤੀ ਜਾਂਦੀ ਸੀ। ਇਸ ਵਿੱਚ ਪ੍ਰਭੂ ਨੂੰ ਧਿਆਉਣ ਵਾਲੇ ਸੰਤ ਜਨ ਬਰਾਤੀ ਹੋਣ, 'ਹਰਿ ਦੇਵਹੋ ਦਾਨ ਮੈ ਦਾਜੋ' ਭਾਵ ਹਰਿ ਦਾ ਨਾਮ ਰੂਪੀ ਧਨ ਦਾਜ ਵਿੱਚ ਦਿੱਤਾ ਜਾਵੇ ਅਤੇ ਫਿਰ ਕਦੇ ਵਿਛੋੜਾ, ਭਾਵ ਤਲਾਕ ਨਾ ਹੋਵੇ। ਦੋਵੇਂ (ਪਤੀ ਤੇ ਪਤਨੀ) ਸਦਾ ਲਈ ਇੱਕ ਦੂਜੇ ਲਈ ਜਿਉਣ ਅਤੇ ਸਮਾਜ ਦੀ ਸੇਵਾ ਕਰਨ। ਗੁਰਮਤਿ ਵਿੱਚ 'ਏਕਾ ਨਾਰੀ ਜਤੀ ਹੋਏ ਪਰ ਨਾਰੀ ਧੀ ਭੈਣ ਵਖਾਣੈ' ਦਾ ਉਪਦੇਸ਼ ਦਿੱਤਾ ਗਿਆ ਹੈ। ਇੱਥੇ ਬਹੁ-ਵਿਆਹ ਦੀ ਗੱਲ ਨਹੀਂ ਕੀਤੀ ਗਈ, ਜੋ ਹਿੰਦੂ ਮੱਤ ਵਿੱਚ ਪ੍ਰਚੱਲਿਤ ਸੀ। ਜੇਕਰ ਪਤਨੀ ਚੜ੍ਹਾਈ ਕਰ ਜਾਵੇ ਤਾਂ ਪਤੀ ਦੂਜਾ ਵਿਆਹ ਕਰ ਸਕਦਾ ਹੈ ਅਤੇ ਜੇਕਰ ਪਤੀ ਗੁਜ਼ਰ ਜਾਵੇ ਤਾਂ ਪਤਨੀ ਦੂਜਾ ਵਿਆਹ ਕਰਵਾ ਲਵੇ। ਇੱਕ ਦੇ ਜੀਵਤ ਹੁੰਦਿਆਂ ਦੂਜਾ ਵਿਆਹ ਕਰਵਾਉਣਾ ਨਾ ਤਾਂ ਉਚਿੱਤ ਹੈ ਅਤੇ ਨਾ ਹੀ ਸਮਾਜ ਦੇ ਭਲੇ ਵਿੱਚ ਹੈ। ਮ੍ਰਿਤਕ ਸੰਸਕਾਰ ਵੀ ਪ੍ਰਭੂ ਦੇ ਭਾਣੇ ਵਿੱਚ ਹੀ ਸੰਪੰਨ ਕੀਤਾ ਜਾਵੇ। ਹਿੰਦੂ ਮੱਤ ਵਿੱਚ ਮ੍ਰਿਤਕ ਸੰਸਕਾਰ *ਗਰੁੜ ਪੁਰਾਣ* ਮੁਤਾਬਿਕ ਸੰਪੰਨ ਕੀਤਾ ਜਾਂਦਾ ਸੀ, ਜਿਸ ਵਿੱਚ ਕਈ ਤਰ੍ਹਾਂ ਦੇ ਸੰਸਕਾਰ ਕੀਤੇ ਜਾਂਦੇ ਸਨ। ਗੁਰੂ ਅਮਰਦਾਸ ਜੀ ਨੇ ਜੋ ਹਦਾਇਤਾਂ ਆਪਣੇ ਮ੍ਰਿਤਕ ਸੰਸਕਾਰ ਦੀ ਸੰਪੰਨਤਾ ਲਈ ਆਪਣੇ ਬੱਚਿਆਂ ਅਤੇ ਸਿੱਖ ਸੰਗਤਾਂ ਨੂੰ ਕੀਤੀਆਂ, ਉਹ ਸਿੱਖ ਸੱਭਿਆਚਾਰ ਦਾ ਅੰਗ ਹਨ। ਗੁਰੂ ਜੀ ਕਹਿੰਦੇ ਹਨ ਕਿ ਮੇਰੇ ਮਰਨ ਪਿੱਛੋਂ, ਜੋ ਕੋਈ ਰੋਵੇਗਾ ਉਹ ਮੈਨੂੰ ਬਿਲਕੁਲ ਚੰਗਾ ਨਹੀਂ ਲੱਗੇਗਾ, ਭਾਵ ਸਿਆਪਾ ਨਹੀਂ ਕਰਨਾ, ਬਲਕਿ ਕੀਰਤਨ (ਪ੍ਰਭੂ ਦੀ ਉਸਤਤੀ) ਕਰਨਾ, ਕਥਾ ਕਰਨੀ, ਮੇਰੇ ਸਰੀਰ ਦਾ ਸਿੰਗਾਰ ਹੀ ਇਹ ਹੋਵੇਗਾ, ਇਹੀ ਮੇਰਾ ਬਿਬਾਣ ਤਿਆਰ ਕਰਨਾ। ਪ੍ਰਭੂ ਦੀ ਕਥਾ ਤੇ ਕੀਰਤਨ ਵਿੱਚ ਹੀ ਮੇਰੇ ਪਿੰਡ, ਪਤਲ, ਕਿਰਿਆ, ਦੀਵਾ ਅਤੇ ਫੁੱਲਾਂ ਆਦਿ ਦੇ ਸੰਸਕਾਰ ਸੰਪੰਨ ਹੋ ਜਾਣਗੇ।[11] ਸੋ ਗੁਰੂ ਜੀ ਨੇ ਇੱਕ ਆਦਰਸ਼ਕ ਮ੍ਰਿਤਕ ਸੰਸਕਾਰ ਦੀ ਮਰਿਯਾਦਾ ਬਣਾਈ ਅਤੇ ਸਿੱਖ ਸੱਭਿਆਚਾਰ ਵਿੱਚ ਵਾਧਾ ਕੀਤਾ। ਹਿੰਦੂ ਮੱਤ ਵਿੱਚ ਜੋ ਸ਼ਰਾਧ ਕੀਤੇ ਜਾਂਦੇ ਸਨ, ਉਨ੍ਹਾਂ ਦੀ ਵੀ ਸਿੱਖ ਸੱਭਿਆਚਾਰ ਵਿੱਚ ਮਨਾਹੀ ਹੈ।[12]

ਮੁਸਲਿਮ ਸੱਭਿਆਚਾਰ ਵਿੱਚ ਵੀ ਆਪਸੀ ਭੇਦ-ਭਾਵ ਅਤੇ ਛੂਤ-ਛਾਤ ਦੀ ਭਾਵਨਾ ਪ੍ਰਚੱਲਿਤ ਸੀ। ਉਹ ਵੀ ਜਨਮ ਵੇਲੇ ਕਈ ਸੰਸਕਾਰ ਨਿਭਾਉਂਦੇ ਸਨ। ਧਰਮ ਪ੍ਰਵੇਸ਼ ਲਈ 'ਸੁੰਨਤ' ਕੀਤੀ ਜਾਂਦੀ

---

9. *ਉਹੀ,* ਪੰਨਾ 473.
10. *ਉਹੀ,* ਪੰਨਾ 787.
11. *ਉਹੀ,* ਪੰਨਾ 925.
12. *ਉਹੀ,* ਪੰਨਾ 472.

ਸੀ, ਪਰ ਗੁਰੂ ਨਾਨਕ ਕਹਿੰਦੇ ਹਨ ਕਿ ਸ਼ਰਮ ਨੂੰ ਸੁੰਨਤ ਮੰਨਣਾ ਹੀ ਠੀਕ ਹੈ। ਭਗਤ ਕਬੀਰ ਜੀ ਵੀ ਇਸ ਪ੍ਰਥਾਇ ਕਹਿੰਦੇ ਹਨ ਕਿ ਮਰਦ ਦੀ ਤਾਂ ਸੁੰਨਤ ਕਰ ਦਿੱਤੀ ਜਾਂਦੀ ਹੈ ਪਰ ਇਸਤਰੀ ਦਾ ਕੀ ਕੀਤਾ ਜਾਵੇ? ਉਹ ਤਾਂ ਫਿਰ ਮੁਸਲਮਾਨ ਬਣ ਹੀ ਨਹੀਂ ਸਕਦੀ, ਹਿੰਦੂ ਹੀ ਰਹਿ ਜਾਂਦੀ ਹੈ।[13] ਮੁਸਲਮਾਨ ਇੱਕ ਤੋਂ ਚਾਰ ਤੱਕ ਵਿਆਹ ਕਰਵਾ ਸਕਦੇ ਸਨ ਅਤੇ ਤਲਾਕ ਦੇਣ ਲਈ ਕਚਹਿਰੀ ਜਾਣ ਦੀ ਵੀ ਲੋੜ ਨਹੀਂ ਸੀ ਹੁੰਦੀ। ਇਸਤਰੀ ਭਾਵੇਂ ਪਤੀ ਦੀ ਮੌਤ ਮਗਰੋਂ ਵਿਆਹ ਕਰਵਾ ਸਕਦੀ ਸੀ, ਪਰ ਉਸ ਲਈ ਆਜ਼ਾਦੀ ਨਹੀਂ ਸੀ। ਉਹ ਬੁਰਕੇ ਵਿੱਚ ਰਹਿੰਦੀ ਸੀ। ਮ੍ਰਿਤਕ ਸੰਸਕਾਰ ਵਿੱਚ ਮ੍ਰਿਤਕ ਦੇਹ ਨੂੰ ਦੱਬਿਆ ਜਾਂਦਾ ਸੀ ਅਤੇ ਨਮਾਜਾਂ ਅਦਾ ਕੀਤੀਆਂ ਜਾਂਦੀਆਂ ਸਨ ਅਤੇ ਕਈ ਤਰ੍ਹਾਂ ਦੇ ਸੰਸਕਾਰ ਨਿਭਾਏ ਜਾਂਦੇ ਸਨ। ਹਿੰਦੂ ਸੱਭਿਆਚਾਰ ਵਾਂਗ ਹੋਰ ਵੀ ਰਲਦੇ-ਮਿਲਦੇ ਸੰਸਕਾਰ ਮੁਸਲਿਮ ਸੱਭਿਆਚਾਰ ਵਿੱਚ ਪ੍ਰਚੱਲਿਤ ਸਨ।

ਇਸੇ ਤਰ੍ਹਾਂ ਸਮਾਜਿਕ ਅਤੇ ਧਾਰਮਿਕ ਸੱਭਿਆਚਾਰ ਦੇ ਦੂਜੇ ਪੱਖ ਵੀ ਪ੍ਰਚੱਲਿਤ ਸਨ। ਹਿੰਦੂ ਜੇਕਰ ਪੂਜਾ ਕਰਦਾ ਸੀ ਤਾਂ ਮੁਸਲਮਾਨ ਨਮਾਜ਼ਾਂ ਗੁਜ਼ਾਰਦਾ ਸੀ। ਦੋਵੇਂ ਧਰਮ ਗ੍ਰੰਥਾਂ ਦਾ ਅਧਿਐਨ ਕਰਦੇ ਸਨ। ਹਿੰਦੂ ਅਠਾਹਠ ਤੀਰਥਾਂ ਦਾ ਭ੍ਰਮਣ ਕਰਦਾ ਸੀ ਅਤੇ ਮੁਸਲਮਾਨ ਮੱਕੇ ਦਾ ਹੱਜ ਕਰਨ ਜਾਂਦਾ ਸੀ। ਦੋਵੇਂ ਸਮਾਜ ਵਿੱਚ ਰਹਿੰਦੇ ਸਨ। ਦੋਵੇਂ ਹੀ ਸ਼ਾਕਾਹਾਰੀ ਤੇ ਮਾਸਾਹਾਰੀ ਭੋਜਨ ਕਰ ਲੈਂਦੇ ਸਨ। ਸਾਧਾਰਨ ਪਹਿਰਾਵਾ ਪਹਿਨਿਆ ਜਾਂਦਾ ਸੀ। ਇਸਤਰੀ ਅਤੇ ਪੁਰਸ਼ ਆਪਣੇ ਆਪ ਨੂੰ ਗਹਿਣਿਆਂ ਅਤੇ ਹੋਰ ਕਈ ਤਰ੍ਹਾਂ ਦੇ ਵਸਤਰਾਂ ਤੇ ਆਭੂਸ਼ਣਾਂ ਨਾਲ ਸੁਸ਼ੋਭਿਤ ਕਰਦੇ ਸਨ। ਮਨੋਰੰਜਨ ਦੇ ਸਾਧਨਾਂ ਵਿੱਚ ਕਈ ਪ੍ਰਕਾਰ ਦੀਆਂ ਖੇਡਾਂ ਅਤੇ ਜੂਆ ਆਦਿਕ ਖੇਡਿਆ ਜਾਂਦਾ ਸੀ। ਸ਼ਰਾਬ ਅਤੇ ਭੰਗ ਆਦਿਕ ਨਸ਼ਿਆਂ ਦੀ ਵਰਤੋਂ ਵੀ ਕੀਤੀ ਜਾਂਦੀ ਸੀ ਜੋ ਕਿ ਸਮਾਜਿਕ ਬੁਰਾਈ ਦੀ ਦਸ਼ਾ ਧਾਰਨ ਕਰ ਚੁੱਕੇ ਸਨ। ਵਿੱਦਿਆ ਦੀ ਪ੍ਰਾਪਤ ਲਈ ਹਿੰਦੂ ਮੰਦਰਾਂ ਵਿੱਚ ਅਤੇ ਮੁਸਲਿਮ ਮਸਜਿਦਾਂ ਵਿੱਚ ਪੜ੍ਹਨ ਜਾਂਦੇ ਸਨ। ਵਿੱਦਿਆ ਵੀ ਇੱਕ ਧੰਦਾ ਬਣ ਗਿਆ ਸੀ। ਖੇਤੀਬਾੜੀ ਅਤੇ ਵਣਜ-ਵਪਾਰ ਜੀਵਨ ਲੋੜਾਂ ਦੀ ਪੂਰਤੀ ਲਈ ਕੀਤਾ ਜਾਂਦਾ ਸੀ। ਰਾਜ ਪ੍ਰਬੰਧ ਨੂੰ ਚਲਾਉਣ ਲਈ ਲੋਕਾਂ ਤੋਂ ਕਰ (ਟੈਕਸ) ਇਕੱਠਾ ਕੀਤਾ ਜਾਂਦਾ ਸੀ। ਇਸ ਤਰ੍ਹਾਂ ਇਹ ਸਾਰਾ ਕੁਝ ਦੋਹਾਂ ਸਮਾਜਾਂ ਦਾ ਸੱਭਿਆਚਾਰ ਬਣ ਚੁੱਕਾ ਸੀ।

ਗੁਰੂ ਨਾਨਕ ਨੇ ਇਸ ਸਭ ਨੂੰ ਸੋਧ ਕੇ ਸਿੱਖ ਸੱਭਿਆਚਾਰ ਲਈ ਪ੍ਰਵਾਨ ਕੀਤਾ। ਗੁਰੂ ਜੀ ਵਿਖਾਵੇ ਦੇ ਧਾਰਮਿਕ ਕਰਮ-ਕਾਂਡਾਂ ਦੀ ਬਜਾਇ 'ਹਰੀ ਦੇ ਗੁਣਾਂ' ਦੀ ਸਹੀ ਇਰਾਦੇ ਨਾਲ ਵਿਚਾਰ ਕਰਨ ਦੀ ਪ੍ਰੇਰਣਾ ਦਿੰਦੇ ਹਨ। ਤੀਰਥਾਂ ਦੇ ਭ੍ਰਮਣ ਦੀ ਬਜਾਇ ਨਾਮ ਰੂਪੀ ਤੀਰਥ ਤੇ ਇਸ਼ਨਾਨ ਕਰਨ ਦਾ ਉਪਦੇਸ਼ ਕਰਦੇ ਹਨ।[14] ਉਸ ਭੋਜਨ ਨੂੰ ਗ੍ਰਹਿਣ ਕਰਨ ਦਾ ਅਤੇ ਉਨ੍ਹਾਂ ਵਸਤਰਾਂ ਨੂੰ ਧਾਰਨ ਕਰਨ ਦਾ ਉਪਦੇਸ਼ ਦਿੰਦੇ ਹਨ, ਜਿਸ ਨਾਲ ਮਨ ਵਿੱਚ ਵਿਕਾਰ ਪੈਦਾ ਨਾ ਹੋਣ ਤੇ ਸਰੀਰ ਨੂੰ ਕਸ਼ਟ ਨਾ ਹੋਵੇ।[15] ਮਰਦ ਆਪਣੀ ਬਹਾਦਰੀ ਰਾਹੀਂ ਸੁਸੱਜਿਤ ਹੋਵੇ ਅਤੇ ਇਸਤਰੀ ਆਪਣੇ ਸ਼ੁਭ ਗੁਣਾਂ ਕਰਕੇ। ਸੰਸਾਰਿਕ ਖੇਡਾਂ ਦੀ ਬਜਾਇ ਇਸ ਜੀਵਨ ਰੂਪੀ ਖੇਡ ਨੂੰ ਸੁਚੱਜੇ ਢੰਗ ਨਾਲ ਖੇਡਿਆ ਜਾਵੇ। ਦੁਨਿਆਵੀ ਨਸ਼ਿਆਂ ਨੂੰ ਛੱਡ ਕੇ ਹਰੀ ਨਾਮ ਦੇ ਨਸ਼ੇ ਨੂੰ ਪੀਤਾ ਜਾਵੇ, ਜੋ ਕਦੇ ਉੱਤਰਦਾ ਨਹੀਂ।[16] ਵਿੱਦਿਆ ਭਾਵੇਂ ਕਿਤੇ ਵੀ ਪ੍ਰਾਪਤ ਕੀਤੀ ਜਾਵੇ, ਪਰ ਉਸ ਦੀ ਵਰਤੋਂ ਪਰਉਪਕਾਰ ਲਈ ਹੋਵੇ। ਜੀਵਨ ਨਿਰਬਾਹ ਲਈ ਭਾਵੇਂ ਖੇਤੀਬਾੜੀ ਕੀਤੀ ਜਾਵੇ, ਭਾਵੇਂ ਵਣਜ-ਵਪਾਰ ਕੀਤਾ ਜਾਵੇ ਅਤੇ ਭਾਵੇਂ ਕੋਈ ਹੋਰ ਧੰਦਾ ਕੀਤਾ ਜਾਵੇ, ਉਸ ਪ੍ਰਤੀ ਮਨੁੱਖ ਵਫ਼ਾਦਾਰ ਹੋਵੇ, ਸਮਰੱਪਿਤ ਹੋਵੇ। ਰਾਜ ਪ੍ਰਬੰਧ ਲਈ ਜੋ ਕਰ (ਟੈਕਸ) ਇਕੱਠਾ ਕੀਤਾ ਜਾਵੇ, ਉਹ ਪ੍ਰਜਾ ਦੀ ਭਲਾਈ ਲਈ ਹੀ ਵਰਤਿਆ ਜਾਵੇ ਨਾ ਕਿ ਰਾਜਾ ਜਾਂ ਸਰਕਾਰ ਆਪਣੇ ਐਸ਼ੋ-ਆਰਾਮ ਲਈ ਉਸ

---

13. *ਉਹੀ,* ਪੰਨਾ 477.
14. *ਉਹੀ,* ਪੰਨਾ 1142.
15. *ਉਹੀ,* ਪੰਨਾ 16.
16. *ਉਹੀ,* ਪੰਨਾ 399.

ਦੀ ਵਰਤੋਂ ਕਰੇ। ਇਸ ਤੋਂ ਇਲਾਵਾ ਵੀ ਸਮਾਜ ਵਿੱਚ ਹੋਰ ਕਈ ਭਾਂਤ ਦੇ ਸੱਭਿਆਚਾਰਕ ਪੱਖ ਪ੍ਰਚੱਲਿਤ ਸਨ, ਜਿਨ੍ਹਾਂ ਪ੍ਰਤੀ ਗੁਰਬਾਣੀ ਵਿੱਚ ਜ਼ਿਕਰ ਕੀਤਾ ਗਿਆ ਹੈ ਅਤੇ ਉਹਨਾਂ ਨੂੰ ਸਿੱਖ ਸੱਭਿਆਚਾਰ ਵਿੱਚ ਸ਼ਾਮਿਲ ਕਰਨ ਲਈ ਸ਼ੁੱਧ ਰੂਪ ਦਿੱਤਾ ਗਿਆ ਹੈ। ਇਸ ਤਰ੍ਹਾਂ ਗੁਰਬਾਣੀ ਅਨੁਸਾਰ ਇੱਕ ਵਿਲੱਖਣ ਸਿੱਖ ਸੱਭਿਆਚਾਰ ਦੀ ਘਾੜਤ ਘੜੀ ਗਈ ਹੈ। ਇਸ ਸੱਭਿਆਚਾਰ ਨੂੰ ਕੋਈ ਵੀ ਅਪਣਾਏ, ਇਹ ਉਸ ਨੂੰ ਅੰਦਰੋਂ ਅਤੇ ਬਾਹਰੋਂ ਸੱਭਿਅਕ ਬਣਾ ਦਿੰਦਾ ਹੈ। ਅਜੋਕੇ ਸਮੇਂ ਵਿੱਚ ਵੀ ਲੋੜ ਹੈ ਕਿ ਇਸ ਸਿੱਖ ਸੱਭਿਆਚਾਰ ਨੂੰ ਅਪਣਾਇਆ ਜਾਵੇ ਅਤੇ ਉਹ ਸੱਭਿਆਚਾਰ ਜੋ ਅਪਣਾਉਣ ਵਾਲੇ ਨੂੰ ਅਸੱਭਿਅਕ ਬਣਾ ਰਿਹਾ ਹੈ, ਉਸ ਨੂੰ ਤਿਲਾਂਜ਼ਲੀ ਦਿੱਤੀ ਜਾਵੇ। ਇਸੇ ਵਿੱਚ ਹੀ ਸਮਾਜ ਦਾ ਭਲਾ ਹੈ।

# ਗੁਰਬਾਣੀ ਵਿੱਚ ਮਾਇਆ ਦਾ ਸੰਕਲਪ

*ਮਨਦੀਪ ਕੌਰ**

'ਮਾਇਆ' ਸ਼ਬਦ ਪ੍ਰਾਚੀਨ ਕਾਲ ਤੋਂ ਭਾਰਤੀ ਦਰਸ਼ਨ ਵਿੱਚ ਵਰਤਿਆ ਜਾਂਦਾ ਰਿਹਾ ਹੈ। ਸੰਤਾਂ, ਭਗਤਾਂ ਅਤੇ ਗੁਰੂਆਂ ਨੇ ਮਾਇਆ ਤੱਤ ਦਾ ਦਾਰਸ਼ਨਿਕ ਤੇ ਸਾਹਿਤਕ ਦੋਹਾਂ ਦ੍ਰਿਸ਼ਟੀਆਂ ਤੋਂ ਨਿਰੂਪਣ ਕੀਤਾ ਹੈ। *ਸ੍ਰੀ ਗੁਰੂ ਗ੍ਰੰਥ ਸਾਹਿਬ* ਅਨੁਸਾਰ ਮਾਇਆ ਉਸ ਸ਼ਕਤੀ ਦਾ ਨਾਂ ਹੈ, ਜੋ ਜੀਵ ਨੂੰ ਬ੍ਰਹਮ ਤੋਂ ਵੱਖਰਾ ਕਰ ਦਿੰਦੀ ਹੈ।[1]

ਭਾਈ ਕਾਨ੍ਹ ਸਿੰਘ ਨਾਭਾ ਨੇ ਗੁਰਬਾਣੀ ਦੇ ਆਧਾਰ ਉੱਤੇ "ਮਾਇਆ ਨੂੰ ਜਗਤ ਦਾ ਕਾਰਨ ਰੂਪ ਈਸ਼ਵਰ ਦੀ ਸ਼ਕਤੀ ਹੀ ਮੰਨਿਆ ਹੈ।"[2]

ਡਾ. ਸੁਰਿੰਦ੍ਰ ਸਿੰਘ ਕੋਹਲੀ ਮਾਇਆ ਨੂੰ ਨ ਤੱਤ, ਨ ਪ੍ਰਕ੍ਰਿਆ ਮੰਨਦੇ ਹਨ, ਸਗੋਂ ਇੱਕ ਸ਼ਕਤੀ ਰੂਪ ਵਿੱਚ ਵੇਖਦੇ ਹਨ।[3]

ਡਾ. ਜੋਧ ਸਿੰਘ ਲਿਖਦੇ ਹਨ, "ਮਾਇਆ ਦਾ ਸਰੂਪ ਹੀ ਇਹੋ ਹੈ ਕਿ ਉਸਦੇ ਪ੍ਰਭਾਉ ਨਾਲ ਅਸਲੀਅਤ ਵਿਸਰ ਜਾਂਦੀ ਹੈ ਤੇ ਦ੍ਵੈਤ ਦਾ ਕੇਂਦਰ ਬੱਝ ਜਾਂਦਾ ਹੈ।"[4]

ਗੁਰਮਤਿ ਵਿੱਚ ਮਾਇਆ ਨੂੰ ਮਾਂ, ਲਕਸ਼ਮੀ, ਧਨ, ਅਵਿੱਦਿਆ, ਭਰਮ, ਕੁਦਰਤ, ਈਸ਼ਵਰ ਦੀ ਸ਼ਕਤੀ ਆਦਿ ਅਰਥਾਂ ਵਿੱਚ ਵਰਤਿਆ ਗਿਆ ਹੈ।

ਵਾਸਤਵ ਵਿੱਚ ਜੀਵਾਤਮਾਂ ਨੂੰ ਖੁਸ਼ੀ ਗਮੀ ਵਿੱਚ ਜਿਹੜੀ ਸ਼ਕਤੀ ਬੰਨ੍ਹੀ ਲਈ ਫਿਰਦੀ ਹੈ, ਉਹ ਮਾਇਆ ਹੈ ਅਤੇ ਮਾਇਆ ਦਾ ਕਰਤੱਵ ਹੈ ਕਿ ਉਹ ਜੀਵਾਤਮਾਂ ਨੂੰ ਹਉਮੈ ਅਧੀਨ ਰੱਖਦੀ ਹੈ।

ਭਾਰਤੀ ਸੰਸਕਾਰ-ਗ੍ਰੰਥਾਂ ਵਿੱਚ ਮਾਇਆ ਦੇ ਵੱਖ-ਵੱਖ ਸਰੂਪਾਂ ਸੰਬੰਧੀ ਵਰਨਣ ਮਿਲਦਾ ਹੈ। ਅਨੇਕਾਂ ਵੇਦਾਂਤੀਆਂ ਨੇ ਮਾਇਆ ਨੂੰ ਵੱਖੋ-ਵੱਖਰੇ ਦ੍ਰਿਸ਼ਟੀਕੋਣਾਂ ਤੋਂ ਵੇਖਿਆ ਹੈ। '*ਸ਼ਵੇਤਾਸ਼ਵਤਰੋਪਨਿਸ਼ਦ*' ਵਿੱਚ ਕਿਹਾ ਗਿਆ ਹੈ ਕਿ ਮਾਇਆ ਨੂੰ ਪ੍ਰਕਿਰਤੀ ਸਮਝਣਾ ਚਾਹੀਦਾ ਹੈ ਅਤੇ ਮਾਇਆ ਨਾਲ ਮਿਲੀ ਹੋਈ ਆਤਮਾਂ ਨੂੰ ਈਸ਼ਵਰ। ਮਾਇਆ ਦੇ ਨਾਂ ਨਾਲ ਰਲ ਕੇ ਬ੍ਰਹਮ ਨਿਰਗੁਣ ਨਹੀਂ ਰਹਿ ਜਾਂਦਾ, ਸਰਗੁਣ ਹੋ ਜਾਂਦਾ ਹੈ। ਉਸਦੀ ਸੰਗਿਆ ਈਸ਼ਵਰ ਹੋ ਜਾਂਦੀ ਹੈ। ਮਾਇਆ ਦੀ ਸਹਾਇਤਾ ਨਾਲ ਕ੍ਰਿਆਸ਼ੀਲ ਹੋ ਕੇ ਉਹ ਜਗਤ ਦੀ ਰਚਨਾ ਕਰਦਾ ਹੈ। ਇਸ ਜਗਤ ਦੇ ਕੰਮ-ਕਾਜਾਂ ਦੀਆਂ ਕਾਰਨ ਸ਼ਕਤੀਆਂ ਦਾ ਸਮੂਹਿਕ ਰੂਪ ਮਾਇਆ ਹੈ। ਇਹ ਜਗਤ ਬ੍ਰਹਮ ਦਾ ਛਲਾਵਾ (ਭਰਮ ਪੈਦਾ ਕਰਨ ਦਾ ਕਾਰਨ) ਹੈ, ਪ੍ਰੰਤੂ ਮਾਇਆ ਦਾ ਨਤੀਜਾ ਹੈ। ਮਾਇਆ ਪਰਮਾਤਮਾਂ ਦੀ ਬੀਜ ਸ਼ਕਤੀ ਹੈ। ਇਸ ਨੂੰ ਈਸ਼ਵਰ ਦੀ ਇੱਛਾ ਸ਼ਕਤੀ ਵੀ ਕਿਹਾ ਜਾ ਸਕਦਾ ਹੈ। ਅਸਲ ਵਿੱਚ ਬ੍ਰਹਮ ਤੋਂ ਇਲਾਵਾ ਇਸ ਜਗਤ ਵਿੱਚ ਮਾਇਆ ਦੀ ਜਾਂ ਕਿਸੇ ਵਸਤੂ ਦੀ ਕੋਈ ਹੋਂਦ ਨਹੀਂ ਹੈ। ਜਿਸ ਤਰ੍ਹਾਂ ਅੱਗ ਦੀ ਸਾੜਨ ਵਾਲੀ ਸ਼ਕਤੀ ਜਿਵੇਂ ਅੱਗ ਤੋਂ ਵੱਖਰੀ ਨਹੀਂ ਹੈ, ਉਸੇ ਤਰ੍ਹਾਂ ਮਾਇਆ ਵੀ ਬ੍ਰਹਮ ਤੋਂ ਵੱਖਰੀ ਨਹੀਂ ਹੈ।

---

* ਲੈਕਚਰਾਰ (ਪੰਜਾਬੀ), ਅਮਰਦੀਪ ਸਿੰਘ ਸ਼ੇਰਗਿੱਲ ਮੈਮੋਰੀਅਲ ਕਾਲਜ, ਮੁਕੰਦਪੁਰ (ਨਵਾਂ ਸ਼ਹਿਰ)।

1. ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ॥
(29, ਰਾਮਕਲੀ ਆਨੰਦ, ਮ: 3, ਪੰਨਾ 921)
2. *ਮਹਾਨ ਕੋਸ਼*, ਪੰਨਾ 718.
3. *Outlines of Sikh Thoughts*, p. 32.
4. *ਗੁਰਮਤਿ ਨਿਰਣਯ*, ਪੰਨਾ 30.

ਜਿਸ ਤਰ੍ਹਾਂ ਸੁਪਨੇ ਵਿੱਚ ਸਾਡੇ ਕੋਲੋਂ ਮਾਨਸਿਕ ਦ੍ਰਿਸ਼ਟੀ ਪੈਦਾ ਹੁੰਦੀ ਹੈ, ਉਸੇ ਤਰ੍ਹਾਂ ਇਹ ਜਗਤ ਈਸ਼ਵਰ ਦੀ ਮਾਨਸਿਕ ਸ਼ਕਤੀ ਦੁਆਰਾ ਪੈਦਾ ਹੋਇਆ ਹੈ। ਇਸ ਦ੍ਰਿਸ਼ਟੀ ਤੋਂ ਮਾਇਆ ਨਾਲ ਰਚਿਆ ਹੋਇਆ ਬ੍ਰਹਮ, ਜਗਤ ਦਾ ਕਾਰਨ ਹੋਣ ਕਰਕੇ ਈਸ਼ਵਰ ਕਿਹਾ ਜਾਂਦਾ ਹੈ। ਮਾਇਆ ਤੋਂ ਪ੍ਰਤੀਬਿੰਬਤ ਹੋ ਕੇ ਚੇਤਨ ਰੂਪ ਬ੍ਰਹਮ, ਮਾਇਆ ਨੂੰ ਆਪਣੇ ਅਧੀਨ ਰੱਖਦਾ ਹੋਇਆ ਈਸ਼ਵਰ ਕਹਾਉਂਦਾ ਹੈ, ਅਰਥਾਤ ਮਾਇਆ ਨੂੰ ਬਣਾਉਣ ਵਾਲੇ ਪਾਰਬ੍ਰਹਮ ਨੂੰ ਈਸ਼ਵਰ ਕਹਿੰਦੇ ਹਨ।[5]

ਸਾਂਖ ਦੇ ਟੀਕਾਕਾਰਾਂ ਨੇ ਸ੍ਰਿਸ਼ਟੀ ਦੀ ਮੂਲ ਉਪਜਾਤਮਕ ਪ੍ਰਕਿਰਤੀ ਦੀ ਮਾਇਆ ਦੇ ਤੌਰ ਤੇ ਵਿਆਖਿਆ ਕੀਤੀ ਹੈ। ਸਾਂਖ ਵਿੱਚ ਦੱਸੇ ਗਏ ਤਿੰਨਾਂ ਗੁਣਾਂ ਵਿੱਚ ਇਸਨੂੰ ਸ਼ਾਮਿਲ ਕੀਤਾ ਗਿਆ ਹੈ। ਇਸ ਲਈ ਟੀਕਾਕਾਰਾਂ ਨੇ ਮਾਇਆ ਨੂੰ ਤਿੰਨਾਂ ਗੁਣਾਂ ਵਾਲੀ ਕਿਹਾ ਹੈ। ਮਾਇਆ ਦਾ ਮਨੁੱਖ ਲਈ ਬੰਧਨ ਹੋਣ ਦਾ ਵਰਨਣ ਪ੍ਰਾਕਿਰਤਕ ਦ੍ਰਿਸ਼ਟੀਕੋਣ ਤੋਂ ਇਉਂ ਕੀਤਾ ਗਿਆ ਹੈ ਕਿ ਇਹ ਤਿੰਨਾਂ ਗੁਣਾਂ ਦੀ ਤਰ੍ਹਾਂ ਆਪਸ ਵਿੱਚ ਮਿਲ ਕੇ ਮਨੁੱਖ ਲਈ ਬੰਧਨ ਦਾ ਕਾਰਨ ਬਣਦੇ ਹਨ।[6]

*ਸ੍ਰੀਮਦਭਗਵਦ ਗੀਤਾ* ਵਿੱਚ ਵੀ ਸ੍ਰੀ ਕ੍ਰਿਸ਼ਨ ਨੇ ਜਗਤ ਦੀ ਉਤਪਤੀ ਦੇ ਸੰਬੰਧ ਵਿੱਚ ਉਪਦੇਸ਼ ਦਿੰਦਿਆਂ ਹੋਇਆਂ ਸਾਂਖ ਦਰਸ਼ਨ ਦੇ ਦ੍ਰਿਸ਼ਟੀਕੋਣ ਦੀ ਤਰ੍ਹਾਂ ਹੀ ਦੱਸਿਆ ਹੈ ਕਿ ਜਿੱਥੇ ਕਿਤੇ ਵੀ, ਜਿਨ੍ਹਾਂ ਵੀ ਜੂਨੀਆਂ ਵਿੱਚ ਜੋ ਰੂਪ ਪੈਦਾ ਹੁੰਦੇ ਹਨ, ਉਨ੍ਹਾਂ ਸਾਰਿਆਂ ਦੀ ਜੂਨੀ ਬ੍ਰਹਮ ਹੈ ਅਤੇ ਮੈਂ ਬੀਜ ਬੀਜਣ ਵਾਲਾ ਪਿਤਾ ਹਾਂ। ਕਹਿਣ ਤੋਂ ਭਾਵ ਇਹ ਹੈ ਕਿ 'ਬ੍ਰਹਮ ਇਸ ਜਗਤ ਦਾ ਵੀਰਜ ਰੂਪ ਕਾਰਨ ਹੈ। ਸਾਰੀਆਂ ਵਸਤੂਆਂ ਬ੍ਰਹਮ ਦੇ ਵੀਰਜ ਅਣੂਆਂ ਅਰਥਾਤ ਪ੍ਰਾਣ ਦੇਣ ਵਾਲੀਆਂ ਆਤਮਾਵਾਂ ਦੁਆਰਾ ਭੌਤਿਕ ਤੱਤ ਦੇ ਗਰਭਧਾਰਨ ਦੇ ਰੂਪ ਵਜੋਂ ਪੈਦਾ ਹੁੰਦੀਆਂ ਹਨ। ਸਤੋ, ਰਜੋ ਅਤੇ ਤਮੋ—ਇਹ ਤਿੰਨੇ ਗੁਣ ਪ੍ਰਕਿਰਤੀ ਤੋਂ ਪੈਦਾ ਹੋਏ ਹਨ ਅਤੇ ਇਹ ਅਬਿਨਾਸ਼ੀ ਸਰੀਰ (ਆਤਮਾਂ) ਨੂੰ ਸਰੀਰ ਵਿੱਚ ਬੰਨ੍ਹ ਕੇ ਰੱਖਦੇ ਹਨ।[7]

*ਸ੍ਰੀ ਗੁਰੂ ਗ੍ਰੰਥ ਸਾਹਿਬ* ਵਿੱਚ ਮਾਇਆ ਨੂੰ ਬ੍ਰਹਮ ਦੀ ਨਿੱਤ ਅਚੇਤਨ ਸ਼ਕਤੀ ਮੰਨਿਆ ਗਿਆ ਹੈ। ਇਸ ਹੀ ਸ਼ਕਤੀ ਨਾਲ ਜਗਤ ਦੀ ਵਾਸਤਵਿਕ ਅਤੇ ਨਿਰੰਤਰ ਰਚਨਾ ਹੋ ਰਹੀ ਹੈ।[8] ਉਹ ਪਰਮ ਸੱਚ ਦੀ ਸ਼ਕਤੀ ਹੋਣ ਦੇ ਨਾਤੇ *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿੱਚ ਮਿਥਿਆ ਨਹੀਂ ਕਹੀ ਗਈ। ਉਸ ਦੀ ਇੱਕ ਦਿਲਖਿੱਚਵੀਂ ਹੋਂਦ ਹੈ, ਪ੍ਰੰਤੂ ਉਹ ਸੱਚ ਹੈ। *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿੱਚ ਸਾਂਖ ਪ੍ਰਕਿਰਤੀ ਦੀ ਤਰ੍ਹਾਂ ਇਸਨੂੰ ਤਿੰਨ ਗੁਣਾਂ ਵਾਲੀ ਵੀ ਕਿਹਾ ਗਿਆ ਹੈ। ਜੀਵ ਦਾ ਗਰਭ ਵਿੱਚ ਆਉਣਾ ਅਤੇ ਸਰੀਰ ਧਾਰਨ ਕਰਨਾ *ਸ੍ਰੀਮਦਭਗਵਦ ਗੀਤਾ* ਦੀ ਤਰ੍ਹਾਂ ਮਾਇਆ ਦੁਆਰਾ ਹੀ ਮੰਨਿਆ ਗਿਆ ਹੈ। *ਸ੍ਰੀ ਗੁਰੂ ਗ੍ਰੰਥ ਸਾਹਿਬ* ਦੇ ਬਾਣੀਕਾਰਾਂ ਨੇ ਮਾਇਆ ਨੂੰ ਅਵਿੱਦਿਆ, ਅਗਿਆਨ ਉੱਤੇ ਮਿਥਿਆ ਤੱਤ ਦੇ ਤੌਰ ਤੇ ਵੀ ਵਿਚਾਰਿਆ ਹੈ।

*ਸ੍ਰੀ ਗੁਰੂ ਗ੍ਰੰਥ ਸਾਹਿਬ* ਦਾ ਦ੍ਰਿਸ਼ਟੀਕੋਣ ਮਾਇਆ ਨੂੰ ਸ਼ੁੱਧ ਅਦਵੈਤੀ ਢੰਗ ਨਾਲ ਬ੍ਰਹਮ ਦੀ ਸ਼ਕਤੀ ਮੰਨਦਾ ਹੈ। ਪੁਸ਼ਟੀ-ਮਾਰਗ ਵਾਲੇ ਮੰਨਦੇ ਹਨ ਕਿ ਮਾਇਆ ਬ੍ਰਹਮ ਦੀ ਸ਼ਕਤੀ ਹੋਣ ਕਾਰਨ ਸੱਚ ਹੈ, ਇਸ ਲਈ ਉਸ ਦੀ ਰਚਨਾ ਵੀ ਸੱਚ ਹੀ ਹੋਵੇਗੀ, ਪ੍ਰੰਤੂ ਵਿਸ਼ੇਸ਼ਤਾ ਇਹ ਹੈ ਕਿ ਉਨ੍ਹਾਂ ਦੀ ਦ੍ਰਿਸ਼ਟੀ ਤੋਂ ਮਾਇਆ ਦੋ ਤਰ੍ਹਾਂ ਦੀ ਹੈ - ਵਿੱਦਿਆ ਰੂਪੀ ਮਾਇਆ ਅਤੇ ਅਵਿੱਦਿਆ ਰੂਪੀ ਮਾਇਆ। ਵਿੱਦਿਆ ਰੂਪੀ ਮਾਇਆ ਜਗਤ ਦੀ ਰਚਨਾ ਕਰਦੀ ਹੈ, ਜੋ ਸੱਚ ਹੈ ਪ੍ਰੰਤੂ ਅਵਿੱਦਿਆ ਰੂਪੀ ਮਾਇਆ ਜੀਵ ਵਿੱਚ ਮੋਹ ਪੈਦਾ ਕਰਨ ਵਾਲੀ ਸ਼ਕਤੀ ਹੈ ਜੋ ਅਗਿਆਨ-ਵਸ ਜਗਤ ਦੀ ਭਰਮਪੂਰਨ ਰਚਨਾ ਕਰਦੀ ਹੈ।

---

5. ਵਾਚਸਪਤੀ ਗੈਰੋਲਾ, *ਭਾਰਤੀਯ ਦਰਸ਼ਨ*, ਪੰਨੇ 403-404.
6. M. Hiriyana, *The Essentials of Indian Philosophy*, p. 108.
7. *ਸ੍ਰੀਮਦਭਗਵਦ ਗੀਤਾ*, ਅਧਿਆਇ 14, ਸਲੋਕ 4-5; *ਅਰਥ ਤੇ ਵਿਆਖਿਆ*, ਡਾ. ਰਾਧਾ ਕ੍ਰਿਸ਼ਨਨ, ਪੰਨੇ 308-309.
8. *ਜਪੁਜੀ* : ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥
ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥

ਅਰਥਾਤ ਇਸ ਵਿਚਾਰਧਾਰਾ ਦੇ ਅਨੁਸਾਰ ਸਮੁੱਚੇ ਵਿਸ਼ਵ ਦੀ ਪ੍ਰਕਿਰਤੀ ਅਤੇ ਜਗਤ ਦਾ ਜੀਵਨ ਸੱਚ ਹੈ ਕਿਉਂਕਿ ਉਹ ਬ੍ਰਹਮ ਦੀ ਸ਼ਕਤੀ ਵਿੱਦਿਆ ਰੂਪੀ ਮਾਇਆ ਦੁਆਰਾ ਬਣਾਏ ਗਏ ਹਨ ਪ੍ਰੰਤੂ ਰੱਸੀ ਵਿੱਚ ਸੱਪ ਜਿਹੀ ਭਰਮ-ਪੂਰਨ ਰਚਨਾ ਅਸੱਤ ਹੈ ਕਿਉਂਕਿ ਉਹ ਅਗਿਆਨੀ ਜੀਵ ਦੀ ਅਵਿੱਦਿਆ ਰੂਪੀ ਮਾਇਆ ਦੁਆਰਾ ਹੋਂਦ ਵਿੱਚ ਆਈ ਹੈ। ਜੇਕਰ ਜੀਵ ਅਗਿਆਨ ਦਾ ਤਿਆਗ ਕਰਕੇ ਗਿਆਨ ਪ੍ਰਾਪਤ ਕਰ ਲਵੇ, ਆਪਣੇ ਅੰਸ਼ੀ ਪਰਮ-ਸੱਚ ਨੂੰ ਪਛਾਣ ਲਵੇ ਤਾਂ ਆਪਣੇ ਆਪ ਹੀ ਦੁਨੀਆਂ ਦੀ ਹੋਂਦ ਉਸ ਦੇ ਲਈ ਖ਼ਤਮ ਹੋ ਜਾਵੇਗੀ ਅਤੇ ਉਹ ਜਗਤ ਦੇ ਕਣ-ਕਣ ਵਿੱਚ ਪ੍ਰਭੂ ਦੀ ਲੀਲਾ ਵੇਖਣ ਵਿੱਚ ਸਮਰੱਥ ਹੋ ਸਕੇਗਾ। ਭਾਵੇਂ *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿੱਚ ਇਸ ਧਾਰਨਾ ਨੂੰ ਇਸੇ ਰੂਪ ਵਿੱਚ ਨਹੀਂ ਮੰਨਿਆ ਗਿਆ, ਤਾਂ ਵੀ 'ਨਾਨਕ ਸਚੇ ਕੀ ਸਾਚੀ ਕਾਰ'[9] ਵਿੱਚ ਵਿੱਦਿਆ ਰੂਪੀ ਮਾਇਆ ਦੁਆਰਾ ਰਚੇ ਗਏ ਜਗਤ-ਤੱਤ ਬਾਰੇ ਪਤਾ ਲੱਗਦਾ ਹੈ ਅਤੇ 'ਹਉਮੈ ਮਾਇਆ ਮੋਹਣੀ ਦੂਜੈ ਲਗੈ ਜਾਇ'[10] ਵਿੱਚ ਜੀਵ ਬਾਰੇ ਅਗਿਆਨਤਾ ਅਧੀਨ ਅਵਿੱਦਿਆ ਰੂਪੀ ਮਾਇਆ ਦੁਆਰਾ 'ਦਵੈਤ ਭਾਵ' ਅਰਥਾਤ ਭਰਮ ਸੰਬੰਧੀ ਜਾਣ-ਪਛਾਣ ਸਾਫ਼ ਤੌਰ ਤੇ ਮਿਲਦੀ ਹੈ। ਕਹਿਣ ਤੋਂ ਭਾਵ ਇਹ ਹੈ ਕਿ ਦੁਨੀਆਂਦਾਰੀ ਦੇ ਜਾਲ ਵਿੱਚ ਫਸ ਕੇ ਉਸਦੇ ਨਾਲ ਹੀ ਏਕਤਾ ਸਥਾਪਤ ਕਰ ਲੈਣਾ ਅਵਿੱਦਿਆ ਰੂਪੀ ਮਾਇਆ ਹੈ ਅਤੇ ਨਿਸ਼ਕਾਮ ਭਾਵ ਨਾਲ ਜੀਵਨ ਵਿੱਚ ਰੁੱਝੇ ਰਹਿ ਕੇ ਵੀ ਰਚਨਾ ਵਿੱਚ ਰਚਣ ਵਾਲੇ ਦੀ ਵਿਲੱਖਣਤਾ ਨੂੰ ਦੇਖਣਾ ਵਿੱਦਿਆ ਰੂਪੀ ਮਾਇਆ ਹੈ। *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿੱਚ ਇਹ ਦੋਵੇਂ ਭਾਵ ਪ੍ਰਾਪਤ ਹੁੰਦੇ ਹਨ।

ਜਿਥੋਂ ਤੱਕ ਮਾਇਆ ਦਾ ਤਿੰਨਾਂ ਗੁਣਾਂ ਵਾਲੀ ਹੋਣ ਦਾ ਸੁਆਲ ਹੈ, *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿੱਚ ਮਾਇਆ ਨੂੰ ਪ੍ਰਕਿਰਤੀ ਦੇ ਤਿੰਨਾਂ ਗੁਣਾਂ - ਰਜੋ, ਸਤੋ ਅਤੇ ਤਮੋ ਦੇ ਸੁਮੇਲ ਨਾਲ ਸ੍ਰਿਸ਼ਟੀ ਨੂੰ ਘਿਰੇ ਹੋਏ ਵਿਖਾਇਆ ਗਿਆ ਹੈ :

*ਤ੍ਰਿਹੁ ਗੁਣ ਬੰਧੀ ਦੇਹੁਰੀ, ਜੋ ਆਇਆ ਜਗਿ ਸੋ ਖੇਲੁ॥*

(ਸਿਰੀ ਮ: 1, ਪੰਨਾ 21)

ਜੀਵ ਇਨ੍ਹਾਂ ਗੁਣਾਂ ਦੇ ਜਾਲ ਵਿੱਚ ਫਸਿਆ ਹੋਇਆ ਕਈ ਪ੍ਰਕਾਰ ਦੀਆਂ ਕ੍ਰਿਆਵਾਂ ਕਰਦਾ ਹੈ। ਜੀਵ ਦੇ ਅੰਦਰ ਪਰਮ-ਸੱਚ ਦਾ ਅੰਸ਼ ਹੁੰਦਿਆਂ ਹੋਇਆਂ ਵੀ ਉਹ ਤਿੰਨਾਂ ਨੂੰ ਛੱਡ ਕੇ ਚੌਥੇ ਪਦ ਦੀ ਪ੍ਰਾਪਤੀ ਵਿੱਚ ਅਸਮਰੱਥ ਹੈ, ਉਹ ਆਪਣੇ ਵਿਚਲੇ ਅਮੋਲ ਰਤਨ ਨੂੰ ਖੋਜ ਕੇ ਕੱਢਣ ਵਿੱਚ ਅਸਫ਼ਲ ਰਹਿੰਦਾ ਹੈ। ਮਿਸਾਲ ਦੇ ਤੌਰ 'ਤੇ :

*ਅੰਤਰਿ ਰਤਨੁ ਮਿਲੈ ਮਿਲਾਇਆ।*
*ਤ੍ਰਿਬਿਧਿ ਮਨਸਾ ਤ੍ਰਿਬਿਧਿ ਮਾਇਆ।*
*ਪੜਿ ਪੜਿ ਪੰਡਿਤ ਮੋਨੀ ਥਕੇ।*
*ਚਉਥੇ ਪਦ ਕੀ ਸਾਰ ਨ ਪਾਵਣਿਆ।*

(ਅਸਟ ਮਾਝ ਮ: 3, ਪੰਨਾ 117)

*ਸ੍ਰੀ ਗੁਰੂ ਗ੍ਰੰਥ ਸਾਹਿਬ* ਵਿੱਚ ਸਮੁੱਚੇ ਜਗਤ ਨੂੰ ਹਉਮੈ ਦੀ ਉਤਪਤੀ ਹੀ ਕਿਹਾ ਗਿਆ ਹੈ। ਇਹੀ 'ਅਵਿੱਦਿਆ ਰੂਪੀ ਮਾਇਆ' ਦਾ ਰੂਪ ਹੈ, ਇਸਦੇ ਕਾਰਨ ਹੀ ਜੀਵ ਸੱਚ ਤੋਂ ਡਿੱਗ ਕੇ ਭਰਮ ਵਿੱਚ ਫਸ ਜਾਂਦਾ ਹੈ ਅਤੇ ਸੰਸਾਰ ਵਿੱਚ ਖੁਸ਼ੀ ਗਮੀ ਨੂੰ ਭੋਗਣ ਵਾਲਾ ਬਣ ਜਾਂਦਾ ਹੈ :

ਤ੍ਰਿਤੀਆ ਤ੍ਰੈ ਗੁਣ ਬਿਖੇ ਫਲ ਕਬ ਉਤਮ ਕਬ ਨੀਚੁ॥
ਨਰਕ ਸੁਰਗ ਭਰਮਤਉ ਘਣੋ ਸਦਾ ਸੰਘਾਰੈ ਮੀਚੁ॥
ਹਰਖ ਸੋਗ ਸਹਸਾ ਸੰਸਾਰੁ ਹਉ ਹਉ ਕਰਤ ਬਿਹਾਇ॥
ਜਿਨਿ ਕੀਏ ਤਿਸਹਿ ਨ ਜਾਣਨੀ ਚਿਤਵਹਿ ਅਨਿਕ ਉਪਾਇ॥

(ਪਉੜੀ 3, ਗਉੜੀ ਥਿਤੀ ਮ: 5, ਪੰਨਾ 297)

9. *ਜਪੁਜੀ,* ਪਉੜੀ 31, ਪੰਨਾ 7.
10. ਪਦ 2, ਮ: 3, ਵਾਰ ਬਿਲਾਵਲ, ਪੰਨਾ 853.

ਮਾਇਆ ਦੇ ਪਰਦੇ ਕਾਰਨ ਜੀਵ ਸੱਚ ਨੂੰ ਛੁਪੇ ਹੋਏ ਰੂਪ ਵਿੱਚ ਵੇਖਦਾ ਹੈ ਤਾਂ ਵਾਸਤਵਿਕ ਸੱਚ ਨੂੰ ਭੁੱਲ ਕੇ ਉਸੇ ਅਗਿਆਨਤਾ ਨੂੰ ਸੱਚ ਸਮਝਣ ਲੱਗ ਪੈਂਦਾ ਹੈ। ਇਹੀ ਉਸਦੀ ਅਗਿਆਨਤਾ ਜਾਂ ਮਾਨਸਿਕ ਕਮਜ਼ੋਰੀ ਹੈ। ਇਸ ਦਾ ਜਨਮ ਮਾਇਆ ਦੀਆਂ ਦੋ ਸ਼ਕਤੀਆਂ - ਪਰਦਾ ਅਤੇ ਵਿਖੇਪ ਦੁਆਰਾ ਹੁੰਦਾ ਹੈ ਅਤੇ ਇਸੇ ਕਾਰਨ ਜੀਵ ਅਸੱਤ ਨੂੰ ਸੱਚ ਮੰਨ ਕੇ ਉਸੇ ਵਿੱਚ ਵਿਚਰਨ ਲੱਗ ਪੈਂਦਾ ਹੈ।[11] ਭਰਮ ਵਸ ਹੋ ਕੇ ਉਸ ਨੂੰ ਹੀ ਆਪਣਾ ਆਦਰਸ਼ ਸਮਝ ਲੈਂਦਾ ਹੈ। ਪ੍ਰਭੂ ਨੂੰ ਭੁਲਾ ਕੇ ਮਾਇਆ ਦਾ ਹੀ ਰਸ ਮਾਣਦਾ ਹੈ। ਅਜਿਹੇ ਜੀਵ ਨੂੰ ਚੌਕਸ ਕਰਦਿਆਂ ਹੋਇਆਂ *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿੱਚ ਸਾਫ਼ ਤੌਰ 'ਤੇ ਕਿਹਾ ਗਿਆ ਹੈ ਕਿ ਪਾਣੀ ਨੂੰ ਰਿੜਕਣ ਨਾਲ ਮੱਖਣ ਪ੍ਰਾਪਤ ਨਹੀਂ ਹੋ ਸਕਦਾ :

*ਚੇਰੀ ਕੀ ਸੇਵਾ ਕਰਹਿ ਠਾਕੁਰੁ ਨਹੀਂ ਦੀਸੈ।*
*ਪੋਖਰੁ ਨੀਰ ਵਿਰੋਲੀਐ ਮਾਖੁਨ ਨਹੀਂ ਰੀਸੈ।*

(ਗਉੜੀ ਬੈਰਾਗਣਿ, ਮ: 1, ਪੰਨਾ 229)

ਭਾਵ ਇਹ ਕਿ ਮੁਕਤੀ ਦੇ ਲਾਭ ਲਈ ਮਾਇਆ ਦੀ ਨਹੀਂ, ਸਗੋਂ ਪ੍ਰਭੂ ਦੀ ਸੇਵਾ ਲੋੜੀਂਦੀ ਹੈ। ਠੱਗਣੀ ਮਾਇਆ ਮੋਹ, ਲਾਲਚ, ਦੁਨਿਆਵੀ ਪ੍ਰੇਮ-ਪਿਆਰ, ਅਹੰਕਾਰ ਆਦਿ ਦੇ ਮਾਧਿਅਮ ਦੁਆਰਾ ਮਨੁੱਖ ਉੱਤੇ ਅਗਿਆਨ ਦਾ ਪਰਦਾ ਪਾ ਦਿੰਦੀ ਹੈ। ਦੁਨਿਆਵੀ ਐਸ਼-ਇਸ਼ਰਤ ਅਤੇ ਇੰਦਰੀਆਂ ਦੇ ਰਸ ਵਿੱਚ ਫਸਿਆ ਹੋਇਆ ਜੀਵ ਅਵਿੱਦਿਆ ਦੇ ਕਾਰਨ ਆਪਣੇ ਆਪ ਨੂੰ ਸੁਖੀ ਮਹਿਸੂਸ ਕਰਦਾ ਹੈ। ਉਹ ਸੋਨੇ, ਇਸਤਰੀ, ਦੌਲਤ ਅਤੇ ਤਾਕਤ ਦੇ ਨਸ਼ੇ ਵਿੱਚ ਮਸਤ ਹੋ ਜਾਂਦਾ ਹੈ :

*ਕੰਚਨ ਨਾਰੀ ਮਹਿ ਜੀਉ ਲਭਤੁ ਹੈ ਮੋਹੁ ਮੀਠਾ ਮਾਇਆ॥*

(ਗਉੜੀ ਬੈਰਾਗਣਿ, ਮ: 4, ਪੰਨਾ 167)

ਹਉਮੈ ਅਤੇ ਤ੍ਰਿਸ਼ਨਾ ਅਗਿਆਨ ਦੇ ਕੁਦਰਤੀ ਪਰਿਣਾਮ ਹਨ। ਇਸ ਲਈ ਮਾਇਆ ਦੇ ਪਰਦੇ ਵਿੱਚ ਘਿਰੇ ਹੋਏ ਜੀਵ ਵਿੱਚ ਅਹੰਕਾਰ (ਹਉਮੈ) ਤ੍ਰਿਸ਼ਨਾ ਦਾ ਅਨੁਪਾਤ ਨਿਰੰਤਰ ਵੱਧਣ ਲੱਗ ਪੈਂਦਾ ਹੈ। ਉਸਦਾ ਅਹੰ ਭਾਵ ਏਨਾ ਤੇਜ਼ ਹੋ ਜਾਂਦਾ ਹੈ ਕਿ ਉਹ ਆਪਣੇ ਸਾਹਮਣੇ ਕਿਸੇ ਹੋਰ ਦੀ ਹੋਂਦ ਨੂੰ ਵੀ ਹੀਣ ਸਮਝਦਾ ਹੈ। ਤ੍ਰਿਸ਼ਨਾ, ਮੋਹ ਅਤੇ ਲਾਲਚ ਦੁਆਰਾ ਜੀਵ ਨੂੰ ਫਸਾਉਂਦੀ ਹੈ। ਆਪਣੀਆਂ ਪ੍ਰਾਪਤੀਆਂ ਪ੍ਰਤੀ ਜੀਵ ਦਾ ਸਦੀਵੀ ਅਸੰਤੋਖ ਹੀ ਉਸਦੇ ਕਰਮ ਚੱਕਰ ਅਤੇ ਆਵਾਗੌਣ ਦਾ ਕਾਰਨ ਬਣਦਾ ਹੈ। ਮਿਸਾਲ ਦੇ ਤੌਰ ਤੇ :

*ਤ੍ਰਿਸ਼ਨਾ ਮਾਇਆ ਮੋਹਣੀ ਸੁਤ ਬੰਧਪ ਘਰ ਨਾਰਿ।*
*ਧਨਿ ਜੋਬਨਿ ਜਗੁ ਠਗਿਆ ਲਬੁ ਲੋਭਿ ਅਹੰਕਾਰਿ।*
*ਮੋਹ ਠਗਉਲੀ ਹਉ ਮੁਈ ਸਾ ਵਰਤੈ ਸੰਸਾਰਿ॥*

(ਸਿਰੀ ਮ: 1, ਪੰਨਾ 61)

ਸੱਚ ਤਾਂ ਇਹ ਹੈ ਕਿ *ਸ੍ਰੀ ਗੁਰੂ ਗ੍ਰੰਥ ਸਾਹਿਬ* ਦੇ ਮੱਤ ਅਨੁਸਾਰ ਜੀਵ ਦਾ ਅਗਿਆਨ ਹੀ ਉਸ ਦੇ ਬੰਧਨਾਂ ਦਾ ਸਹਾਰਾ ਹੈ, ਜੇਕਰ ਉਸ ਨੂੰ ਗੁਰੂ ਦੀ ਜੋਤੀ ਪ੍ਰਾਪਤ ਹੋ ਸਕੇ ਅਤੇ ਉਹ ਅਗਿਆਨ ਦੇ ਹਨੇਰੇ ਤੋਂ ਛੁਟਕਾਰਾ ਪਾ ਲਵੇ ਤਾਂ ਉਹ ਮਾਇਆ ਦੇ ਜਾਲ ਨੂੰ ਕੱਟ ਸਕਦਾ ਹੈ।

ਮਾਇਆ ਦਾ ਅਵਿੱਦਿਆ ਰੂਪ ਹੀ ਅੱਗੇ ਜਾ ਕੇ ਜੀਵ ਨੂੰ ਸੱਚ ਤੋਂ ਦੂਰ ਕਰਦਾ ਹੈ ਅਤੇ ਝੂਠੇ ਪਾਖੰਡ ਵੱਲ ਲਗਾ ਦਿੰਦਾ ਹੈ। ਜੀਵ ਸੱਚ-ਪੁਰਖ ਦੀ ਵਾਸਤਵਿਕਤਾ ਸਮਝਣ ਦੀ ਬਜਾਏ ਬਾਹਰਲੇ ਕਰਮਕਾਂਡਾਂ ਵਿੱਚ ਵਧੇਰੇ ਦਿਲਚਸਪੀ ਲੈਣ ਲੱਗ ਪੈਂਦਾ ਹੈ। ਉਹ ਦਿਲਚਸਪੀ ਅਤੇ ਉਸਦਾ ਪਰਿਣਾਮ ਕ੍ਰਮਕਾਂਡ ਆਦਿ ਸਾਰਾ ਕੁਝ ਮਾਇਆ ਹੈ। *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿੱਚ ਜੀਵ ਨੂੰ ਅਜਿਹੇ ਪਾਖੰਡਾਂ ਤੋਂ ਦੂਰ ਰਹਿਣ ਅਤੇ ਸੱਚ ਦੀ ਖੋਜ ਦਾ ਸੁਨੇਹਾ ਦਿੱਤਾ ਗਿਆ ਹੈ। ਵਿਅਕਤੀ ਨੂੰ ਸਾਵਧਾਨ ਕੀਤਾ ਗਿਆ ਹੈ ਕਿ ਉਹ ਮਨਮੁਖੀ ਭਾਵਾਂ ਨੂੰ ਛੱਡ ਕੇ ਮਾਇਆ ਦੀ ਅਸਥਿਰਤਾ ਨੂੰ ਪਛਾਣੇ ਤਾਂ ਕਿ ਦਵੈਤ ਤੋਂ ਬੱਚ ਕੇ ਉਹ ਪ੍ਰਭੂ ਵਿੱਚ ਲੀਨ ਹੋ ਜਾਣ ਵਿੱਚ ਸਮਰੱਥ ਹੋ ਸਕੇ ਜਿਵੇਂ :

---

11. ਡਾ. ਮਨਮੋਹਨ ਸਹਿਗਲ, *ਸੰਤ ਕਾਵਿ ਦਾ ਦਾਰਸ਼ਨਿਕ ਵਿਸ਼ਲੇਸ਼ਣ*, ਪੰਨਾ 161.

*ਮਨਮੁਖ ਨਾਮ ਵਿਹੂਣਿਆ ਰੰਗੁ ਕਸੁੰਭਾ ਦੇਖਿ ਨ ਭੁਲੁ।*
*ਇਸ ਕਾ ਰੰਗੁ ਦਿਨ ਥੋੜਿਆ ਛੋਛਾ ਇਸ ਦਾ ਮੁਲੁ।*
*ਦੂਜੇ ਲਗੇ ਪਚਿ ਮੁਏ ਮੂਰਕ ਅੰਧ ਗਵਾਰ।*
*ਬਿਸਟਾ ਅੰਦਰਿ ਕੀਟ ਸੇ ਪਇ ਪਚਹਿ ਵਾਰੋਵਾਰ।*

(ਸਲੋਕ ਮ: 3, ਵਾਰ ਸਿਰੀ, ਪੰਨਾ 85)

ਗੁਰਬਾਣੀ ਵਿੱਚ ਅਜਿਹੇ ਅਨੇਕਾਂ ਪ੍ਰਸੰਗ ਮਿਲਦੇ ਹਨ, ਜਿਨ੍ਹਾਂ ਵਿੱਚ ਮਾਇਆ ਸੰਬੰਧੀ ਵਰਣਨ ਵੱਖੋ-ਵੱਖ ਰੂਪਕਾਂ ਦੁਆਰਾ ਕੀਤਾ ਗਿਆ ਹੈ। ਕਬੀਰ ਜੀ ਨੇ ਉਸ ਨੂੰ ਵਿਪਰੀਤ ਲੱਖਣਾ ਦੇ ਸਹਾਰੇ 'ਸੁਹਾਗਨਿ' ਕਹਿ ਕੇ ਇੱਕ ਵੇਸਵਾ ਦੱਸਿਆ ਹੈ, ਜੋ ਹਰੀ ਦੇ ਭਗਤਾਂ ਤੋਂ ਇਲਾਵਾ ਸਮੁੱਚੇ ਸੰਸਾਰ ਨੂੰ ਭੋਗਦੀ ਹੈ, ਬਹੁਤ ਹਾਰ ਸ਼ਿੰਗਾਰ ਲਗਾ ਕੇ ਮੜਕ ਦੇ ਨਾਲ ਚੱਲਦੀ ਹੈ। ਜਦੋਂ ਤੱਕ ਸਰੀਰ ਵਿੱਚ ਸਾਹ ਹੈ, ਉਦੋਂ ਤੱਕ ਉਹ ਆਪਦੀ ਹੈ, ਨਹੀਂ ਤਾਂ ਛੇਤੀ ਹੀ ਤੁਹਾਡੇ ਕੋਲੋਂ ਦੂਰ ਹੋ ਜਾਂਦੀ ਹੈ। ਸੰਸਾਰ ਵਿੱਚ ਸਾਰੇ ਰਿਸ਼ੀ, ਮੁਨੀ, ਦੇਵਤੇ ਅਤੇ ਰਾਜੇ ਮਹਾਰਾਜੇ ਇਸ ਵੇਸਵਾ ਨੇ ਭੋਗ ਲਏ ਹਨ :

*ਸੋਹਾਗਨਿ ਕਿਰਪਨ ਕੀ ਪੂਤੀ। ਸੇਵਕ ਤਜਿ ਜਗਤ ਸਿਉ ਸੂਤੀ॥*
*ਸਾਧੂ ਕੈ ਠਾਢੀ ਦਰਬਾਰਿ। ਸਰਨਿ ਤੇਰੀ ਮੋਕਉ ਨਿਸਤਾਰਿ॥*

(ਗੌਂਡ ਕਬੀਰ, ਪੰਨਾ 872)

ਇਸੇ ਤਰ੍ਹਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੁਸੈਲੀ, ਕੌੜੀ ਜ਼ੁਬਾਨ ਵਾਲੀ, ਫੂਹੜ ਅਤੇ ਝਗੜਾਲੂ ਇਸਤਰੀ ਦੀ ਤਰ੍ਹਾਂ ਮਾਇਆ ਦਾ ਰੂਪਕਾਂ ਦੁਆਰਾ ਵਰਨਣ ਕੀਤਾ ਹੈ। ਉਸ ਨੂੰ ਅਜਿਹੀ ਇਸਤਰੀ ਦੇ ਰੂਪ ਵਿੱਚ ਵਿਖਾਇਆ ਗਿਆ ਹੈ, ਜੋ ਘਰ ਦੇ ਮਾਲਕ ਨੂੰ ਵੀ ਘਰ ਵਿੱਚ ਰਹਿਣ ਨਹੀਂ ਦਿੰਦੀ ਜਾਂ ਉਸ ਨਿਰਦਈ ਸੱਸ ਦੀ ਤਰ੍ਹਾਂ ਵਰਨਣ ਕੀਤਾ ਹੈ, ਜੋ ਬਹੂ (ਜੀਵ) ਲਈ ਆਪਣੇ ਪਿਆਰੇ (ਪਰਮਾਤਮਾਂ) ਨਾਲ ਮਿਲਣ ਵਿੱਚ ਰੁਕਾਵਟ ਬਣਦੀ ਹੈ :

*ਸਾਸੁ ਬੁਰੀ ਘਰਿ ਵਾਸੁ ਨ ਦੇਵੈ।*
*ਪਿਰ ਸਿਉ ਮਿਲਣ ਨ ਦੇਇ ਬੁਰੀ।* (ਆਸਾ ਮ: 1, ਪੰਨਾ 355)

ਕਹਿਣ ਤੋਂ ਭਾਵ ਇਹ ਹੈ ਕਿ ਸੱਚ ਦਾ ਅੰਸ਼ ਹੋਣ ਦੇ ਕਾਰਨ ਜੀਵ ਆਪ ਆਪਣਾ ਮਾਲਕ ਹੈ, ਪ੍ਰੰਤੂ ਨਿਰਦਈ ਮਾਇਆ ਦੇ ਪੰਜੇ ਵਿੱਚ ਫਸੇ ਹੋਣ ਦੇ ਕਾਰਨ ਆਪਣੇ ਸੱਚੇ ਅਧਿਕਾਰਾਂ ਦਾ ਵੀ ਸੁੱਖ ਨਹੀਂ ਮਾਣ ਸਕਦਾ।

ਮਾਇਆ ਨੂੰ *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿੱਚ ਰਾਤ ਦਾ ਸੁਫ਼ਨਾ ਕਿਹਾ ਗਿਆ ਹੈ।[12] ਮਾਇਆ ਨੂੰ ਸੱਪਣੀ ਦੇ ਰੂਪ ਵਿੱਚ ਵੀ ਪੇਸ਼ ਕੀਤਾ ਗਿਆ ਹੈ। ਇਹ ਇੱਕ ਅਜਿਹੀ ਨਾਗਣ ਹੈ, ਜੋ ਸਾਰੇ ਜਗਤ ਨੂੰ ਜਕੜੀ ਬੈਠੀ ਹੈ। *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿੱਚ ਵੀ ਲਿਖਿਆ ਗਿਆ ਹੈ 'ਇਉ ਸਰਪਨਿ ਕੈ ਵਸਿ ਜੀਅੜਾ'।[13] ਜੀਵ ਮਾਇਆ ਵਿੱਚ ਫਸਿਆ ਹੋਇਆ ਹੈ। ਉਸ ਵਿੱਚ ਇਸ ਸੱਪਣੀ ਨੂੰ ਹਰਾਉਣ ਦੀ ਤਾਕਤ ਨਹੀਂ ਹੈ, ਕਿਉਂਕਿ ਇਹ ਬਹੁਤ ਤਾਕਤਵਰ ਹੈ ਅਤੇ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਜਿਹੇ ਦੇਵਤਿਆਂ ਨੂੰ ਵੀ ਭਰਮਾ ਲੈਣ ਵਾਲੀ ਹੈ, ਜਿਵੇਂ ਕਿ :

*ਸਰਪਨੀ ਤੇ ਊਪਰਿ ਨਹੀਂ ਬਲੀਆ॥*
*ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ॥*

(1, ਆਸਾ ਕਬੀਰ, ਪੰਨਾ 480)

*ਸ੍ਰੀ ਗੁਰੂ ਗ੍ਰੰਥ ਸਾਹਿਬ* ਦੇ ਚਿੰਤਨ ਵਿੱਚ ਮਾਇਆ ਤੋਂ ਛੁਟਕਾਰਾ ਪਾਉਣ ਦਾ ਇਕੋ-ਇੱਕ ਇਲਾਜ, ਸਤਿਗੁਰੂ ਦੀ ਪ੍ਰਾਪਤੀ ਅਤੇ ਉਸ ਦੁਆਰਾ ਦੱਸੇ ਗਏ ਰਸਤੇ ਤੇ ਚਲਦਿਆਂ ਹੋਇਆਂ ਨਾਮ - ਭਾਵ ਸ਼ਬਦ ਦੀ ਸਾਧਨਾ ਦੱਸਿਆ ਗਿਆ ਹੈ :

---

12. ਜਿਉ ਸੁਪਨੈ ਨਿਸਿ ਭੁਲੀਐ ਜਬ ਲਗ ਨਿਦ੍ਰਾ ਹੋਇ॥ (ਅਸਟ ਸਿਰੀ, ਮ: 1, ਪੰਨਾ 63)
13. ਪਦ 7:15 ਅਸਟ ਸਿਰੀ, ਮ: 1, ਪੰਨਾ 63.

*ਨਾ ਇਹ ਮਾਰੀ ਨ ਮਾਰੈ ਨਾ ਇਹ ਹਟਿ ਵਿਕਾਇ।*
*ਗੁਰ ਕੈ ਸਬਦਿ ਪਰ ਜਾਲੀਐ ਤਾ ਇਹ ਵਿਚਹੁ ਜਾਇ।*
*ਤਨੁ ਮਨੁ ਹੋਵੈ ਉਜਲਾ ਨਾਮੁ ਵਸੈ ਮਨਿ ਆਇ।*
*ਨਾਨਕ ਮਾਇਆ ਕਾ ਮਾਰਣੁ ਸਬਦੁ ਹੈ ਗੁਰਮੁਖਿ ਪਾਇਆ ਜਾਇ।*

(ਵਾਰ ਬਿਲਾਵਲ, ਮ. 3, ਪੰਨਾ 352)

ਭਾਵ ਇਹ ਹੈ ਕਿ 'ਗੁਰੂ ਸ਼ਬਦ' ਹੀ ਇਸ ਨਾਗਣ ਦੇ ਜ਼ਹਿਰ ਦਾ ਇਲਾਜ ਹੈ। ਸਿਰਫ਼ ਸਤਿਗੁਰੂ ਦਾ ਪੱਲਾ ਫੜਨ ਵਾਲਾ ਕੋਈ ਵਿਰਲਾ ਜੀਵ ਹੀ ਇਸ ਦੇ ਤ੍ਰਿਗੁਣਮਈ ਫੰਦੇ ਨੂੰ ਕੱਟਣ ਵਿੱਚ ਸਮਰੱਥ ਹੁੰਦਾ ਹੈ।[14] ਇੱਕ ਦੂਜਾ ਮਾਰਗ *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿੱਚ ਹੋਰ ਤਜਵੀਜ਼ ਕੀਤਾ ਗਿਆ ਹੈ, ਜਿਹੜਾ ਉਪਰੋਕਤ ਸਥਿਤੀ ਦਾ ਪੂਰਕ ਆਖਿਆ ਜਾ ਸਕਦਾ ਹੈ। ਉਹ ਮਾਰਗ ਹੈ, 'ਪ੍ਰਭੂ ਦੇ ਹੁਕਮ ਵਿੱਚ ਜੀਣਾ।' ਆਪਣੇ ਆਪ ਨੂੰ ਪ੍ਰਭੂ ਦੇ ਹਵਾਲੇ ਕਰ ਦੇਣਾ ਅਤੇ ਉਸ ਦੇ ਪਰਮ-ਪਵਿੱਤਰ ਨਾਮ ਸਿਮਰਨ ਨਾਲ ਝੂਠ ਸੱਚ ਵਿੱਚ ਬਦਲ ਸਕਦਾ ਹੈ ਅਤੇ ਮਾਇਆ ਦੇ ਜੰਜਾਲ ਦਾ ਅੰਤ ਹੋ ਸਕਦਾ ਹੈ :

*ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥*
*ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥* (1, *ਜਪੁਜੀ*, ਪੰਨਾ 1)

---

14. ਮਾਇਆ ਮੋਹੁ ਜਗਤੁ ਸਬਾਇਆ ਤ੍ਰੈ ਗੁਣ ਦੀਸਹਿ ਮੋਹੇ ਮਾਇਆ॥
ਗੁਰਪਰਸਾਦੀ ਕੋ ਵਿਰਲਾ ਬੂਝੈ ਚਉਥੈ ਪਦਿ ਲਿਵ ਲਾਵਣਿਆ॥

(ਮਾਝ 3, ਪੰਨਾ 129)

# ਦਸਮ ਗ੍ਰੰਥ ਦਾ ਕਰਤ੍ਰਿਤਵ : 18ਵੀਂ ਸਦੀ ਦੇ ਸਿੱਖ-ਸਾਹਿਤ ਦੇ ਸੰਦਰਭ ਵਿੱਚ

*ਅਮਨ ਸਿੰਘ**

*ਦਸਮ ਗ੍ਰੰਥ* ਇੱਕ ਸਾਧਾਰਨ ਪੁਸਤਕ ਨਹੀਂ, ਬਲਕਿ ਸ੍ਰੀ ਗੁਰੂ ਗੋਬਿੰਦ ਸਿੰਘ ਰਚਿਤ ਹਿੰਦੀ, ਫ਼ਾਰਸੀ, ਬ੍ਰਜ ਤੇ ਪੰਜਾਬੀ ਦੀਆਂ ਅਨੇਕ ਰਚਨਾਵਾਂ ਦਾ ਵਿਸ਼ਾਲ ਸਾਹਿਤਿਕ ਸੰਗ੍ਰਹਿ ਹੈ। *ਦਸਮ ਗ੍ਰੰਥ* ਦੇ ਸੰਕਲਨ ਤੋਂ ਪਹਿਲਾਂ ਰਚਿਆ ਜਾਣ ਵਾਲਾ ਸਿੱਖ-ਸਾਹਿਤ ਜਨਮਸਾਖੀ ਪਰੰਪਰਾ ਦਾ ਸੀ ਅਤੇ ਜੋ ਸਾਹਿਤ *ਦਸਮ ਗ੍ਰੰਥ* ਤੋਂ ਬਾਅਦ ਰਚਿਆ ਗਿਆ, ਉਹ ਜਨਮਸਾਖੀ ਪਰੰਪਰਾ ਤੋਂ ਬਿਲਕੁਲ ਵੱਖਰੀ ਕਿਸਮ ਦਾ ਸੀ। ਇਸ ਤੋਂ ਪਹਿਲਾਂ ਲਿਖੇ ਗ੍ਰੰਥ ਮੂਲ ਰੂਪ ਵਿੱਚ *ਗੁਰੂ ਗ੍ਰੰਥ ਸਾਹਿਬ* ਦੀ ਬਾਣੀ ਦੀ ਵਿਆਖਿਆ ਸਨ, ਜਦੋਂਕਿ *ਦਸਮ ਗ੍ਰੰਥ* ਦੀ ਰਚਨਾ ਤੋਂ ਬਾਅਦ ਪੈਦਾ ਹੋਈ ਚੇਤਨਾ ਨੇ ਸਿੱਖ ਚਿੰਤਕਾਂ ਨੂੰ ਸਿੱਖ ਧਰਮ ਨਾਲ ਸੰਬੰਧਿਤ ਇਤਿਹਾਸਿਕ ਤੇ ਸਿਧਾਂਤਿਕ ਗ੍ਰੰਥ ਲਿਖਣ ਲਈ ਉਤਸ਼ਾਹਿਤ ਕੀਤਾ। *ਦਸਮ ਗ੍ਰੰਥ* ਦੇ ਆਗਮਨ ਨੇ ਨਾ ਕੇਵਲ ਸਾਹਿਤ-ਸਿਰਜਨਾ ਦੇ ਨਵੇਂ ਦੌਰ ਨੂੰ ਕ੍ਰਿਆਸ਼ੀਲ ਕੀਤਾ, ਬਲਕਿ ਸਿੱਖ-ਸਾਹਿਤ ਨੂੰ ਇੱਕ ਨਵਾਂ ਮੋੜ ਦੇ ਕੇ ਇਤਿਹਾਸ ਸਿਰਜਨਾ ਦੀ ਪਿਰਤ ਵੀ ਪਾਈ।

*ਬੰਸਾਵਲੀਨਾਮਾ, ਸ੍ਰੀ ਗੁਰ ਸੋਭਾ, ਮਹਿਮਾ ਪ੍ਰਕਾਸ਼, ਗੁਰਬਿਲਾਸ* ਅਤੇ ਹੋਰ ਗ੍ਰੰਥਾਂ ਨੇ ਮੋਟੇ ਤੌਰ 'ਤੇ ਸੰਕਲਪਾਂ, ਵਿਚਾਰਾਂ, ਭਾਵਾਂ, ਕਾਵਿ-ਜੁਗਤਾਂ, ਪੁਨਰ-ਕਥਾਵਾਂ, ਪੌਰਾਣਿਕ ਇਤਿਹਾਸਿਕ ਕਥਾਵਾਂ, ਸ਼ਬਦਾਵਲੀ ਅਤੇ ਬੀਰ-ਰਸੀ ਛੰਦਾਵਲੀ ਦੇ ਰੂਪ ਵਿੱਚ *ਦਸਮ ਗ੍ਰੰਥ* ਦਾ ਪ੍ਰਭਾਵ ਪੂਰਨ ਰੂਪ ਵਿੱਚ ਕਬੂਲਿਆ ਹੈ।

*ਦਸਮ ਗ੍ਰੰਥ* ਦੇ ਸੰਕਲਨ ਤੋਂ ਬਾਅਦ ਵਿੱਚ ਰਚੇ ਸਿੱਖ-ਸਾਹਿਤ ਵਿੱਚ *ਦਸਮ ਗ੍ਰੰਥ* ਦੀ ਪ੍ਰਮਾਣਿਕਤਾ ਦੇ ਤੱਤ ਮੌਜੂਦ ਹਨ। ਭਾਈ ਕੇਸਰ ਸਿੰਘ ਛਿੱਬਰ[1] *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ* ਵਿੱਚ ਲਿਖਦੇ ਹਨ ਕਿ ਸਿੱਖਾਂ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਬੇਨਤੀ ਕੀਤੀ ਕਿ ਜੇ ਤੁਹਾਡਾ ਬਚਨ ਹੋਵੇ ਤਾਂ ਦੋਹਾਂ ਗ੍ਰੰਥਾਂ (*ਆਦਿ ਗ੍ਰੰਥ* ਤੇ *ਦਸਮ ਗ੍ਰੰਥ*) ਨੂੰ ਇੱਕ ਜਿਲਦ ਬਣਾ ਲਿਆ ਜਾਵੇ। ਗੁਰੂ ਜੀ ਨੇ ਕਿਹਾ *ਆਦਿ ਗ੍ਰੰਥ* ਗੁਰੂ ਹੈ ਤੇ *ਦਸਮ ਗ੍ਰੰਥ* ਅਸਾਡੀ ਖੇਡ ਹੈ :

> ਸੰਮਤੁ ਸਤਾਰਾਂ ਸੈ ਪਚਵੰਜੇ, ਸਿੱਖਾਂ ਬਿਨਤੀ ਸਾਹਿਬ ਅੱਗੇ ਸੀ ਕੀਤੀ। "ਗਰੀਬ
> ਨਿਵਾਜ! ਜੋ ਬਚਨ ਹੋਵੈ ਤਾਂ ਦੋਹਾਂ ਗ੍ਰੰਥਾਂ ਦੀ ਜਿਲਦ ਇੱਕ ਚਹੀਐ ਕਰ ਲੀਤੀ।"
> ਸਾਹਿਬ ਬਚਨ ਕੀਤਾ : "ਆਦਿ ਗੁਰੂ ਹੈ ਗ੍ਰੰਥ। ਇਹ ਅਸਾਡੀ ਹੈ ਖੇਡ, ਜੁਦਾ ਰਹੇ
> ਮਨ ਮੰਥ।" ੩੮੯

ਛਿੱਬਰ ਦੀਆਂ ਇਨ੍ਹਾਂ ਤੁਕਾਂ ਤੋਂ ਪ੍ਰਮਾਣਿਤ ਹੁੰਦਾ ਹੈ ਕਿ *ਦਸਮ ਗ੍ਰੰਥ* ਦਾ ਪਹਿਲਾ ਸੰਕਲਨ ਗੁਰੂ ਗੋਬਿੰਦ ਸਿੰਘ ਜੀ ਦੀ ਨਿਗਰਾਨੀ ਵਿੱਚ 1755 ਬਿ. ਵਿੱਚ ਤਿਆਰ ਹੋਇਆ :

> ਛੋਟਾ ਗਰੰਥ ਜੀ ਜਨਮੇ ਸਾਹਿਬ ਦਸਵੇਂ ਪਾਤਸ਼ਾਹ ਕੇ ਧਾਮ।
> ਸੰਮਤ ਸਤਾਰਾਂ ਸੈ ਪਚਵੰਜਾ, ਬਹੁਤ ਖਿਡਾਵੇ ਲਿਖਾਰੀ ਨਾਮ।
> ਸਾਹਿਬ ਨੂੰ ਸੀ ਪਿਆਰਾ ਆਪਣੀ ਹੱਥੀਂ ਲਿਖਿਆ ਤੇ ਖਿਡਾਇਆ।

---

* ਜੂਨੀਅਰ ਰਿਸਰਚ ਫੈਲੋ, ਗੁਰੂ ਗੋਬਿੰਦ ਸਿੰਘ ਧਰਮ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

1. ਭਾਈ ਕੇਸਰ ਸਿੰਘ ਛਿੱਬਰ, *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ* (ਸੰਪਾ: ਪਿਆਰਾ ਸਿੰਘ ਪਦਮ), ਪੰਨਾ 161.

ਸਿੱਖਾਂ ਕੀਤੀ ਅਰਦਾਸ, 'ਜੀ! ਨਾਲਿ ਚਾਹੀਏ ਮਿਲਾਇਆ।'
ਬਚਨ ਕੀਤਾ, 'ਗਰੰਥ ਹੈ ਉਹ, ਇਹ ਅਸਾਡੀ ਹੈ ਖੇਡ।'
ਨਾਲਿ ਨ ਮਿਲਾਇਆ, ਆਹਾ ਪਿਆਰਾ, ਕਉਨ ਜਾਨਹਿ ਭੇਦ।

ਭਾਈ ਦੇਸਾ ਸਿੰਘ[2] *ਰਹਿਤਨਾਮੇ* ਵਿੱਚ ਲਿਖਦੇ ਹਨ ਕਿ ਇੱਕ ਦਿਨ ਮੈਨੂੰ ਸੁਪਨੇ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਹੋਏ। ਉਨ੍ਹਾਂ ਨੇ ਮੈਨੂੰ ਰਹਿਤ ਲਿਖਣ ਦਾ ਆਦੇਸ਼ ਦਿੱਤਾ ਅਤੇ ਇਹ ਫੁਰਮਾਇਆ:

ਸੁਨਹੁ ਸਿੰਘ! ਇੱਕ ਬਚਨ ਹਮਾਰਾ। ਪ੍ਰਥਮੈ ਹਮ ਨੇ ਜਾਪੁ ਉਚਾਰਾ।
ਪੁਨ ਅਕਾਲ ਉਸਤਤਿ ਜੋ ਕਹੀ। ਬੇਦ ਸਮਾਨ ਪਾਠ ਜੋ ਅਹੀ।
ਪੁਨ ਬਚਿਤ੍ਰ ਨਾਟਕ ਬਨਵਾਯੋ। ਸੋਢਿ ਬੰਸ ਜਹ ਕਥਾ ਸੁਹਾਯੋ।
ਪੁਨ ਦੋ ਚੰਡੀ ਚਰਿਤ੍ਰ ਬਨਾਏ। ਅੰਤਰ ਕੇ ਸਬ ਕਬਿ ਮਨ ਭਾਏ।
ਗਯਾਨ ਪ੍ਰਬੋਧ ਬੋਧ ਹਮ ਕਹਾ। ਜਸ ਪਾਠ ਕਰ ਹਰਿ ਪਦ ਲਹਾ।
ਪੁਨ ਚੌਬੀਸ ਅਵਤਾਰ ਕਹਾਨੀ। ਬਰਨਨ ਕਰਾ ਸਮਝੀ ਸਬ ਗਯਾਨੀ।
ਦਤਾਤ੍ਰੇਯ ਕੇ ਗੁਰੂ ਸੁਨਾਏ। ਪੁਨ ਬਚਿਤ੍ਰ ਬਖਯਾਨ ਬਨਾਏ।
ਤਿਨ ਕੋ ਭੀ ਇੱਕ ਗ੍ਰੰਥ ਬਖਾਨਾ। ਪੜ੍ਹੈ ਮੂੜ੍ਹ ਸੋ ਹੋਇ ਸਯਾਨਾ।
ਸ਼ਬਦ ਹਜ਼ਾਰੈ ਕੇ ਸੁਖਦਾਈ। ਸਬੈ ਨ੍ਰਿਪਨ ਕੀ ਕਥਾ ਸੁਨਾਈ।
ਸੋ ਮੈਂ ਹਿਤ ਕਰ ਬਰਨ ਸਵਾਰੀ। ਪੁਨ ਕਹ ਰਹਤ ਨ ਕਹੂੰ ਉਚਾਰੀ।
ਚਾਰੁ ਚਾਰ ਸੈ ਚਰਿਤ ਬਨਾਏ। ਜਹਾਂ ਯੁਵਤਿਨ ਕੇ ਛਲ ਦਿਖਰਾਏ।

ਪਿਛੋਕੜਲੇ ਸਿੱਖ-ਸਾਹਿਤ 'ਤੇ *ਦਸਮ ਗ੍ਰੰਥ* ਦੀ ਬੋਲੀ-ਸ਼ੈਲੀ ਦਾ ਬਹੁਤ ਜ਼ਿਆਦਾ ਪ੍ਰਭਾਵ ਪਿਆ। *ਸ੍ਰੀ ਗੁਰ ਸੋਭਾ* ਵਿੱਚ *ਦਸਮ ਗ੍ਰੰਥ* ਵਾਲੇ ਰਸਾਵਲ, ਸਵੱਈਆ, ਸੋਰਠਾ, ਕਬਿੱਤ, ਛਪੈ, ਚੌਪਈ, ਝੂਲਨਾ, ਤ੍ਰਿਭੰਗੀ, ਨਿਰਾਜ, ਭੁਜੰਗ, ਪ੍ਰਯਾਤ, ਮਧੁਭਾਰ ਆਦਿ ਛੰਦ ਵਰਤੇ ਗਏ ਹਨ। *ਦਸਮ ਗ੍ਰੰਥ* ਦੇ 'ਨਿਹਕਲੰਕੀ' ਅਵਤਾਰ ਵਿੱਚ 16 ਸਵੱਈਆਂ ਵਿੱਚ ਹਰੇਕ ਸਵੱਈਏ ਦੇ ਅੰਤ ਵਿੱਚ ਇਹ ਤੁਕ ਆਉਂਦੀ ਹੈ :

'ਭਲੁ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰਿ ਆਵਹਿਗੇ।'

ਇਸੇ ਤਰ੍ਹਾਂ *ਸ੍ਰੀ ਗੁਰ ਸੋਭਾ* ਦੇ ਅੱਠ ਸਵੱਈਆਂ ਦੀ ਅੰਤਿਮ ਤੁਕ ਦੀ ਬੋਲੀ ਵੀ *ਦਸਮ ਗ੍ਰੰਥ* ਦੀ ਉਪਰੋਕਤ ਤੁਕ ਨਾਲ ਮਿਲਦੀ-ਜੁਲਦੀ ਹੈ :

'ਭਲ ਭਾਗ ਭਯਾ ਤੁਮ ਤਾਹਿ ਕਹੋ ਗੜ੍ਹ ਆਨੰਦ ਫੇਰ ਬਸਾਵਹਿੰਗੇ।'

ਉਦਾਹਰਨ ਲਈ ਕੁਝ ਹੋਰ ਤੁਕਾਂ ਵੀ ਹਨ, ਜਿਨ੍ਹਾਂ ਦੀ ਬੋਲੀ-ਸ਼ੈਲੀ *ਦਸਮ ਗ੍ਰੰਥ* ਤੋਂ ਪ੍ਰਭਾਵਿਤ ਹੈ:

| *ਦਸਮ ਗ੍ਰੰਥ* | *ਸ੍ਰੀ ਗੁਰ ਸੋਭਾ* [3] |
|---|---|
| 1. ਕੀਨੋ ਬਡੋ ਕਲੂ ਮਹਿ ਸਾਕਾ। | 1. ਅਟਲ ਕਰੀ ਕਲਿਜੁਗ ਮੈ ਸਾਖੀ। |
| 2. ਤਿਲਕ ਜੰਞੂ ਰਾਖਾ ਪ੍ਰਭ ਤਾ ਕਾ। | 2. ਤਿਲਕ ਜਨੇਊ ਆ ਧਰਮਸਾਲਾ। |
| 3. ਧਰਮ ਹੇਤਿ ਸਾਕਾ ਜਿਨਿ ਕੀਆ। | 3. ਧਰਮ ਹੇਤਿ ਪ੍ਰਭ ਪੁਰਹਿ ਸਿਧਾਏ। |
| 4. ਜੈ ਜੈ ਜੈ ਸੁਰ ਲੋਕ। | 4. ਤਨਿ ਲੋਕ ਮੈ ਜੈ ਜੈ ਭਈ। |
| 5. ਜਾਹਿ ਤਹਾ ਤੈ ਧਰਮ ਚਲਾਇ। | 5. ਤੁਮ ਮੇਰਾ ਇੱਕ ਪੰਥ ਚਲਾਵੋ। |
| 6. ਕਬੁਧਿ ਕਰਨ ਤੇ ਲੋਕ ਹਟਾਇ। | 6. ਸੁਮੱਤ ਦੇਹ ਲੋਗਨ ਸਮਝਾਵੋ। |

2. ਭਾਈ ਦੇਸਾ ਸਿੰਘ, *ਰਹਿਤਨਾਮੇ* (ਸੰਪਾ: ਪਿਆਰਾ ਸਿੰਘ ਪਦਮ), ਪੰਨੇ 136-137.
3. ਕਵਿ ਸੈਨਾਪਤਿ, *ਸ੍ਰੀ ਗੁਰ ਸੋਭਾ* (ਸੰਪਾ: ਡਾ. ਗੰਡਾ ਸਿੰਘ), ਪੰਨਾ 65.

*ਸ੍ਰੀ ਗੁਰ ਸੋਭਾ* ਵਾਂਗ ਹੀ '*ਗੁਰਬਿਲਾਸ ਪਾਤਸਾਹੀ ੧੦*' ਵਿੱਚ ਕੁਇਰ ਸਿੰਘ ਦੀ ਰਚਨਾ ਉੱਤੇ *ਚੰਡੀ ਚਰਿਤ੍ਰ-੨* ਦਾ ਪ੍ਰਭਾਵ ਇਸ ਤਰ੍ਹਾਂ ਪਿਆ ਦਿਖਾਈ ਦਿੰਦਾ ਹੈ :

*ਚੰਡੀ ਚਰਿਤ੍ਰ ੨ -*

ਚਾਗੜਦੰ ਚਉਪੇ ਬਾਗੜਦੰ ਬੀਰੰ।
ਮਾਗੜਦੰ ਮਾਰੇ ਤਨੰ ਤਿਛ ਤੀਰੰ।
ਗਾਗੜਦੰ ਗਜੇ ਸੁ ਬਜੇ ਗਹੀਰੈ।
ਕਾਗੜਦੰ ਕਵੀਯਾਨ ਕਥੈ ਕਥੀਰੈ।

*ਗੁਰਬਿਲਾਸ*[4] *ਪਾ: ੧੦ -*

ਚਾਗੜਦੰ ਚੀਕੇ ਗਾਗੜਦੰ ਗੀਧੰ।
ਭਾਗੜਦੰ ਭੂਤੰ, ਬਾਗੜਦੰ ਬੀਰੰ।
ਜਾਗੜਦੰ ਜਾਗੇ, ਹਾਗੜਦੰ ਹਰੀਚੰਦੰ।
ਰਾਗੜਦੰ ਰਾਜਾ, ਗਾਗੜਦੰ ਗਿਰਿੰਦੰ।

ਕੁਇਰ ਸਿੰਘ[5] ਨੇ *ਦਸਮ ਗ੍ਰੰਥ* ਤੋਂ ਪ੍ਰਭਾਵਿਤ ਹੋ ਕੇ ਆਪਣੀ ਰਚਨਾ ਵਿੱਚ 'ਸਿਰਖੰਡੀ ਛੰਦ' ਦੀ ਵਰਤੋਂ ਇਸ ਤਰ੍ਹਾਂ ਕੀਤੀ ਹੈ :

ਗੱਜੀ ਤੋਪ ਅਪਾਰੇ ਮਾਰੂ ਬੱਜਿਆ।
ਧੂਅਰ ਭਯੋ ਗੁਬਾਰੇ ਕਿਲਕਨ ਕਾਲੀਆਂ।
ਨਜ਼ਰ ਨ ਆਵਨ ਪਯਾਰੇ ਵੈਰੀ ਆਪਣੇ।
ਚਲਦੇ ਸੱਦ ਗੁਬਾਰੇ ਚਿਲਕਨ ਸੂਰਮੇ।

ਭਾਈ ਸੁੱਖਾ ਸਿੰਘ[6] ਰਚਿਤ *ਗੁਰਬਿਲਾਸ ਪਾਤਸ਼ਾਹੀ ੧੦* ਵਿੱਚ *ਦਸਮ ਗ੍ਰੰਥ* ਦੀ ਤਰ੍ਹਾਂ ਕਾਲ-ਪੁਰਖ, ਖੜਗਕੇਤ, ਅਸਿਧੁਜ ਆਦਿ ਸ਼ਬਦ ਵਾਰ-ਵਾਰ ਪਰਮੇਸ਼ਰ ਵਾਸਤੇ ਵਰਤੇ ਗਏ ਹਨ।

ਅੰਤ ਵਿੱਚ ਅਸੀਂ ਇਸ ਨਿਰਣੇ 'ਤੇ ਪਹੁੰਚਦੇ ਹਾਂ ਕਿ ਕਿਸੇ ਮਹਾਨ ਵਿਅਕਤੀ ਦੀ ਮਹਾਨ ਰਚਨਾ ਹੀ ਅਜਿਹੀਆਂ ਸਾਹਿਤਿਕ ਲੀਹਾਂ ਪਾਉਂਦੀ ਹੈ, ਜਿਸ 'ਤੇ ਚਲਦੇ ਹੋਏ ਉਸ ਦੇ ਮੰਨਣ ਵਾਲੇ ਉਸ ਦਾ ਪ੍ਰਭਾਵ ਗ੍ਰਹਿਣ ਕਰਦੇ ਹਨ। *ਦਸਮ ਗ੍ਰੰਥ* ਗੁਰੂ ਗੋਬਿੰਦ ਸਿੰਘ ਜੀ ਦੀ ਅਜਿਹੀ ਹੀ ਮਹਾਨ ਰਚਨਾ ਹੈ, ਜਿਸ ਦਾ ਪ੍ਰਭਾਵ 18ਵੀਂ ਸਦੀ ਦੇ ਸਿੱਖ ਸਾਹਿਤਕਾਰਾਂ ਨੇ ਪੂਰਨ ਰੂਪ ਵਿੱਚ ਕਬੂਲਿਆ ਹੈ। ਇਹ ਪ੍ਰਭਾਵ ਮੋਟੇ ਤੌਰ 'ਤੇ ਸੰਕਲਪਾਂ, ਵਿਚਾਰਾਂ, ਭਾਵਾਂ, ਬੋਲੀ-ਸ਼ੈਲੀ, ਕਾਵਿ-ਜੁਗਤਾਂ, ਪੁਨਰ-ਕਥਾਵਾਂ, ਪੌਰਾਣਿਕ-ਇਤਿਹਾਸਕ ਕਥਾਵਾਂ, ਸ਼ਬਦਾਵਲੀ ਅਤੇ ਬੀਰ-ਰਸੀ ਛੰਦਾਵਲੀ ਦੇ ਰੂਪ ਵਿੱਚ ਪਿਆ ਦਿਖਾਈ ਦਿੰਦਾ ਹੈ।

---

4. ਕੁਇਰ ਸਿੰਘ, *ਗੁਰਬਿਲਾਸ ਪਾਤਸਾਹੀ ੧੦* (ਸੰਪਾ: ਸ਼ਮਸ਼ੇਰ ਸਿੰਘ ਅਸ਼ੋਕ), ਪੰਨਾ 97.
5. ਕੁਇਰ ਸਿੰਘ, *ਗੁਰਬਿਲਾਸ ਪਾਤਸਾਹੀ ੧੦* (ਸੰਪਾ: ਸ਼ਮਸ਼ੇਰ ਸਿੰਘ ਅਸ਼ੋਕ), ਪੰਨਾ 148.
6. ਭਾਈ ਸੁੱਖਾ ਸਿੰਘ, *ਗੁਰਬਿਲਾਸ ਪਾਤਸਾਹੀ ੧੦* (ਸੰਪਾ: ਡਾ. ਗੁਰਸ਼ਰਨ ਕੌਰ ਜੱਗੀ)।

# ਸੂਫ਼ੀਵਾਦ ਦਾ ਨਿਕਾਸ ਤੇ ਵਿਕਾਸ : ਪੁਨਰ ਵਿਚਾਰ

*ਤਾਰਾ ਸਿੰਘ**

ਸੂਫ਼ੀਵਾਦ ਪੰਜਾਬੀ ਭਾਸ਼ਾ, ਸਾਹਿਤ ਅਤੇ ਸੱਭਿਆਚਾਰ ਨੂੰ ਪ੍ਰਭਾਵਿਤ ਕਰਨ ਵਾਲਾ ਪ੍ਰਮੁੱਖ ਕਾਰਕ ਹੀ ਨਹੀਂ ਸਗੋਂ ਸਮੁੱਚੇ ਵਿਸ਼ਵ ਸੰਸਾਰ ਦੀ ਚੇਤਨਾਤਮਕ, ਧਾਰਮਕ, ਸਦਾਚਾਰਕ ਅਤੇ ਸਾਹਿਤਕ ਪਰੰਪਰਾ ਦਾ ਵੀ ਗੌਰਵਮਈ ਅਤੇ ਮਹੱਤਵਪੂਰਨ ਅੰਗ ਹੈ। ਇਹ ਸੱਚੀ-ਸੁੱਚੀ ਤੇ ਅਸਲ ਰੂਹਾਨੀ ਜੀਵਨ ਦੀ ਇੱਕ ਅਮਲੀ ਜੁਗਤ ਹੈ ਅਤੇ ਸਬਰ, ਸੰਜਮ, ਬੰਦਗੀ, ਹਲੀਮੀ ਅਤੇ ਉਦਾਰਤਾ ਇਸ ਦੇ ਲਾਜ਼ਮੀ ਗੁਣ ਸਮਝੇ ਜਾਂਦੇ ਹਨ। ਇਹੀ ਕਾਰਨ ਹੈ ਕਿ ਸੱਚੇ-ਸੁੱਚੇ ਸੂਫ਼ੀ ਦਰਵੇਸ਼ ਨੂੰ ਮੁਕੰਮਲ ਸ਼ਖ਼ਸੀਅਤ ਦਾ ਉੱਤਮ ਨਮੂਨਾ ਜਾਂ ਸੰਪੂਰਨ ਮਨੁੱਖ ਆਖਿਆ ਜਾਂਦਾ ਹੈ। ਸੂਫ਼ੀਵਾਦ ਇੱਕ ਲੋਕਵਾਦੀ, ਲੋਕਪੱਖੀ ਅਤੇ ਲੋਕ-ਉਪਕਾਰੀ ਇਨਕਲਾਬੀ ਅੰਦੋਲਨ ਸੀ, ਜਿਸ ਦੇ ਆਗੂਆਂ ਨੇ ਧਾਰਮਕ ਵਿਸ਼ਵਾਸ ਅਤੇ ਸਦਾਚਾਰਕ ਅਨੁਸ਼ਾਸਨ ਦੇ ਅੰਤਰਗਤ ਲੋਕ-ਸਮੂਹ ਦੀ ਸੇਵਾ ਅਡੋਲ ਦ੍ਰਿੜ੍ਹਤਾ ਨਾਲ ਨਿਭਾਈ ਹੈ। ਸੋ ਸੂਫ਼ੀ ਸਾਧਕ ਸਾਧਾਰਨ ਜਨਤਾ ਦੇ ਆਗੂ, ਮਿੱਤਰ ਅਤੇ ਉਪਦੇਸ਼ਕ ਸਨ, ਜਿਨ੍ਹਾਂ ਦੀ ਹਕੂਮਤ ਲੋਕਾਂ ਦੇ ਦਿਲਾਂ ਉਪਰ ਸੀ।[1] ਸੂਫ਼ੀ ਸਿਧਾਂਤ ਦੇ ਪ੍ਰਸਿੱਧ ਗ੍ਰੰਥ *ਕਸ਼ਫ਼ੁਲ ਮਹਿਜੂਬ* ਵਿੱਚ ਵੀ ਤਸੱਵੁਫ਼ ਨੂੰ 'ਇਖ਼ਲਾਕ' ਕਿਹਾ ਗਿਆ ਹੈ।[2] ਇਉਂ ਸੂਫ਼ੀਵਾਦ ਇੱਕ ਨੈਤਿਕ ਧਰਮ ਸਾਧਨਾ ਹੈ। ਇਸ ਨੈਤਿਕਤਾ ਦੇ ਮੂਲ-ਤੱਤ੍ਵ ਇਸਲਾਮ ਅਤੇ ਕੁਰਆਨ ਵਿੱਚੋਂ ਸਹਿਜੇ ਹੀ ਲੱਭੇ ਜਾ ਸਕਦੇ ਹਨ।[3] ਇਸ ਨੈਤਿਕ ਆਚਾਰ ਦੇ ਅਭਿਆਸ ਵਿੱਚ ਸੂਫ਼ੀ ਸਾਧਕ ਸਫ਼ਲਤਾ ਆਪਣੇ ਆਪ ਨੂੰ ਪੂਰੀ ਤਰ੍ਹਾਂ ਮੁਰਸ਼ਿਦ ਦੇ ਅਧੀਨ ਕਰਕੇ ਹੀ ਪ੍ਰਾਪਤ ਕਰ ਸਕਦਾ ਹੈ। ਸੂਫ਼ੀਵਾਦ ਅਨੁਸਾਰ ਮਨੁੱਖ ਬੰਦਗੀ ਦੁਆਰਾ ਸਵਰਗ ਪ੍ਰਾਪਤ ਕਰ ਸਕਦਾ ਹੈ ਪਰੰਤੂ ਬੰਦਗੀ ਉਪਰ ਨਿਰਭਰ ਨੈਤਿਕ ਕਿਰਿਆ ਦੁਆਰਾ ਪਰਮਾਤਮਾ ਨੂੰ ਪ੍ਰਾਪਤ ਕਰ ਸਕਦਾ ਹੈ।[4] ਸੋ ਸੂਫ਼ੀਵਾਦ ਨਾ ਗਿਆਨ ਹੈ, ਨਾ ਵਿੱਦਿਆ ਹੈ, ਨਾ ਵਿਧੀ ਹੈ ਸਗੋਂ ਇਹ ਇਖ਼ਲਾਕ ਹੈ, ਜਿਸ ਵਿੱਚ ਸਾਧਕ ਦਾ ਕਰਮ ਅਤੇ ਆਚਾਰ ਵਿਸ਼ੇਸ਼ ਮਹੱਤਵ ਰੱਖਦੇ ਹਨ। ਇਨ੍ਹਾਂ ਆਚਾਰਾਂ ਵਿੱਚ ਮਾਤਾ-ਪਿਤਾ ਦੀ ਸੇਵਾ, ਕੁਰਆਨ ਦਾ ਪਾਠ, ਪੀਰਾਂ ਦੀ ਸੇਵਾ ਅਤੇ ਗਿਆਨਵਾਨਾਂ ਦਾ ਸਤਿਕਾਰ ਆਦਿ ਸ਼ਾਮਲ ਹਨ। ਕੁੱਲ ਮਿਲਾ ਕੇ ਸੂਫ਼ੀਵਾਦ ਇੱਕ ਅਜਿਹੀ ਕ੍ਰਿਆਤਮਕ ਜੀਵਨ-ਵਿਧੀ ਪੇਸ਼ ਕਰਦਾ ਹੈ, ਜਿਸ ਵਿੱਚ ਸਾਧਕ ਮਾਯਾਵੀ ਪ੍ਰਪੰਚ ਨਾਲੋਂ ਨਾਤਾ ਤੋੜ ਕੇ ਪ੍ਰੇਮ ਦੀ ਜੋਤਿ ਜਗਾਉਂਦਾ ਹੈ ਅਤੇ ਗੁਰੂ ਦੇ ਮਾਰਗ ਦਰਸ਼ਨ ਦੁਆਰਾ ਸ਼ੈਤਾਨ ਦੀਆਂ ਵਿਘਨਕਾਰੀ ਰੁਕਾਵਟਾਂ ਨੂੰ ਦੂਰ ਕਰਦਾ ਹੋਇਆ 'ਸਿਮਰਨ' ਅਤੇ 'ਸਮਾਅ' ਦੇ ਬਲ ਸਦਕਾ ਇੱਕ ਅਜਿਹੇ ਵਿਵੇਕ ਨੂੰ ਅਰਜਿਤ ਕਰਦਾ ਹੈ, ਜਿਸ ਨਾਲ ਪਰਮ-ਸੱਤਾ ਨਾਲ ਇੱਕਸੁਰ ਹੋਣ ਦਾ ਮਾਰਗ ਖੁੱਲ੍ਹ

---

* ਲੈਕਚਰਾਰ (ਪੰਜਾਬੀ), ਪੱਤਰ ਵਿਹਾਰ ਸਿੱਖਿਆ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

1. ਪ੍ਰੋ. ਗੁਲਵੰਤ ਸਿੰਘ, *ਇਸਲਾਮ ਅਤੇ ਸੂਫ਼ੀਵਾਦ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2004, ਪੰਨਾ 66-67.
2. ਹਜ਼ਰਤ ਸ਼ੇਖ਼ ਮਖ਼ਦੂਮ ਅਲੀ ਹੁਜਵੀਰੀ, *ਕਸ਼ਫ਼ੁਲ ਮਹਿਜੂਬ* (ਅਨੁ. ਡਾ. ਕਾਲਾ ਸਿੰਘ ਬੇਦੀ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1989, ਪੰਨਾ 38.
3. ਡਾ. ਰਤਨ ਸਿੰਘ ਜੱਗੀ, *ਪੰਜਾਬੀ ਸਾਹਿੱਤ ਦਾ ਸਰੋਤ - ਮੂਲਕ ਇਤਿਹਾਸ,* ਭਾਗ-1, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1998, ਪੰਨਾ 231.
4. ਪ੍ਰੋ. ਗੁਲਵੰਤ ਸਿੰਘ, *ਉਹੀ ਪੁਸਤਕ*, ਪੰਨਾ 105.

ਜਾਂਦਾ ਹੈ। ਇਸ ਤਰ੍ਹਾਂ ਸੂਫ਼ੀਵਾਦ ਮਨੁੱਖ ਦੀ ਬੁੱਧੀ ਅਤੇ ਭਾਵਨਾ ਵਿੱਚ ਇੱਕਸੁਰਤਾ ਲਿਆ ਕੇ ਧਰਮ ਦੀ ਲਕੀਰ ਨੂੰ ਪਾਰ ਕਰਨ ਦਾ ਇਤਿਹਾਸ ਹੈ।[5] ਸੋ ਇੱਕ ਸੂਫ਼ੀ ਸਾਧਕ ਦੇ ਜੀਵਨ ਦਾ ਮੁੱਖ ਉਦੇਸ਼ ਮਾਰਫ਼ਤ ਜਾਂ ਵਸਲ ਅਰਥਾਤ ਰੱਬ ਨਾਲ ਇਕਮਿੱਕ ਹੋਣਾ ਹੈ।

ਪੰਡਿਤ ਰਾਮ ਪੂਜਨ ਤਿਵਾਰੀ ਅਨੁਸਾਰ, "ਇਸਲਾਮ ਦੇ ਰਹੱਸਵਾਦੀਆਂ ਨੂੰ 'ਸੂਫ਼ੀ' ਨਾਮ ਨਾਲ ਜਾਣਿਆ ਜਾਂਦਾ ਹੈ ਅਤੇ ਇਸਲਾਮ ਦਾ ਰਹੱਸਵਾਦ ਜਾਂ ਸੂਫ਼ੀਆਂ ਦਾ ਦਰਸ਼ਨ ਹੀ ਤਸੱਵੁਫ਼ ਹੈ।"[6] ਇਉਂ ਕਿਹਾ ਜਾ ਸਕਦਾ ਹੈ ਕਿ ਸੂਫ਼ੀਵਾਦ ਇੱਕ ਵਿਸ਼ੇਸ਼ ਪ੍ਰਕਾਰ ਦੀ ਅਨੁਭੂਤੀ ਹੈ, ਜੋ ਨਿਰੀ ਆਂਤਰਿਕ ਹੈ ਅਤੇ ਇਸ ਦਾ ਅਰਥ ਅਤੇ ਮਹੱਤਵ ਹਰ ਸੂਫ਼ੀ ਲਈ ਨਿਰੋਲ ਵਿਅਕਤੀਗਤ ਹੁੰਦਾ ਹੈ। ਫ਼ਲਸਰੂਪ ਸੂਫ਼ੀ ਸਾਧਕਾਂ ਦੇ ਅਧਿਆਤਮਕ ਅਨੁਭਵਾਂ ਨੂੰ ਵੀ ਕਿਸੇ ਗਿਣੇ-ਮਿਥੇ ਸਿਧਾਂਤ ਵਿੱਚ ਢਾਲਣਾ ਸੰਭਵ ਨਹੀਂ ਹੁੰਦਾ, ਕਿਉਂਕਿ ਮੂਲ ਰੂਪ ਵਿੱਚ ਸੂਫ਼ੀਵਾਦ ਕੋਈ ਧਰਮ ਨਹੀਂ ਸਗੋਂ ਆਤਮ ਗਿਆਨ ਦੀ ਇੱਕ ਪੱਧਤੀ ਹੈ ਅਤੇ ਇਸਲਾਮ ਦੀ ਰੂਹਾਨੀਅਤ ਨਾਲ ਇੱਕਸੁਰ ਹੋਣ ਦਾ ਨਾਮ ਹੈ।[7] ਇਸੇ ਕਰਕੇ ਅਜੋਕੇ ਯੁੱਗ ਵਿੱਚ ਤਸੱਵੁਫ਼ ਨੂੰ ਇਸਲਾਮ ਦੀ ਰੂਹ ਮੰਨਿਆ ਜਾਂਦਾ ਹੈ।

ਲਗਭਗ ਸਾਰੇ ਵਿਦਵਾਨ ਇਹ ਮੰਨਦੇ ਹਨ ਕਿ 'ਸੂਫ਼ੀ' ਸ਼ਬਦ ਦਾ ਪ੍ਰਯੋਗ ਉਨ੍ਹਾਂ ਲੋਕਾਂ ਲਈ ਕੀਤਾ ਗਿਆ ਸੀ, ਜਿਹੜੇ ਆਪਣੀ ਮਰਜ਼ੀ ਨਾਲ ਸੰਸਾਰਿਕ ਸੁੱਖਾਂ ਨੂੰ ਤਿਆਗ ਕੇ ਅਧਿਆਤਮਕ ਸਾਧਨਾ ਦੇ ਕਠਿਨ ਮਾਰਗ 'ਤੇ ਤੁਰੇ ਸਨ। ਸਾਹਿਤ ਵਿੱਚ ਵੀ ਪਹਿਲਾਂ ਪਹਿਲ 'ਸੂਫ਼ੀ' ਸ਼ਬਦ ਦੀ ਵਰਤੋਂ ਸੰਨਿਆਸੀਆਂ/ਉਦਾਸੀਨਾਂ ਦੀ ਇੱਕ ਵਿਸ਼ੇਸ਼ ਜਮਾਤ ਲਈ ਕੀਤੀ ਗਈ ਸੀ। ਇਹ ਵੀ ਮੰਨਿਆ ਜਾਂਦਾ ਹੈ ਕਿ ਮੁੱਢਲੇ ਸੂਫ਼ੀਆਂ ਨੇ ਆਪਣੇ ਆਪ ਨੂੰ ਸੂਫ਼ੀ ਨਹੀਂ ਸੀ ਆਖਿਆ, ਸਗੋਂ ਲੋਕਾਂ ਨੇ ਉਨ੍ਹਾਂ ਦੀ ਪੁਸ਼ਾਕ ਕਾਰਨ ਉਨ੍ਹਾਂ ਨੂੰ ਸੂਫ਼ੀ ਆਖਣਾ ਆਰੰਭ ਕਰ ਦਿੱਤਾ ਸੀ।[8] ਹਜ਼ਰਤ ਮੁਹੰਮਦ (ਸ.)* ਦੀ ਹਿਜਰਤ ਤੱਕ ਇਨ੍ਹਾਂ ਉਦਾਸੀਨਾਂ ਦਾ ਕੋਈ ਸਮੂਹ ਨਹੀਂ ਸੀ ਪਰ ਕਈ ਸੂਫ਼ੀਧਾਰੀ ਉਦਾਸੀਨਾਂ ਨੇ ਮੱਕੇ ਤੋਂ ਮਦੀਨੇ ਤੱਕ ਹਿਜਰਤ ਵਿੱਚ ਉਨ੍ਹਾਂ ਦਾ ਸਾਥ ਦਿੱਤਾ ਅਤੇ ਇਹ 'ਅਸਹਾਬੇ-ਸੁੱਫ਼ਾ' ਦੇ ਨਾਂ ਨਾਲ ਜਾਣੇ ਜਾਣ ਲੱਗੇ।[9] ਇਹ ਘਟਨਾ 15 ਜੁਲਾਈ, 622 ਈ. ਦੀ ਹੈ, ਇਸੇ ਤਾਰੀਖ਼ ਤੋਂ ਹਿਜਰੀ ਸੰਨ ਆਰੰਭ ਹੁੰਦਾ ਹੈ। ਇਨ੍ਹਾਂ ਸੰਤ-ਪੁਰਸ਼ਾਂ ਨੇ ਉਮਰ ਭਰ ਹਜ਼ਰਤ ਮੁਹੰਮਦ (ਸ.) ਨਾਲ ਵਫ਼ਾ ਨਿਭਾਈ। ਇਹ ਗਿਣਤੀ ਵਿੱਚ ਸੱਤਰ ਦੱਸੇ ਜਾਂਦੇ ਹਨ।[10] ਇਉਂ ਇਨ੍ਹਾਂ ਦੀ ਇੱਕ ਵੱਖਰੀ ਪਛਾਣ ਬਣਨ ਸਦਕਾ ਇਨ੍ਹਾਂ ਉਦਾਸੀਨਾਂ ਦਾ ਪ੍ਰਭਾਵ

---

5. ਡਾ. ਰਤਨ ਸਿੰਘ ਜੱਗੀ, *ਉਹੀ*, ਪੰਨਾ 233, 229.
6. ਰਾਮ ਪੂਜਨ ਤਿਵਾਰੀ, *ਸੂਫ਼ੀਮਤ ਸਾਧਨਾ ਔਰ ਸਾਹਿਤਯ*, ਪੰਨਾ 166.
   ਉਧਰਿਤ ਡਾ. ਨਰੇਸ਼, *ਸੂਫ਼ੀਮਤ ਅਤੇ ਸੂਫ਼ੀ-ਕਾਵਿ*, ਲੋਕ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ (ਪਹਿਲੀ ਵਾਰ), 1993, ਪੰਨਾ 18.
7. ਡਾ. ਗੁਲਜ਼ਾਰ ਸਿੰਘ ਕੰਗ, *ਸੂਫ਼ੀਮਤ ਸਿਲਸਿਲੇ ਅਤੇ ਸਾਧਕ*, ਲਾਹੌਰ ਬੁੱਕ ਸ਼ਾਪ, ਲੁਧਿਆਣਾ, 2002, ਪੰਨਾ 29, 16.
8. R.A. Nicholson, *The Idea of Personality in Sufism*, Idarah-I-Adabiyat-I, Delhi, 1976, p. 7.
   ਉਧਰਿਤ ਡਾ. ਨਰੇਸ਼, *ਸੂਫ਼ੀਮਤ ਅਤੇ ਸੂਫ਼ੀ-ਕਾਵਿ*, ਪੰਨਾ 13, 26.

* ਇਸਲਾਮੀ ਜਗਤ ਵਿੱਚ ਹਜ਼ਰਤ ਮੁਹੰਮਦ ਦੇ ਨਾਮ ਤੋਂ ਬਾਅਦ ਸਤਿਕਾਰ ਅਤੇ ਦੁਆ ਵਜੋਂ ਅਰਬੀ ਵਾਕ 'ਸੱਲ-ਲੱਲਾ-ਹੁ-ਅਲੈਹਿ ਵਸੱਲਮ' ਅਰਥਾਤ 'ਉਨ੍ਹਾਂ ਤੇ ਰੱਬ ਵੱਲੋਂ ਦਰੂਦ ਅਤੇ ਸ਼ਾਂਤੀ ਹੋਵੇ' ਦਾ ਪ੍ਰਯੋਗ ਕੀਤਾ ਜਾਂਦਾ ਹੈ। ਹਜ਼ਰਤ ਮੁਹੰਮਦ (ਸ.) ਦੇ ਸਾਥੀਆਂ (ਸਹਾਬਾ-ਏ-ਕਰਾਮ) ਦੇ ਨਾਮ ਤੋਂ ਬਾਅਦ 'ਰਜ਼ੀ-ਅੱਲਾਹ-ਤਆਲਾ ਅਨਹੁ' ਅਤੇ ਸਹਾਬੀਅਤ ਦੇ ਨਾਮ ਤੋਂ ਬਾਅਦ 'ਰਜ਼ੀ-ਅੱਲਾਹ-ਤਆਲਾ ਅਨਹਾ' ਅਰਥਾਤ 'ਅੱਲਾਹ ਉਨ੍ਹਾਂ ਤੋਂ ਰਾਜ਼ੀ ਹੋਵੇ' ਦਾ ਪ੍ਰਯੋਗ ਕੀਤਾ ਜਾਂਦਾ ਹੈ। ਇਸ ਖੋਜ-ਪੱਤਰ ਵਿੱਚ ਇਨ੍ਹਾਂ ਅਰਬੀ ਵਾਕਾਂ ਲਈ ਕ੍ਰਮਵਾਰ ਹਜ਼ਰਤ ਮੁਹੰਮਦ ਤੋਂ ਬਾਅਦ ਸੰਕੇਤ ਰੂਪ (ਸ.) ਅਤੇ ਸਹਾਬਾ-ਏ-ਕਰਾਮ ਅਤੇ ਸਹਾਬੀਅਤ ਲਈ (ਰਜ਼ੀ.) ਸੰਕੇਤ ਰੂਪਾਂ ਦੀ ਵਰਤੋਂ ਕੀਤੀ ਗਈ ਹੈ।

9. ਡਾ. ਨਰੇਸ਼, *ਸੂਫ਼ੀਮਤ ਅਤੇ ਸੂਫ਼ੀ-ਕਾਵਿ*, ਪੰਨਾ 27.
10. ਪ੍ਰੋ. ਗੁਰਦੇਵ ਸਿੰਘ, *ਪੰਜਾਬੀ ਸੂਫ਼ੀ ਕਾਵਿ ਦਾ ਇਤਿਹਾਸ*, ਪੰਜਾਬੀ ਅਕਾਦਮੀ, ਦਿੱਲੀ, 2005, ਪੰਨਾ 26.

ਤੇ ਪ੍ਰਸਿੱਧੀ ਵਧਦੀ ਗਈ ਅਤੇ ਇਨ੍ਹਾਂ ਦੀ ਗਿਣਤੀ ਵਿੱਚ ਵੀ ਲਗਾਤਾਰ ਵਾਧਾ ਹੁੰਦਾ ਗਿਆ। ਇਸ ਬਾਰੇ ਇੱਕ ਮੱਤ ਇਹ ਵੀ ਮਿਲਦਾ ਹੈ ਕਿ ਸ਼ਾਮ ਦੇਸ਼ ਦੇ ਕੂਫ਼ਾ ਸ਼ਹਿਰ ਦੇ ਉੱਘੇ ਸੂਫ਼ੀ ਦਰਵੇਸ਼ ਅਬੂ ਹਾਸ਼ਿਮ ਕੂਫ਼ੀ ਨੇ ਜਦੋਂ ਆਪਣੇ ਰੂਹਾਨੀ ਅਨੁਭਵਾਂ ਨੂੰ ਪ੍ਰਗਟ ਕੀਤਾ ਤਾਂ ਸੁਣਨ ਵਾਲਿਆਂ ਨੇ ਉਨ੍ਹਾਂ ਨੂੰ 'ਸੂਫ਼ੀ' ਆਖ ਕੇ ਸੰਬੋਧਨ ਕੀਤਾ। ਇਹ ਘਟਨਾ ਹਜ਼ਰਤ ਮੁਹੰਮਦ (ਸ.) ਦੇ ਦੇਹਾਂਤ ਤੋਂ ਲਗਭਗ 150 ਸਾਲ ਮਗਰੋਂ 782 ਈ. ਦੀ ਮੰਨੀ ਜਾਂਦੀ ਹੈ। ਫਿਰ ਇਸ ਸ਼ਬਦ ਦਾ ਅਰਥ ਵਿਸਤਾਰ ਹੋ ਗਿਆ ਅਤੇ ਸੂਫ਼ੀ ਉਸ ਨੂੰ ਆਖਣ ਲੱਗ ਪਏ ਜੋ ਦੁਨੀਆਂਦਾਰੀ ਤੋਂ ਨਿਰਲੇਪ ਹੋਵੇ ਜਾਂ ਦੁਨੀਆਂ ਨੂੰ ਤਰਕ ਕਰ ਦੇਵੇ।[11] ਹਜ਼ਰਤ ਅਲੀ ਹੁਜਵੀਰੀ ਆਖਦੇ ਹਨ ਕਿ ਜਿਹੜੇ ਮਨੁੱਖਾਂ ਨੇ ਆਪਣੇ ਇਖ਼ਲਾਕ ਅਤੇ ਸੰਸਾਰਕ ਕਾਰ-ਵਿਹਾਰ ਨੂੰ ਸਭਿਅਕ ਬਣਾ ਲਿਆ ਅਤੇ ਸੰਸਾਰਕ ਬੁਰਾਈਆਂ ਤੋਂ ਆਪਣੇ ਆਪ ਨੂੰ ਪਾਕ ਕਰ ਲਿਆ, ਉਨ੍ਹਾਂ ਨੂੰ 'ਸੂਫ਼ੀ' ਆਖਿਆ ਜਾਣ ਲੱਗ ਪਿਆ।

'ਸੂਫ਼ੀ' ਸ਼ਬਦ ਦੀ ਉਤਪਤੀ ਬਾਰੇ ਵਿਦਵਾਨਾਂ ਵਿੱਚ ਬੜਾ ਮਤ-ਭੇਦ ਰਿਹਾ ਹੈ। ਹਜ਼ਰਤ ਅਲੀ ਹੁਜਵੀਰੀ ਅਨੁਸਾਰ ਲੋਕਾਂ ਨੇ ਇਸ ਨਾਮ (ਸੂਫ਼ੀ) ਦੀ ਖੋਜ ਬਾਰੇ ਬਹੁਤ ਕੁਝ ਕਿਹਾ ਹੈ। ਇੱਕ ਟੋਲਾ ਸੂਫ਼ੀ ਨੂੰ ਸੂਫ਼ ਦੇ ਕੱਪੜੇ ਪਾਉਣ ਕਰਕੇ ਸੂਫ਼ੀ ਆਖਦਾ ਹੈ। ਦੂਜਾ ਪਹਿਲੀ ਸਫ਼ ਵਿੱਚ ਬੈਠਣ ਵਾਲਿਆਂ ਨੂੰ ਸੂਫ਼ੀ ਮੰਨਦਾ ਹੈ। ਤੀਸਰਾ ਵਿਚਾਰ ਹੈ ਕਿ ਉਹ 'ਅਸਹਾਬੇ ਸੁਫ਼ਾ' ਨਾਲ ਸਬੰਧ ਰੱਖਦੇ ਹਨ। ਕੁਝ ਹੋਰ ਆਖਦੇ ਹਨ ਕਿ 'ਸੂਫ਼ੀ' ਸ਼ਬਦ ਸਫ਼ਾ (ਸਫ਼ਾਈ) ਤੋਂ ਨਿਕਲਿਆ ਹੈ।[12] ਇਥੇ ਉਨ੍ਹਾਂ ਸਾਰੇ ਸ਼ਬਦਾਂ ਬਾਰੇ ਸੰਖੇਪ ਚਰਚਾ ਕਰਨੀ ਉਚਿਤ ਹੋਵੇਗੀ, ਜਿਨ੍ਹਾਂ ਤੋਂ 'ਸੂਫ਼ੀ' ਸ਼ਬਦ ਦੀ ਉਤਪਤੀ ਹੋਈ ਮੰਨੀ ਜਾਂਦੀ ਹੈ। ਇਹ ਹੇਠ ਲਿਖੇ ਅਨੁਸਾਰ ਹਨ :

ਕੁਝ ਵਿਦਵਾਨਾਂ ਦਾ ਵਿਚਾਰ ਹੈ ਕਿ 'ਸੂਫ਼ੀ' ਸ਼ਬਦ ਦੀ ਉਤਪਤੀ 'ਸਫ਼' ਧਾਤੂ ਤੋਂ ਹੋਈ ਹੈ ਅਤੇ ਜਿਹੜੇ ਲੋਕ ਪਹਿਲੀ ਕਤਾਰ (ਸੱਫ਼ੇ ਅੱਵਲ) ਵਿੱਚ ਖੜ੍ਹ ਕੇ ਨਮਾਜ਼ ਪੜ੍ਹਿਆ ਕਰਦੇ ਸਨ ਤੇ ਇਸਲਾਮ ਦੇ ਅਕੀਦਿਆਂ ਦੇ ਪੱਕੇ ਸਨ, ਉਹ 'ਸੂਫ਼ੀ' ਅਖਵਾਏ। ਇਹ ਲੋਕ ਦਰਵੇਸ਼ੀ ਵਾਲਾ ਜੀਵਨ ਬਤੀਤ ਕਰਦੇ ਸਨ ਅਤੇ ਕੁਰਆਨ ਦੇ ਅਧਿਆਤਮਕ ਅਰਥਾਂ ਉਪਰ ਪੂਰੀ ਤਰ੍ਹਾਂ ਅਮਲ ਕਰਨ ਦਾ ਯਤਨ ਕਰਦੇ ਸਨ। ਉਨ੍ਹਾਂ ਨੇ ਸੰਸਾਰਕ ਮੋਹ ਮਾਇਆ ਨੂੰ ਤਿਆਗ ਕੇ ਕੇਵਲ ਇੱਕ ਅੱਲਾਹ ਦੀ ਬੰਦਗੀ ਦਾ ਮਾਰਗ ਗ੍ਰਹਿਣ ਕੀਤਾ।

ਪਰੰਤੂ ਵਿਆਕਰਣਕ ਦ੍ਰਿਸ਼ਟੀ ਅਨੁਸਾਰ 'ਸਫ਼' ਤੋਂ 'ਸੂਫ਼ੀ' ਨਹੀਂ ਸਗੋਂ 'ਸੱਫ਼ੀ' ਸ਼ਬਦ ਬਣਦਾ ਹੈ।[13] ਇਸ ਲਈ 'ਸਫ਼' ਤੋਂ 'ਸੂਫ਼ੀ' ਸ਼ਬਦ ਦੀ ਉਤਪਤੀ ਹੋਈ ਮੰਨਣਯੋਗ ਨਹੀਂ ਹੈ।

ਪਹਿਲੇ ਮੁਸਲਿਮ ਫ਼ਕੀਰ ਤੇ ਸੂਫ਼ੀ ਮਨ ਦੀ ਸ਼ੁੱਧੀ ਉਪਰ ਬਹੁਤ ਜ਼ੋਰ ਦਿੰਦੇ ਸਨ। ਇਸ ਲਈ ਇਹ ਵੀ ਮੰਨਿਆ ਜਾਂਦਾ ਹੈ ਕਿ ਸ਼ਾਇਦ 'ਸਫ਼ਾ' ਤੋਂ ਹੀ ਸੂਫ਼ੀ ਸ਼ਬਦ ਬਣਿਆ ਹੈ। ਕਈ ਸੂਫ਼ੀ ਸਾਧਕ ਵੀ ਇਸ ਵਿਚਾਰ ਨਾਲ ਸਹਿਮਤੀ ਪ੍ਰਗਟਾਉਂਦੇ ਹਨ। ਪ੍ਰਸਿੱਧ ਗ੍ਰੰਥ ਕਸ਼ਫ਼ੁਲ ਮਹਿਜੂਬ ਵਿੱਚ ਵੀ ਸੂਫ਼ੀ ਸ਼ਬਦ ਦੀ 'ਸਫ਼ਾ' ਨਾਲ ਵਧੇਰੇ ਨੇੜਤਾ ਦਰਸਾਈ ਗਈ ਹੈ।[14] ਇਸੇ ਤਰ੍ਹਾਂ ਇਕਬਾਲ ਅਲੀ ਸ਼ਾਹ ਨੇ

---

11. ਪ੍ਰੋ. ਗੁਰਦੇਵ ਸਿੰਘ, *ਉਹੀ ਪੁਸਤਕ*, ਪੰਨਾ 24.
12. ਹਜ਼ਰਤ ਸ਼ੇਖ਼ ਮਖ਼ਦੂਮ ਅਲੀ ਹੁਜਵੀਰੀ, *ਕਸ਼ਫ਼ੁਲ ਮਹਿਜੂਬ*, ਪੰਨਾ 38.
13. (i) ਡਾ. ਮਨਮੋਹਨ ਸਿੰਘ, *ਸੂਫ਼ੀਮਤ ਅਤੇ ਧਾਰਮਿਕ ਲਹਿਰਾਂ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1993, ਪੰਨਾ 1.
    (ii) ਪ੍ਰੋ. ਗੁਲਵੰਤ ਸਿੰਘ, *ਇਸਲਾਮ ਅਤੇ ਸੂਫ਼ੀਵਾਦ*, ਪੰਨਾ 57.
    (iii) ਡਾ. ਰਤਨ ਸਿੰਘ ਜੱਗੀ, *ਪੰਜਾਬੀ ਸਾਹਿਤ ਦਾ ਸਰੋਤ - ਮੂਲਕ ਇਤਿਹਾਸ*, ਭਾਗ-I, ਪੰਨਾ 220.
    (iv) ਪ੍ਰੋ. ਗੁਰਦੇਵ ਸਿੰਘ, *ਉਹੀ ਪੁਸਤਕ*, ਪੰਨਾ 25.
    (v) ਡਾ. ਗੁਲਜ਼ਾਰ ਸਿੰਘ ਕੰਗ, *ਉਹੀ ਪੁਸਤਕ*, ਪੰਨਾ 20.
14. "....ਬਸ ਸਿਵਾਇ ਸਫ਼ਾ (ਸਫ਼ਾਈ) ਦੇ ਸਾਰੇ ਅਰਥ ਕੋਸ਼ ਦੇ ਤਕਾਜ਼ੇ ਨਾਲ ਇੱਕ ਦੂਜੇ ਤੋਂ ਦੂਰ ਹਨ, ਬਸ ਸਫ਼ਾਈ ਬਾਰੇ ਅਰਥਾਂ ਨਾਲੋਂ ਉਸ ਦੇ ਸਹੀ ਅਰਥ ਹਨ।...."
    (ਹਜ਼ਰਤ ਸ਼ੇਖ਼ ਮਖ਼ਦੂਮ ਅਲੀ ਹੁਜਵੀਰੀ, *ਉਹੀ ਪੁਸਤਕ*, ਪੰਨਾ 38).

'ਸੂਫ਼ੀ' ਸ਼ਬਦ ਦੀ ਵਿਉਤਪਤੀ ਨੂੰ 'ਸਫ਼ਾ' ਸ਼ਬਦ ਨਾਲ ਜੋੜਦਿਆਂ ਇਸ ਦੀ ਸੂਫ਼ੀਆਂ ਦੀ ਮਾਨਸਿਕ ਸ਼ੁੱਧਤਾ ਅਤੇ ਪਾਕੀਗਜ਼ੀ ਨਾਲ ਇੱਕਸੁਰਤਾ ਬਿਆਨ ਕੀਤੀ ਹੈ। ਇਨ੍ਹਾਂ ਧਾਰਨਾਵਾਂ ਦੇ ਆਧਾਰ ਉਪਰ ਹੀ ਡਾ. ਅਨਵਰ ਚਿਰਾਗ਼ ਨੇ 'ਸੂਫ਼ੀ' ਸ਼ਬਦ ਦੇ ਆਪਣੀ ਮੂਲ ਭਾਵਨਾ ਅਨੁਸਾਰ 'ਸਫ਼ਾ' ਸ਼ਬਦ ਦੇ ਵਧੇਰੇ ਨੇੜੇ ਦਰਸਾਉਣ ਦੀ ਚੇਸ਼ਟਾ ਕੀਤੀ ਹੈ।[15]

ਬਹੁਤੇ ਵਿਦਵਾਨ ਉਪਰੋਕਤ ਮਤ ਨਾਲ ਅਸਹਿਮਤੀ ਪ੍ਰਗਟਾਉਂਦੇ ਹੋਏ ਆਖਦੇ ਹਨ ਕਿ ਵਿਆਕਰਣ ਅਨੁਸਾਰ 'ਸਫ਼ਾ' ਤੋਂ ਸੂਫ਼ੀ ਨਹੀਂ 'ਸਫ਼ਵੀ' ਸ਼ਬਦ ਬਣਦਾ ਹੈ।[16] ਫਿਰ ਵੀ 'ਸਫ਼ਾ' ਤੋਂ 'ਸੂਫ਼ੀ' ਸ਼ਬਦ ਦੀ ਵਿਉਤਪਤੀ ਮੰਨਣ ਵਾਲੇ ਵਿਦਵਾਨਾਂ ਦੀਆਂ ਰਾਵਾਂ ਨੂੰ ਮੂਲੋਂ ਹੀ ਰੱਦ ਨਹੀਂ ਕੀਤਾ ਜਾ ਸਕਦਾ।

ਜਿਵੇਂ ਕਿ ਪਹਿਲਾਂ ਵੀ ਜ਼ਿਕਰ ਆ ਚੁੱਕਾ ਹੈ ਕਿ ਪਹਿਲਾਂ ਪਹਿਲ ਉਨ੍ਹਾਂ ਲੋਕਾਂ ਨੂੰ ਸੂਫ਼ੀ ਆਖਿਆ ਗਿਆ, ਜਿਨ੍ਹਾਂ ਨੇ ਹਜ਼ਰਤ ਮੁਹੰਮਦ (ਸ.) ਦੇ ਪ੍ਰੇਮ ਵਿੱਚ ਘਰ-ਬਾਰ ਤਿਆਗ ਕੇ ਹਿਜਰਤ ਵਿੱਚ ਉਨ੍ਹਾਂ ਦਾ ਸਾਥ ਦਿੱਤਾ ਸੀ। ਇਹ ਲੋਕ ਹਜ਼ਰਤ ਮੁਹੰਮਦ (ਸ.) ਦੁਆਰਾ ਬਣਵਾਈ ਮਸਜਿਦ ਦੇ ਬਾਹਰ ਚਬੂਤਰੇ 'ਤੇ ਬੈਠੇ ਇਬਾਦਤ ਕਰਦੇ ਰਹਿੰਦੇ ਸਨ। ਇਨ੍ਹਾਂ ਲੋਕਾਂ ਨੂੰ 'ਅਹਿਲ-ਏ-ਸੁੱਫ਼ਾ' ਅਰਥਾਤ 'ਚੌਂਤਰੇ 'ਤੇ ਬੈਠੇ ਲੋਕ' ਕਿਹਾ ਜਾਣ ਲੱਗ ਪਿਆ। ਪਹਿਲਾਂ ਪਹਿਲ ਇਨ੍ਹਾਂ ਵਿਅਕਤੀਆਂ ਨੂੰ 'ਮੁਕਰਾਬਿਨ'/'ਮੁਕੱਰਬੀਨ' (ਰੱਬ ਦੇ ਮਿੱਤਰ), 'ਸਹਿਮਿਨ' (ਧੀਰਜਧਾਰੀ ਮਹਾਤਮਾ ਲੋਕ), ਅਬਰਾਰ (ਧਾਰਮਕ ਵਿਅਕਤੀ), ਜ਼ੁਹਦ (ਪਵਿੱਤਰ ਮਨੁੱਖ) ਆਦਿ ਨਾਵਾਂ ਨਾਲ ਵੀ ਪੁਕਾਰਿਆ ਜਾਂਦਾ ਰਿਹਾ ਹੈ। ਹਜ਼ਰਤ ਮੁਹੰਮਦ (ਸ.) ਨਾਲ ਇਨ੍ਹਾਂ ਦਾ ਰੋਟੀ ਪਾਣੀ ਵੀ ਸਾਂਝਾ ਸੀ।[17] ਇੱਕ ਹੋਰ ਮਤ ਅਨੁਸਾਰ ਇਹ ਲੋਕ ਅਵਿਵਾਹਿਤ ਹੁੰਦੇ ਸਨ ਅਤੇ ਡਿੱਗੀਆਂ ਖੰਜੂਰਾਂ ਖਾ ਕੇ ਅਤੇ ਲੱਕੜਾਂ ਢੋ ਕੇ ਗੁਜ਼ਾਰਾ ਕਰਦੇ ਸਨ।[18] ਇਸੇ ਕਰਕੇ ਦੁਨੀਆਂਦਾਰੀ ਅਤੇ ਸੰਸਾਰਿਕਤਾ ਤੋਂ ਵਿਰਾਗ ਕਾਰਨ ਸੂਫ਼ੀਆਂ ਦਾ ਸਬੰਧ 'ਅਹਿਲ-ਏ-ਸੁੱਫ਼ਾ' ਨਾਲ ਜੋੜਿਆ ਜਾਂਦਾ ਹੈ।

ਪਰੰਤੂ ਵਿਆਕਰਣ ਅਨੁਸਾਰ 'ਸੁੱਫ਼ਾ' ਨੂੰ ਮੂਲ ਮਿਥ ਕੇ ਉਸ ਤੋਂ ਸਬੰਧਕੀ ਸ਼ਬਦ ਸੂਫ਼ੀ ਨਹੀਂ 'ਸੁੱਫ਼ੀ' ਬਣਦਾ ਹੈ।[19] ਸੂਫ਼ੀ ਸ਼ਬਦ ਨੂੰ 'ਅਹਿਲ-ਏ-ਸੁੱਫ਼ਾ', 'ਸਫ਼ਿ-ਅੱਵਲ', 'ਸਫ਼ਾ' ਜਾਂ 'ਸੋਫ਼ੀਆ' ਆਦਿ ਸ਼ਬਦਾਂ ਨਾਲ ਜੋੜਨ ਨੂੰ ਡਾ. ਜੀਤ ਸਿੰਘ ਸੀਤਲ[20] ਵੀ ਇੱਕ ਭੁੱਲ ਮੰਨਦੇ ਹਨ।

ਅੱਲਾਮਾ ਲੁਤਫ਼ੀ ਜਮਾਅ, ਸੂਫ਼ੀ ਸ਼ਬਦ ਨੂੰ 'ਥਿਊ ਸੋਫ਼ੀਆ' (Theosophia) ਤੋਂ ਲਿਆ ਗਿਆ ਮੰਨਦੇ ਹਨ। ਯੂਨਾਨੀ ਭਾਸ਼ਾ ਦੇ ਇਸ ਪਦ ਦਾ ਅਰਥ ਬ੍ਰਹਮ ਵਿੱਦਿਆ ਹੈ। ਇਸੇ ਤਰ੍ਹਾਂ ਆਰ.ਏ.

---

15. ਡਾ. ਅਨਵਰ ਚਿਰਾਗ਼, *ਇਸਲਾਮੀ ਚਿੰਤਨ ਅਤੇ ਪੰਜਾਬੀ ਸੂਫ਼ੀ ਕਵਿਤਾ*, ਨੈਸ਼ਨਲ ਬੁਕ ਸ਼ਾਪ, ਦਿੱਲੀ, 2006, ਪੰਨਾ 86, 105-106.
16. (i) ਡਾ. ਮਨਮੋਹਨ ਸਿੰਘ, *ਉਹੀ ਪੁਸਤਕ*, ਪੰਨਾ 1.
    (ii) ਪ੍ਰੋ. ਗੁਲਵੰਤ ਸਿੰਘ, *ਇਸਲਾਮ ਅਤੇ ਸੂਫ਼ੀਵਾਦ*, ਪੰਨਾ 57.
    (iii) ਡਾ. ਰਤਨ ਸਿੰਘ ਜੱਗੀ, *ਉਹੀ ਪੁਸਤਕ*, ਪੰਨਾ 219.
    (iv) ਪ੍ਰੋ. ਗੁਰਦੇਵ ਸਿੰਘ, *ਪੰਜਾਬੀ ਸੂਫ਼ੀ ਕਾਵਿ ਦਾ ਇਤਿਹਾਸ*, ਪੰਨਾ 25.
17. ਡਾ. ਮਨਮੋਹਨ ਸਿੰਘ, *ਉਹੀ ਪੁਸਤਕ*, ਪੰਨਾ 2.
18. ਪ੍ਰੋ. ਗੁਰਦੇਵ ਸਿੰਘ, *ਉਹੀ ਪੁਸਤਕ*, ਪੰਨਾ 25.
19. (i) ਡਾ. ਮਨਮੋਹਨ ਸਿੰਘ, *ਉਹੀ ਪੁਸਤਕ*, ਪੰਨਾ 1.
    (ii) ਪ੍ਰੋ. ਗੁਲਵੰਤ ਸਿੰਘ, *ਉਹੀ ਪੁਸਤਕ*, ਪੰਨਾ 57-58.
    (iii) ਡਾ. ਰਤਨ ਸਿੰਘ ਜੱਗੀ, *ਉਹੀ ਪੁਸਤਕ*, ਪੰਨਾ 219-220.
    (iv) ਪ੍ਰੋ. ਗੁਰਦੇਵ ਸਿੰਘ, *ਉਹੀ ਪੁਸਤਕ*, ਪੰਨਾ 25.
    (iv) ਡਾ. ਗੁਲਜ਼ਾਰ ਸਿੰਘ ਕੰਗ, *ਸੂਫ਼ੀਅਤ ਸਿਲਸਿਲੇ ਅਤੇ ਸਾਧਕ*, ਪੰਨਾ 21.
20. ਡਾ. ਜੀਤ ਸਿੰਘ ਸੀਤਲ, *ਪੰਜਾਬੀ ਸਾਹਿਤ ਦਾ ਆਲੋਚਨਾਤਮਕ ਇਤਿਹਾਸ*, ਭਾਗ ੧, ਪੈਪਸੂ ਬੁਕ ਡਿਪੂ, ਪਟਿਆਲਾ, ਅਗਸਤ 1973, ਪੰਨਾ 294.

ਨਿਕਲਸਨ ਦਾ ਵਿਚਾਰ ਹੈ ਕਿ ਸੂਫ਼ੀ ਸ਼ਬਦ ਯੂਨਾਨੀ 'Sophos' ਤੋਂ ਨਿਕਲਿਆ ਹੈ, ਜਿਸ ਦੇ ਅਰਥ ਗਿਆਨਵਾਨ ਮਨੁੱਖ ਹਨ। ਇਸ ਅਨੁਸਾਰ ਸੂਫ਼ੀ ਉਹ ਹੈ, ਜਿਸ ਦੀ ਬੁੱਧੀ ਪ੍ਰਕਾਸ਼ਵਾਨ ਹੋ ਚੁੱਕੀ ਹੋਵੇ।[21] ਇਨ੍ਹਾਂ ਧਾਰਨਾਵਾਂ ਦਾ ਆਧਾਰ ਨਾ ਭਾਸ਼ਾ ਅਤੇ ਨਾ ਹੀ ਅਧਿਆਤਮਿਕ ਚੇਤਨਾ ਹੈ। ਸੋ ਯੂਨਾਨੀ ਮੂਲ ਦੇ ਇਨ੍ਹਾਂ ਪਦਾਂ ਵਿਚੋਂ 'ਸੂਫ਼ੀ' ਸ਼ਬਦ ਦੀ ਵਿਉਤਪਤੀ ਖੋਜਣਾ ਇੱਕ ਵਿਅਰਥ ਯਤਨ ਹੈ। ਇਸ ਕਰਕੇ ਵਿਦਵਾਨਾਂ ਵਿੱਚ ਇਸ ਬਾਰੇ ਵੀ ਕੋਈ ਸਹਿਮਤੀ ਨਹੀਂ ਬਣ ਸਕੀ।

ਜੇਕਰ 'ਸੂਫ਼ੀ' ਸ਼ਬਦ ਨੂੰ 'ਸੂਫ਼ਾਨ' (ਸੰਜਮ, ਅਲਪ ਆਹਾਰ) ਜਾਂ 'ਸੂਫ਼ਾਨਾ' ਨਾਲ ਸਬੰਧਤ ਮੰਨੀਏ ਤਾਂ ਵੀ ਵਿਆਕਰਣ ਦੇ ਵਿਰੋਧ ਵਾਲੀ ਸਮੱਸਿਆ ਬਣੀ ਰਹਿੰਦੀ ਹੈ। ਇਨ੍ਹਾਂ ਸ਼ਬਦਾਂ ਤੋਂ ਠੀਕ ਸ਼ਬਦ 'ਸੂਫ਼ੀ' ਨਹੀਂ 'ਸੂਫ਼ਾਨੀ' ਬਣਦਾ ਹੈ।[22] ਇੱਕ ਧਾਰਨਾ ਇਹ ਵੀ ਪ੍ਰਚੱਲਿਤ ਹੈ ਕਿ ਇੱਕ ਅਰਬੀ ਕਬੀਲੇ 'ਬਨੂ ਸੂਫ਼' ਵਿਚੋਂ ਬਹੁਤ ਸਾਰੇ ਭਗਤ ਪੈਦਾ ਹੋਏ, ਜਿਨ੍ਹਾਂ ਦਾ ਨਾਂ ਸੂਫ਼ੀ ਪੈ ਗਿਆ। ਇਸੇ ਤਰ੍ਹਾਂ ਕਈ ਲੋਕ ਹਜ਼ਰਤ ਮੁਹੰਮਦ (ਸ.) ਦੇ ਜਨਮ ਤੋਂ ਪਹਿਲਾਂ ਦੇ ਅਰਬੀ ਅੰਧਕਾਰਮਈ ਕਾਲ (ਜਹਿਲਿਆ ਕਾਲ) ਦੀ 'ਸੱਫ' ਨਾਮਕ ਜਾਤੀ ਤੋਂ ਵੀ 'ਸੂਫ਼ੀ' ਸ਼ਬਦ ਦਾ ਨਿਕਾਸ ਹੋਇਆ ਮੰਨਦੇ ਹਨ।[23] ਇਸ ਤੋਂ ਇਲਾਵਾ ਕੁਝ ਵਿਦਵਾਨਾਂ ਨੇ ਸੂਫ਼ੀ ਸ਼ਬਦ ਨੂੰ ਅਰਬੀ ਮੂਲ ਦੇ 'ਸਫ਼ਵ' ਅਤੇ ਯੂਨਾਨੀ ਭਾਸ਼ਾ ਦੇ ਸੋਫ਼ (Soph) ਸ਼ਬਦਾਂ ਤੋਂ ਉਤਪਤ ਹੋਇਆ ਵੀ ਮੰਨਿਆ ਹੈ। ਪਰੰਤੂ ਇਹ ਧਾਰਨਾਵਾਂ ਵੀ ਪ੍ਰਵਾਨਿਤ ਨਹੀਂ ਹੋ ਸਕੀਆਂ।

ਬਹੁਤ ਸਾਰੇ ਵਿਦਵਾਨਾਂ ਅਤੇ ਭਾਸ਼ਾ ਵਿਗਿਆਨੀਆਂ ਦੀਆਂ ਰਾਵਾਂ 'ਤੇ ਆਧਾਰਿਤ ਹੁਣ ਤੱਕ ਦੀ ਸਥਾਪਤ ਧਾਰਨਾ ਅਨੁਸਾਰ 'ਸੂਫ਼ੀ' ਸ਼ਬਦ ਦੀ ਉਤਪਤੀ ਅਰਬੀ ਭਾਸ਼ਾ ਦੇ 'ਸੂਫ਼' ਧਾਤੂ ਤੋਂ ਹੋਈ ਹੈ।[24]

---

21. ਡਾ. ਗੁਲਜ਼ਾਰ ਸਿੰਘ ਕੰਗ, *ਉਹੀ ਪੁਸਤਕ*, ਪੰਨਾ 20.
22. (i) ਪ੍ਰੋ. ਗੁਲਵੰਤ ਸਿੰਘ, *ਉਹੀ ਪੁਸਤਕ*, ਪੰਨਾ 58.
    (ii) ਡਾ. ਰਤਨ ਸਿੰਘ ਜੱਗੀ, *ਪੰਜਾਬੀ ਸਾਹਿਤ ਦਾ ਸਰੋਤ-ਮੂਲਕ ਇਤਿਹਾਸ*, ਭਾਗ-I, ਪੰਨਾ 220.
    (iii) ਡਾ. ਗੁਲਜ਼ਾਰ ਸਿੰਘ ਕੰਗ, *ਉਹੀ ਪੁਸਤਕ*, ਪੰਨਾ 21.
23. ਡਾ. ਮਨਮੋਹਨ ਸਿੰਘ, *ਸੂਫ਼ੀਮਤ ਅਤੇ ਧਾਰਮਿਕ ਲਹਿਰਾਂ*, ਪੰਨਾ 1.
24. (i) Mir Valiuddin, *The Quranic Sufism*, P. 2.
    (ii) ਰਾਮ ਪੂਜਨ ਤਿਵਾਰੀ, *ਸੂਫ਼ੀਮਤ ਸਾਧਨਾ ਔਰ ਸਾਹਿਤਯ*, ਪੰਨਾ 172.
    (iii) ਦੀਵਾਨ ਸਿੰਘ, *ਸੂਫ਼ੀਵਾਦ ਤੇ ਹੋਰ ਲੇਖ*, ਪੰਨਾ 25.
    (iv) ਸੱਯਦ ਅਲੀ ਅੱਬਾਸ ਜਲਾਲਪੁਰੀ, *ਸੂਫ਼ੀ ਕਾਵਿ ਤੇ ਉਸਦਾ ਪਿਛੋਕੜ*, ਜਗਤਾਰ (ਸੰਪਾ.), ਪੰਨਾ 113.
    (v) ਹਰਜਿੰਦਰ ਸਿੰਘ ਢਿਲੋਂ, *ਪੰਜਾਬੀ ਸੂਫ਼ੀ ਕਾਵਿ ਅਤੇ ਸ਼ਰੀਅਤ*, ਪੰਨਾ 27.
    (ਹਵਾਲਾ I ਤੋਂ V ਉਧਰਿਤ ਡਾ. ਦੇਵਿੰਦਰ ਸਿੰਘ, *ਪੰਜਾਬੀ ਸੂਫ਼ੀ ਸਾਹਿਤ ਅਧਿਐਨ*, ਰਵੀ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ, 1986, ਪੰਨਾ 28).
    (vi) 'ਸੂਫ਼' ਪਸ਼ਮ ਜਾਂ ਉੱਨੀ ਖੱਦਰ ਨੂੰ ਕਹਿੰਦੇ ਹਨ। ਅਰਬੀ ਕੋਸ਼ ਵਿੱਚ ਤੁਸੱਵੁਫ਼ ਦਾ ਅਰਥ ਏ, "ਉਸ ਨੇ ਸੂਫ਼ ਦਾ ਲਿਬਾਸ ਪਾਇਆ।" ਏਸ ਲਈ ਸੂਫ਼ੀ ਉਹ ਹੋਇਆ ਜਿਹੜਾ ਉੱਨੀ ਖੱਦਰ ਦਾ ਬਾਣਾ ਪਾਵੇ। (ਸੱਯਦ ਅੱਬਾਸ ਜਲਾਲਪੁਰੀ, *ਵਹਦਤੁਲ ਵਜੂਦ ਤੇ ਪੰਜਾਬੀ ਸ਼ਾਇਰੀ*, ਪੰਨਾ 113).
    (vii) Abu–Nasral Sarrj (Kitabh-e-Iuma) declares that in his opinion the word Sufi is derived from Suf. (Wool).
    (James Hasting, *Encyclopaedia of Religion & Ethics*, Vol. III, p. 10)
    (viii) Shushtery A.M.A., *Outlines of Islamic Culture*, Vol. II, p. 374.
    (ix) E.G.A. Brown, *A Literary History of Persia,* Vol. I, p. 417.
    (x) Rama Krishna Lajwanti, *Punjabi Sufi Poets*, Introduction, p. 1.
    (ਹਵਾਲਾ VI ਤੋਂ X ਉਧਰਿਤ, ਡਾ. ਗੁਲਜ਼ਾਰ ਸਿੰਘ ਕੰਗ, *ਉਹੀ ਪੁਸਤਕ*, ਪੰਨੇ 21-22).

*[ਚਲਦਾ]*

ਇਹ ਇੱਕ ਲਕਬ (ਵਿਸ਼ੇਸ਼ਣੀ ਨਾਮ) ਹੈ, ਜਿਸ ਦੇ ਪ੍ਰਚੱਲਿਤ ਹੋਣ ਦਾ ਕਾਰਨ ਸ਼ਾਇਦ ਇਹ ਹੋਵੇ ਕਿ ਸੂਫ਼ੀ ਦਰਵੇਸ਼ ਸੂਫ਼ ਦੇ ਵਸਤਰ ਪਹਿਨਦੇ ਸਨ, ਇਸ ਲਈ ਉਨ੍ਹਾਂ ਨੂੰ ਸੂਫ਼ੀ ਕਿਹਾ ਜਾਣ ਲੱਗ ਪਿਆ।[25] ਸੂਫ਼ ਦੇ ਅਰਥ ਅਣਕੱਤੀ ਤੇ ਅਣ-ਤੁੰਬੀ ਖ਼ਾਸ ਕਰਕੇ ਕਾਲੀ ਉੱਨ ਹੈ। ਪਹਿਲੇ ਸੂਫ਼ੀ ਕਾਲੀ ਉੱਨ ਦੀ ਕੰਬਲੀ ਲੈਂਦੇ ਸਨ, ਜਿਹੜੀ ਗ਼ਰੀਬੀ, ਤਪ, ਘਾਲ ਤੇ ਮਿਹਨਤ ਦੀ ਪ੍ਰਤੀਕ ਮੰਨੀ ਜਾਂਦੀ ਸੀ। ਹਜ਼ਰਤ ਮੁਹੰਮਦ (ਸ.) ਨੂੰ ਵੀ 'ਕਾਲੀ ਕੰਬਲੀ ਵਾਲਾ' ਕਿਹਾ ਜਾਂਦਾ ਹੈ।[26] ਇਹ ਵੀ ਮੰਨਿਆ ਜਾਂਦਾ ਹੈ ਕਿ ਇਸਲਾਮ ਤੋਂ ਪਹਿਲਾਂ ਵੀ ਸਾਧਾਂ ਸੰਤਾਂ ਵਿੱਚ ਸੂਫ਼ ਦੇ ਕੱਪੜੇ ਪਹਿਨਣਾ ਚਿਰਾਂ ਤੋਂ ਪ੍ਰਚੱਲਿਤ ਸੀ। ਕਿਹਾ ਜਾਂਦਾ ਹੈ ਕਿ ਹਜ਼ਰਤ ਈਸਾ ਵੀ ਉੱਨ ਦੇ ਕੱਪੜੇ ਪਾਉਂਦੇ ਸਨ। ਪ੍ਰਾਚੀਨ ਅਰਬੀ ਸਾਹਿਤ ਵਿੱਚ ਵੀ ਸੰਸਾਰ ਤੋਂ ਉਪਰਾਮ ਲੋਕਾਂ ਲਈ 'ਸੂਫ਼ੀਧਾਰੀ' ਸ਼ਬਦ ਦਾ ਪ੍ਰਯੋਗ ਹੋਇਆ ਮਿਲਦਾ ਹੈ।[27] ਸੋ ਇਹ ਸ਼ਬਦ ਭਾਸ਼ਾ ਦੇ ਪੱਖ ਤੋਂ ਵੀ ਅਤੇ ਵਿਵਹਾਰਿਕ ਤੌਰ 'ਤੇ ਵੀ ਸਹੀ ਜਾਪਦਾ ਹੈ, ਕਿਉਂਕਿ ਬਹੁਤੇ ਸੂਫ਼ੀ ਪਵਿੱਤਰਤਾ ਦੇ ਚਿੰਨ੍ਹ ਵਜੋਂ ਆਮ ਤੌਰ 'ਤੇ ਉੱਨ ਦੇ ਕੱਪੜੇ ਹੀ ਪਾਉਂਦੇ ਸਨ। ਇਸ ਲਈ ਕਿਹਾ ਜਾ ਸਕਦਾ ਹੈ ਕਿ ਇਹ ਸ਼ਬਦ ਉਨ੍ਹਾਂ ਸਾਧਕਾਂ ਲਈ ਰੂੜ੍ਹ ਹੋ ਗਿਆ ਜੋ ਉੱਨ ਦੇ ਕੱਪੜੇ ਪਾ ਕੇ ਪਰਮ ਸੱਤਾ ਦੀ ਨਿਰਛਲ, ਨਿਸ਼ਕਪਟ ਤੇ ਨਿਸ਼ਕਾਮ ਉਪਾਸਨਾ ਕਰਦੇ ਸਨ। ਸੋ ਇਸ ਚਰਚਾ ਉਪਰੰਤ ਮਾਨਸਿਕ ਨਿਰਮਲਤਾ/ਸ਼ੁੱਧੀ ਨੂੰ ਸੂਫ਼ੀਆਂ ਦਾ ਆਤਮਿਕ ਗੁਣ ਅਤੇ ਉੱਨ ਦਾ ਲਿਬਾਸ ਪਹਿਨਣਾ ਉਨ੍ਹਾਂ ਦੀ ਜ਼ਾਹਿਰੀ ਸਫ਼ਾਈ ਦਾ ਪ੍ਰਮਾਣ ਮੰਨਿਆ ਜਾ ਸਕਦਾ ਹੈ।

'ਸੂਫ਼ੀ' ਸ਼ਬਦ 'ਸੂਫ਼' ਧਾਤੂ ਵਿਚੋਂ ਨਿਕਲਿਆ ਹੋਣ ਦੀ ਸਥਾਪਤ ਧਾਰਨਾ ਸੰਬੰਧੀ ਸਭ ਤੋਂ ਪਹਿਲਾਂ ਡਾ. ਦੇਵਿੰਦਰ ਸਿੰਘ ਨੇ ਈਰਾਨੀ ਵਿਦਵਾਨ ਜਲਾਲੁਦੀਨ ਹੁਮਈ ਦੇ ਹਵਾਲੇ ਨਾਲ ਸ਼ੰਕਾ ਪ੍ਰਗਟ ਕੀਤੀ ਹੈ। ਉਨ੍ਹਾਂ ਅਨੁਸਾਰ ਅਰਬੀ ਵਿਆਕਰਣ ਮੁਤਾਬਕ 'ਸੂਫ਼ੀ' ਸ਼ਬਦ ਦੀ ਨਿਰੁਕਤੀ 'ਸੂਫ਼' ਤੋਂ ਸੰਭਵ ਨਹੀਂ ਹੈ। ਇਹ ਸ਼ਬਦ ਕਿਸੇ ਈਰਾਨੀ ਦੀ ਆਪਣੇ ਵਿਆਕਰਣ ਅਨੁਕੂਲ ਲੱਭਤ ਜਾਪਦੀ ਹੈ ਅਤੇ

---

*[ਪਿਛਲੇ ਪੰਨੇ ਦਾ ਬਾਕੀ]*

(xi) The practice of wearing the woolen role (ਲਬਸੁਲਸੂਫ਼), hence the act of devoting oneself to the mystic life on becoming what is called in Islam a sufi.
(*The Encyclopaedia of Islam*, p. 579-583)

(xii) ਪ੍ਰੋ. ਗੁਲਵੰਤ ਸਿੰਘ, *ਉਹੀ ਪੁਸਤਕ*, ਪੰਨਾ 58.

(xiii) ਡਾ. ਜੀਤ ਸਿੰਘ ਸੀਤਲ, *ਪੰਜਾਬੀ ਸਾਹਿਤ ਦਾ ਆਲੋਚਨਾਤਮਕ ਇਤਿਹਾਸ*, ਭਾਗ ੧, ਪੰਨਾ 294.

(xiv) ਪ੍ਰੋ. ਗੁਰਦੇਵ ਸਿੰਘ, *ਪੰਜਾਬੀ ਸੂਫ਼ੀ ਕਾਵਿ ਦਾ ਇਤਿਹਾਸ*, ਪੰਨਾ 26.

(xv) ਡਾ. ਰਤਨ ਸਿੰਘ ਜੱਗੀ, *ਉਹੀ ਪੁਸਤਕ*, ਪੰਨਾ 220.

(xvi) ਡਾ. ਮਨਮੋਹਨ ਸਿੰਘ, *ਉਹੀ ਪੁਸਤਕ*, ਪੰਨਾ 1-2.

(xvii) "ਜਾਣ ਤੂੰ ਕਿ ਸੂਫ਼ੀਆਂ ਦਾ ਤਰੀਕਾ ਗੋਦੜੀ ਧਾਰਨ ਕਰਨਾ ਹੈ ਅਤੇ ਗੋਦੜੀ ਦਾ ਪਹਿਨਣਾ ਸੁੱਨਤ (ਸ਼ਰੀਅਤ) ਹੈ, ਇਸੇ ਲਈ ਰਸੂਲ ਅਲ੍ਹਾ ਨੇ ਫ਼ੁਰਮਾਇਆ - (ਅਰਬੀ ਟੂਕ) ਸੂਫ਼ (ਉੱਨ) ਦਾ ਪੁਸ਼ਾਕਾ ਇਖ਼ਤਿਆਰ ਕਰੋ, ਆਪਣੇ ਦਿਲਾਂ ਵਿੱਚ ਈਮਾਨ (ਧਰਮ) ਦੀ ਮਿਠਾਸ ਪਾਵੋਗੇ। ਇੱਕ ਰਸੂਲ ਦੇ ਸਾਥੀ ਨੇ ਫ਼ੁਰਮਾਇਆ ਹੈ ਕਿ (ਅਰਬੀ ਟੂਕ) ਰਸੂਲੇ ਖ਼ੁਦਾ (ਜਿਨ੍ਹਾਂ ਉਪਰ ਅਲ੍ਹਾ ਦੀ ਸਲਾਮਤੀ ਹੋਵੇ) ਉੱਨ ਪਹਿਨਦੇ ਸਨ.....।"
(ਹਜ਼ਰਤ ਸ਼ੇਖ਼ ਮਖ਼ਦੂਮ ਅਲੀ ਹੁਜਵੀਰੀ, ਕਸ਼ਫ਼ੁਲ ਮਹਿਜੂਬ, ਪੰਨਾ 53.)

(xviii) ਡਾ. ਭਗਤ ਸਿੰਘ, *ਮੱਧਕਾਲੀਨ ਭਾਰਤ ਦੀਆਂ ਸੰਸਥਾਵਾਂ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2003, ਪੰਨਾ 80.

25. ਪ੍ਰੋ. ਗੁਲਵੰਤ ਸਿੰਘ, *ਇਸਲਾਮ ਅਤੇ ਸੂਫ਼ੀਵਾਦ*, ਪੰਨਾ 58.
26. ਡਾ. ਜੀਤ ਸਿੰਘ ਸੀਤਲ, *ਉਹੀ ਪੁਸਤਕ*, ਪੰਨਾ 293-294.
27. ਡਾ. ਨਰੇਸ਼, *ਸੂਫ਼ੀਮਤ ਅਤੇ ਸੂਫ਼ੀ-ਕਾਵਿ*, ਪੰਨਾ 14.

ਫਿਰ ਇਸ ਨੂੰ ਅਰਬੀ ਵਿੱਚ ਜਜ਼ਬ (Assimilate) ਕਰ ਲਿਆ ਗਿਆ।[28] ਇਨ੍ਹਾਂ ਭਾਵਾਂ ਨੂੰ ਹੀ ਅੱਗੇ ਤੋਰਦਿਆਂ ਡਾ. ਅਨਵਰ ਚਿਰਾਗ਼ ਨੇ ਵੀ ਇਕਬਾਲ ਅਲੀ ਸ਼ਾਹ *(Islamic Sufism)* ਦੇ ਹਵਾਲੇ ਨਾਲ ਸੂਫ਼ੀ ਸ਼ਬਦ ਦੀ ਵਿਉਤਪਤੀ ਨੂੰ ਆਪਣੀ ਮੂਲ ਭਾਵਨਾ ਅਨੁਸਾਰ 'ਸਫ਼ਾ' ਸ਼ਬਦ ਦੇ ਵਧੇਰੇ ਨੇੜੇ ਦਰਸਾਉਣ ਦੀ ਚੇਸ਼ਟਾ ਕੀਤੀ ਹੈ।[29] ਇਸ ਧਾਰਨਾ ਨੂੰ ਦ੍ਰਿੜ੍ਹ ਕਰਨ ਹਿਤ *ਕਸ਼ਫ਼ੁਲ ਮਹਿਜੂਬ* ਵਿੱਚ ਵੀ ਬਾਕੀ ਸ਼ਬਦਾਂ ਦੇ ਮੁਕਾਬਲੇ 'ਸੂਫ਼ੀ' ਸ਼ਬਦ ਦੇ 'ਸਫ਼ਾ' ਦੇ ਵਧੇਰੇ ਨੇੜੇ ਹੋਣ ਦੀ ਗੱਲ ਕੀਤੀ ਗਈ ਹੈ। ਪਰੰਤੂ ਇਹ ਧਾਰਨਾ ਬਹੁਤੀ ਸਹੀ ਨਹੀਂ ਜਾਪਦੀ ਕਿਉਂਕਿ *ਕਸ਼ਫ਼ੁਲ ਮਹਿਜੂਬ* ਦੇ ਤੀਸਰੇ ਅਧਿਆਇ ਵਿੱਚ ਇਸ ਸੰਬੰਧੀ ਦਰਜ ਸਤਰਾਂ ਤੋਂ ਅਜਿਹੇ ਭਾਵ ਸਪਸ਼ਟ ਰੂਪ ਵਿੱਚ ਉਜਾਗਰ ਹੁੰਦੇ ਨਜ਼ਰ ਨਹੀਂ ਆਉਂਦੇ :

> *.....ਇੱਕ ਟੋਲਾ ਤੇ ਸੂਫ਼ੀ ਨੂੰ ਸੂਫ਼ੀ ਇਸ ਲਈ ਕਹਿੰਦਾ ਹੈ ਕਿ ਉਹ ਸੂਫ਼ ਦੇ ਕੱਪੜੇ ਪਾਂਦੇ ਹਨ.... ਬਸ ਸਿਵਾਇ ਸਫ਼ਾ (ਸਫ਼ਾਈ) ਦੇ ਸਾਰੇ ਅਰਥ ਕੋਸ਼ ਦੇ ਤਕਾਜ਼ੇ ਨਾਲ ਇੱਕ ਦੂਜੇ ਤੋਂ ਦੂਰ ਹਨ, ਬਸ ਸਫ਼ਾਈ ਬਾਰੇ ਅਰਥਾਂ (Proper Noun) ਨਾਲੋਂ ਉਸ ਦੇ ਸਹੀ ਅਰਥ ਹਨ।" (ਪੰਨਾ 38) ਜਿਵੇਂ ਕਿ ਪਹਿਲਾਂ ਵੀ ਜ਼ਿਕਰ ਆ ਚੁੱਕਿਆ ਹੈ, ਇਸੇ ਪੁਸਤਕ ਦੇ ਅਗਲੇ ਅਧਿਆਇ ਵਿੱਚ ਦਰਸਾਇਆ ਗਿਆ ਹੈ, "ਜਾਣ ਤੂੰ ਕਿ ਸੂਫ਼ੀਆਂ ਦਾ ਤਰੀਕਾ ਗੋਦੜੀ ਧਾਰਨ ਕਰਨਾ ਹੈ ਅਤੇ ਗੋਦੜੀ ਦਾ ਪਹਿਨਣਾ ਸੁੱਨਤ (ਸ਼ਰੀਅਤ) ਹੈ, ਇਸੇ ਲਈ ਰਸੂਲ ਅਲ੍ਹਾ ਨੇ ਫ਼ੁਰਮਾਇਆ - (ਅਰਬੀ ਟੂਕ) ਸੂਫ਼ (ਉੱਨ) ਦਾ ਪੁਸ਼ਾਕਾ ਇਖ਼ਤਿਆਰ ਕਰੋ, ਆਪਣੇ ਦਿਲਾਂ ਵਿੱਚ ਈਮਾਨ (ਧਰਮ) ਦੀ ਮਿਠਾਸ ਪਾਵੋਗੇ। ਇੱਕ ਰਸੂਲ ਦੇ ਸਾਥੀ ਨੇ ਫ਼ੁਰਮਾਇਆ ਹੈ ਕਿ (ਅਰਬੀ ਟੂਕ) ਰਸੂਲੇ ਖ਼ੁਦਾ (ਜਿਨ੍ਹਾਂ ਉਪਰ ਅੱਲ੍ਹਾ ਦੀ ਸਲਾਮਤੀ ਹੋਵੇ) ਉੱਨ ਪਹਿਨਦੇ ਸਨ....."* (ਪੰਨਾ 53)।

ਇੱਥੇ ਡਾ. ਨਰੇਸ਼ ਦੁਆਰਾ ਪੇਸ਼ ਕੀਤੀ ਗਈ ਧਾਰਨਾ ਵੀ ਦੁਬਾਰਾ ਦਿੱਤੀ ਜਾ ਸਕਦੀ ਹੈ ਕਿ ਮੁੱਢਲੇ ਸੂਫ਼ੀਆਂ ਨੇ ਆਪਣੇ ਆਪ ਨੂੰ ਸੂਫ਼ੀ ਨਹੀਂ ਅਖਵਾਇਆ ਸਗੋਂ ਲੋਕਾਂ ਨੇ ਉਨ੍ਹਾਂ ਦੀ ਪੁਸ਼ਾਕ ਕਾਰਨ ਉਨ੍ਹਾਂ ਨੂੰ 'ਸੂਫ਼ੀ' ਆਖਣਾ ਆਰੰਭ ਕਰ ਦਿੱਤਾ ਸੀ।

ਸੋ ਉਪਰੋਕਤ ਸਾਰੀ ਚਰਚਾ ਦੇ ਆਧਾਰ 'ਤੇ ਕਿਹਾ ਜਾ ਸਕਦਾ ਹੈ ਕਿ ਜੇਕਰ 'ਸੂਫ਼ੀ' ਸ਼ਬਦ ਦੇ ਕਿਸੇ ਹੋਰ ਧਾਤੂ ਤੋਂ ਨਿਕਲਿਆ ਹੋਣ ਬਾਰੇ ਕੋਈ ਠੋਸ ਪ੍ਰਮਾਣ ਸਾਹਮਣੇ ਨਹੀਂ ਆਉਂਦੇ ਤਾਂ ਇਸ ਦੇ 'ਸੂਫ਼' ਸ਼ਬਦ ਤੋਂ ਨਿਕਸਿਆ ਹੋਣ ਵਾਲੀ ਬਹੁ-ਪ੍ਰਚੱਲਿਤ ਧਾਰਨਾ ਨੂੰ ਹੀ ਸਵੀਕਾਰ ਕਰ ਲੈਣਾ ਉਚਿਤ ਹੋਵੇਗਾ। ਇਹ ਗੱਲ ਵੀ ਸਪਸ਼ਟ ਹੈ ਕਿ ਸੂਫ਼ੀ ਕਿਸੇ ਬਾਹਰੀ ਭੇਖ ਦਾ ਸਮਰਥਕ ਨਹੀਂ ਸਗੋਂ ਉਹ ਤਾਂ ਆਤਮਿਕ ਸ਼ੁੱਧੀ ਦੇ ਮਾਰਗ ਦਾ ਪਾਂਧੀ ਹੈ। ਉੱਨੀ ਬਸਤਰ ਉਸ ਦੀ ਬਾਹਰਲੀ ਪਵਿੱਤਰਤਾ ਦਾ ਲਖਾਇਕ ਹੈ।

'ਸੂਫ਼ੀ' ਸ਼ਬਦ ਦੀ ਵਿਉਤਪਤੀ ਵਾਂਗ ਹੀ ਇਸ ਦੇ ਪ੍ਰਚੱਲਿਤ ਹੋਣ ਦੇ ਸਮੇਂ ਬਾਰੇ ਵੀ ਵੱਖੋ ਵੱਖਰੇ ਵਿਚਾਰ ਸਾਹਮਣੇ ਆਏ ਹਨ। ਇਹ ਸ਼ਬਦ ਨਾ ਤਾਂ ਨੌਵੀਂ ਸਦੀ ਵਿੱਚ ਸੰਪਾਦਤ ਹੋਈ ਪੁਸਤਕ *ਸਿਆਹ-ਏ-ਸਿਤਾਹ (Sihah-I-Sittah)* ਵਿੱਚ ਅਤੇ ਨਾ ਹੀ ਅਰਬੀ ਭਾਸ਼ਾ ਦੇ ਕੋਸ਼ *ਕਮਸ (Qamus)* ਵਿੱਚ ਮਿਲਦਾ ਹੈ।[30] *ਕੁਰਆਨ ਸ਼ਰੀਫ਼* ਅਤੇ ਹਦੀਸਾਂ ਵਿੱਚ ਵੀ ਇਸ ਸ਼ਬਦ ਦੀ ਵਰਤੋਂ ਹੋਈ ਨਹੀਂ

---

28. "........The word Sufi for a wearer of woolen garments is incorrect from the point of view of Arabic grammar. The word was invented by some Irani on the pattern of the grammar of his own language and assimilated into Arabic."
(Jalalu'd-din-Humai, '*Misbahu't Hidaya*' (Tehran), p. 81-82, ਉਧਰਿਤ ਡਾ. ਦੇਵਿੰਦਰ ਸਿੰਘ, *ਪੰਜਾਬੀ ਸੂਫ਼ੀ ਸਾਹਿਤ ਅਧਿਐਨ*, ਪੰਨਾ 28.)
29. ਡਾ. ਅਨਵਰ ਚਿਰਾਗ਼, *ਇਸਲਾਮੀ ਚਿੰਤਨ ਅਤੇ ਪੰਜਾਬੀ ਸੂਫ਼ੀ ਕਵਿਤਾ*, ਪੰਨਾ 86.
30. ਡਾ. ਗੁਲਜ਼ਾਰ ਸਿੰਘ ਕੰਗ, *ਸੂਫ਼ੀਮਤ ਸਿਲਸਿਲੇ ਅਤੇ ਸਾਧਕ*, ਪੰਨਾ 29.

ਮਿਲਦੀ।[31] ਸੂਫ਼ੀ ਸ਼ਬਦ ਪੂਰਵ-ਇਸਲਾਮ ਅਰਬੀ ਵਿੱਚ ਵੀ ਪ੍ਰਚੱਲਿਤ ਨਹੀਂ ਸੀ।[32] ਨਿਕਲਸਨ (R.A. Nicholson) ਅਨੁਸਾਰ ਸਾਹਿਤ ਵਿੱਚ ਸੂਫ਼ੀ ਸ਼ਬਦ ਦਾ ਪਹਿਲੀ ਵਾਰੀ ਪ੍ਰਯੋਗ ਉਦਾਸੀਨਾਂ ਦੇ ਇੱਕ ਵਿਸ਼ੇਸ਼ ਵਰਗ ਲਈ ਕੀਤਾ ਗਿਆ ਸੀ।[33] ਇੱਕ ਹੋਰ ਮਤ ਅਨੁਸਾਰ ਪਹਿਲਾਂ ਪਹਿਲ ਕੂਫ਼ਾ ਦੇ ਇੱਕ ਸ਼ੀਆ ਨੇ ਅੱਠਵੀਂ ਸਦੀ ਦੇ ਪਿਛਲੇ ਅੱਧ ਵਿੱਚ ਆਪਣੇ ਨਾਮ ਨਾਲ 'ਅਲਸੂਫ਼ੀ' ਸ਼ਬਦ ਦੀ ਵਰਤੋਂ ਕੀਤੀ ਸੀ।[34] ਪਾਕੀਜ਼ਗੀ ਅਤੇ ਵੈਰਾਗਮਈ ਜੀਵਨ ਬਿਤਾਉਣ ਵਾਲੇ ਇਸਲਾਮਿਕ ਰਹੱਸਵਾਦੀਆਂ ਲਈ 'ਸੂਫ਼ੀ' ਸ਼ਬਦ ਦੀ ਵਰਤੋਂ ਜਾਮੀ ਅਨੁਸਾਰ ਅਬੂ ਹਾਸ਼ਿਮ ਲਈ 777 ਈ. ਦੇ ਨੇੜੇ-ਤੇੜੇ ਹੋਈ ਸੀ। ਉਹ ਕਿਉਂਕਿ 'ਕੂਫ਼ਾ' ਦਾ ਰਹਿਣ ਵਾਲਾ ਸੀ, ਇਸ ਲਈ ਇਹ ਵੀ ਅਨੁਮਾਨ ਲਗਾਇਆ ਜਾਣ ਲੱਗਿਆ ਕਿ ਸੂਫ਼ੀਵਾਦ ਦਾ ਆਰੰਭ ਵੀ 'ਕੂਫ਼ਾ' ਤੋਂ ਹੀ ਹੋਇਆ ਹੋਵੇਗਾ। ਇਸ ਦੇ ਨਾਲ ਹੀ ਇੱਕ ਮੱਤ ਹੋਰ ਵੀ ਪ੍ਰਚੱਲਿਤ ਹੈ ਕਿ ਇਸ ਸ਼ਬਦ ਦੀ ਪਹਿਲੀ ਵਾਰ ਵਰਤੋਂ 'ਹਸਨ ਬਸਰੀ' (ਦੇਹਾਂਤ 728 ਈ.) ਲਈ ਹੋਈ ਸੀ। ਇਸ ਤੋਂ ਸਪਸ਼ਟ ਹੈ ਕਿ ਇਹ ਸ਼ਬਦ ਅਬੂ-ਹਾਸ਼ਿਮ ਤੋਂ ਪਹਿਲਾਂ ਹੀ ਵਰਤਿਆ ਜਾਣਾ ਸ਼ੁਰੂ ਹੋ ਚੁੱਕਿਆ ਸੀ।[35]

ਅਲ ਕੁਰੈਸ਼ੀ (988 ਈ.) ਅਨੁਸਾਰ 'ਸੂਫ਼ੀ' ਸ਼ਬਦ 811 ਈ. ਵਿੱਚ ਪ੍ਰਚੱਲਿਤ ਹੋਇਆ, ਫੇਰ ਪੰਜਾਹ ਸਾਲ ਦੇ ਅੰਦਰ ਇਰਾਕ ਅਤੇ ਦੋ ਸੌ ਸਾਲ ਵਿੱਚ ਸਾਰੇ ਮੁਸਲਿਮ ਰਹੱਸਵਾਦੀਆਂ ਲਈ ਵਰਤਿਆ ਜਾਣ ਲੱਗ ਪਿਆ। ਇਸ ਦੇ ਬਹੁ-ਵਚਨ ਰੂਪ 'ਸੂਫ਼ੀਆ' ਦੀ ਪਹਿਲੀ ਵਾਰ ਵਰਤੋਂ 814 ਈ. ਵਿੱਚ ਹੋਈ ਮੰਨੀ ਜਾਂਦੀ ਹੈ।[36] ਡਾ. ਅਨਵਰ ਚਿਰਾਗ਼ ਨੇ ਉਰਦੂ ਦਾਇਰਾ-ਏ-ਮਆਰਫ਼-ਏ-ਇਸਲਾਮੀਆ ਦੇ ਹਵਾਲੇ ਨਾਲ ਲਿਖਿਆ ਹੈ ਕਿ 'ਸੂਫ਼ੀ' ਸ਼ਬਦ ਦਾ ਇੱਕ ਲਕਬ ਵਜੋਂ ਸਭ ਤੋਂ ਪਹਿਲਾਂ ਅੱਠਵੀਂ ਸਦੀ ਦੇ ਦੂਜੇ ਅੱਧ ਵਿੱਚ ਕੂਫ਼ਾ ਸ਼ਹਿਰ ਦੇ ਜਾਬਿਰ ਬਿਨ ਹੱਯਾਨ ਦੇ ਨਾਮ ਨਾਲ ਪ੍ਰਯੋਗ ਕੀਤਾ ਗਿਆ ਸੀ।[37] ਡਾ. ਗੁਲਜ਼ਾਰ ਸਿੰਘ ਕੰਗ ਨੇ ਵੀ ਖ਼ਲੀਕ ਅਹਿਮਦ ਨਿਜ਼ਾਮੀ ਤੇ ਏ.ਜੇ. ਆਰਬਰੀ ਦੇ ਹਵਾਲੇ ਨਾਲ ਇਸ ਮਤ ਦੀ ਪੁਸ਼ਟੀ ਕੀਤੀ ਹੈ। ਲੇਖਕਾਂ ਵਿੱਚ ਬਸਰੇ ਦੇ ਜਾਹੀਜ (ਦੇਹਾਂਤ 869 ਈ.) ਦੁਆਰਾ ਪਹਿਲੀ ਵਾਰੀ 'ਸੂਫ਼ੀ' ਸ਼ਬਦ ਦਾ ਪ੍ਰਯੋਗ ਕੀਤਾ ਮਿਲਦਾ ਹੈ।[38] ਇਸ ਚਰਚਾ ਦੇ ਆਧਾਰ 'ਤੇ ਕਿਹਾ ਜਾ ਸਕਦਾ ਹੈ ਕਿ ਸੂਫ਼ੀਵਾਦ ਭਾਵੇਂ ਪਹਿਲਾਂ ਹੀ ਆਪਣੀ ਪਛਾਣ ਸਥਾਪਤ ਕਰ ਚੁੱਕਾ ਸੀ ਪਰੰਤੂ 'ਸੂਫ਼ੀ' ਸ਼ਬਦ ਦੀ ਵਰਤੋਂ ਅੱਠਵੀਂ ਸਦੀ ਦੇ ਪਿਛਲੇ ਅੱਧ ਜਾਂ ਨੌਵੀਂ ਸਦੀ ਦੇ ਆਰੰਭ ਵਿੱਚ ਪ੍ਰਚੱਲਿਤ ਹੋਈ ਹੈ ਅਤੇ 822 ਈ. ਤੱਕ ਇਸ ਸ਼ਬਦ ਦਾ ਆਮ ਪ੍ਰਯੋਗ ਹੋਣ ਲੱਗ ਪਿਆ ਸੀ।

ਇਸਲਾਮੀ ਸਾਹਿਤ ਦੀ ਪਰਿਭਾਸ਼ਕ ਸ਼ਬਦਾਵਲੀ ਅਨੁਸਾਰ ਸੂਫ਼ੀਵਾਦ ਨੂੰ ਤਸੱਵੁਫ਼, ਸੂਫ਼ੀ-ਸਾਧਕ ਨੂੰ ਸਾਲਿਕ ਅਤੇ ਸੂਫ਼ੀ-ਸਾਧਨਾ ਨੂੰ ਸਲੂਕ ਕਿਹਾ ਜਾਂਦਾ ਹੈ। ਸਲੂਕ ਅੱਲਾਹ ਦਾ ਪਿਆਰ ਤੇ ਉਸ ਤੱਕ ਰਸਾਈ ਹਾਸਲ ਕਰਨ ਦਾ ਰਸਤਾ/ਤਰੀਕਾ ਹੈ। ਇਸ ਅਧਿਆਤਮਕ ਇਲਮ ਸਦਕਾ ਮਨੁੱਖ ਨੂੰ ਆਪਣੇ ਆਪ ਦੀ ਪਛਾਣ ਅਤੇ ਰੱਬੀ ਗਿਆਨ/ਵਿਸਾਲ ਪ੍ਰਾਪਤ ਹੋ ਜਾਂਦਾ ਹੈ।[39] ਸੂਫ਼ੀਆਂ ਦਾ ਸਭ ਤੋਂ ਵੱਡਾ ਆਦਰਸ਼ ਹੀ ਰੱਬ ਦੀ ਪ੍ਰਾਪਤੀ ਹੈ। ਇਸ ਲਈ ਇੱਕ ਸੂਫ਼ੀ ਦਾ ਫ਼ਰਜ਼ ਹੈ ਕਿ ਉਹ ਸ਼ਰੀਅਤ ਦੀ ਪਾਲਣਾ

31. ਪ੍ਰੋ. ਗੁਰਦੇਵ ਸਿੰਘ, *ਉਹੀ ਪੁਸਤਕ*, ਪੰਨਾ 24.
32. ਡਾ. ਦੇਵਿੰਦਰ ਸਿੰਘ, *ਪੰਜਾਬੀ ਸੂਫ਼ੀ ਸਾਹਿਤ ਅਧਿਐਨ*, ਪੰਨਾ 29.
33. R.A. Nicholson, *The Idea of Personality in Sufism*, p. 7. ਉਧਰਿਤ ਡਾ. ਨਰੇਸ਼, *ਉਹੀ ਪੁਸਤਕ*, ਪੰਨਾ 26.
34. ਡਾ. ਜੀਤ ਸਿੰਘ ਸੀਤਲ, *ਉਹੀ ਪੁਸਤਕ*, ਪੰਨਾ 295.
35. ਡਾ. ਰਤਨ ਸਿੰਘ ਜੱਗੀ, *ਪੰਜਾਬੀ ਸਾਹਿਤ ਦਾ ਸਰੋਤ-ਮੂਲਕ ਇਤਿਹਾਸ*, ਭਾਗ-I, ਪੰਨਾ 220.
36. ਡਾ. ਮਨਮੋਹਨ ਸਿੰਘ, *ਸੂਫ਼ੀਮਤ ਅਤੇ ਧਾਰਮਿਕ ਲਹਿਰਾਂ*, ਪੰਨਾ 2.
37. ਡਾ. ਅਨਵਰ ਚਿਰਾਗ਼, *ਉਹੀ ਪੁਸਤਕ*, ਪੰਨਾ 86.
38. *Encyclopaedia of Religion & Ethics*, Vol. XII, p. 10.
39. ਡਾ. ਅਨਵਰ ਚਿਰਾਗ਼, *ਉਹੀ ਪੁਸਤਕ*, ਪੰਨਾ 109.

ਕਰਦਾ ਹੋਇਆ ਮੰਦ-ਰੁਚੀਆਂ ਅਤੇ ਦੁਸ਼-ਬਿਰਤੀਆਂ, ਅਗਿਆਨ, ਅਭਿਮਾਨ, ਈਰਖਾ, ਸੰਕੀਰਨਤਾ, ਕਾਮ ਤੇ ਕ੍ਰੋਧ ਨੂੰ ਖ਼ਤਮ ਕਰ ਦੇਵੇ। ਇਸ ਪ੍ਰਾਪਤੀ ਲਈ ਇੱਕ ਸੂਫ਼ੀ ਨੂੰ ਕਈ ਅਵਸਥਾਵਾਂ ਅਤੇ ਪੜਾਵਾਂ ਵਿੱਚੋਂ ਲੰਘਣਾ ਪੈਂਦਾ ਹੈ। ਤਸੱਵੁਫ਼ ਵਿੱਚ ਇਨ੍ਹਾਂ ਨੂੰ ਅਹਿਵਾਲ ਅਤੇ ਮੁਕਾਮਾਤ ਕਿਹਾ ਜਾਂਦਾ ਹੈ। ਇਕਬਾਲ ਅਲੀ ਸ਼ਾਹ ਨੇ ਮੁੱਢਲੇ ਸੂਫ਼ੀਆਂ ਦੇ ਵਿਚਾਰਾਂ ਦੇ ਆਧਾਰ 'ਤੇ ਸੂਫ਼ੀ ਸਾਧਨਾ ਦੇ ਚਾਰ ਪੜਾਅ ਹਸਤ (Hast), ਤਰੀਕਤ (Tariqut), ਆਰਿਫ਼ (Araff) ਅਤੇ ਹਕੀਕਤ (Haqequt) ਦੱਸੇ ਹਨ।[40] ਪ੍ਰੋ. ਗੁਲਵੰਤ ਸਿੰਘ ਨੇ ਕਾਸਿਮ ਗ਼ਨੀ ਦੇ ਹਵਾਲੇ ਨਾਲ ਸੱਤ ਮੁਕਾਮਾਤ ਕ੍ਰਮਵਾਰ ਤੌਬਾ, ਵਰਅ (ਪਰਹੇਜ਼ਗਾਰੀ, ਚਿੱਤ-ਸੰਜਮ), ਜ਼ੁਹਦ, ਫ਼ਕਰ, ਸਬਰ, ਤਵੱਕਲ ਅਤੇ ਰਜ਼ਾ ਦਾ ਜ਼ਿਕਰ ਕੀਤਾ ਹੈ।[41] ਇਸੇ ਤਰ੍ਹਾਂ ਇੱਕ ਹੋਰ ਸ਼ਿਰੋਮਣੀ ਫ਼ਾਰਸੀ ਸੂਫ਼ੀ ਸੰਤ ਕਵੀ ਤੇ ਵਿਚਾਰਕ ਹਜ਼ਰਤ ਫ਼ਰੀਦ-ਉਦ-ਦੀਨ ਅੱਤਾਰ ਨੇ ਸਲੂਕ ਦੀਆਂ ਸੱਤ ਅਵਸਥਾਵਾਂ : ਤਲਬ, ਇਸ਼ਕ, ਮਾਰਫ਼ਤ, ਮਹਵੀਅਤ, ਵਹਿਦਤ, ਹੈਰਤ ਅਤੇ ਫ਼ਨਾ ਬਿਆਨ ਕਰਕੇ ਸੂਫ਼ੀ ਸਾਧਨਾ ਦਾ ਮਾਰਗ ਨਿਸ਼ਚਿਤ ਕਰਨ ਦਾ ਯਤਨ ਕੀਤਾ ਹੈ।[42] ਇੱਥੇ ਧਿਆਨ ਯੋਗ ਨੁਕਤਾ ਇਹ ਹੈ ਕਿ ਅੱਤਾਰ ਨੇ ਸਾਧਾਰਨ ਵਿਅਕਤੀ ਲਈ ਸਾਧਨਾ ਦੀ ਇੱਕ ਸਾਧਾਰਨ ਜਿਹੀ ਕੋਟੀ ਨਿਰਧਾਰਤ ਕੀਤੀ ਹੈ ਕਿ ਉਹ ਇੱਕ ਵਾਰ ਆਪਣੇ ਪ੍ਰਭੂ ਦੇ ਦਰਸ਼ਨ ਕਰ ਲਵੇ। ਸੂਫ਼ੀ ਸਾਧਕ ਦੀ ਅਧਿਆਤਮਕ ਯਾਤਰਾ ਦਾ ਉਚਤਮ ਟੀਚਾ ਸਮਝੀਆਂ ਜਾਂਦੀਆਂ ਫ਼ਨਾ ਤੇ ਬਕਾ ਦੀਆਂ ਅਵਸਥਾਵਾਂ ਦਾ ਜ਼ਿਕਰ ਇਨ੍ਹਾਂ ਪੜਾਵਾਂ ਵਿੱਚ ਨਹੀਂ ਕੀਤਾ ਗਿਆ। ਸੋ ਇਨ੍ਹਾਂ ਨੂੰ ਸੂਫ਼ੀ ਸਾਧਨਾ ਦਾ ਸੰਪੂਰਨ ਦਰਸ਼ਨ ਨਹੀਂ ਮੰਨਿਆ ਜਾ ਸਕਦਾ। ਪੰਜਾਬੀ ਕਵੀ ਮੀਆਂ ਮੁਹੰਮਦ ਬਖ਼ਸ਼ ਨੇ ਵੀ "ਸੈਫ਼-ਉਲ-ਮਲੂਕ" ਦੇ ਆਰੰਭ ਵਿੱਚ ਇਨ੍ਹਾਂ 'ਮੁਕਾਮਾਤ' ਬਾਰੇ ਜ਼ਿਕਰ ਕੀਤਾ ਹੈ।

ਆਮ ਤੌਰ 'ਤੇ ਵਿਦਵਾਨਾਂ ਦੁਆਰਾ ਸੂਫ਼ੀ ਸਾਧਨਾ ਦੇ ਹੇਠ ਲਿਖੇ ਚਾਰ ਪੜਾਅ[43] ਸਵੀਕਾਰ ਕੀਤੇ ਗਏ ਹਨ :

(1) ਸ਼ਰੀਅਤ : (ਹਜ਼ਰਤ ਮੁਹੰਮਦ (ਸ.) ਦੁਆਰਾ ਪੇਸ਼ ਕੀਤੇ ਗਏ ਧਾਰਮਕ ਵਿਧੀ ਵਿਧਾਨ ਦੀ ਪਾਲਣਾ)

(2) ਤਰੀਕਤ : (ਮੁਰਸ਼ਿਦ ਦੀ ਬੈਅਤ ਉਪਰੰਤ ਕੀਤੀ ਪੈਰਵੀ)

(3) ਮਾਰਿਫ਼ਤ : (ਇਲਾਹੀ ਗਿਆਨ/ਇਲਾਹੀ ਦੀਦਾਰ)

(4) ਹਕੀਕਤ : (ਅੱਲਾਹ ਦੀ ਜ਼ਾਤ ਨਾਲ ਵਿਸਾਲ)

ਇਸ ਨੂੰ ਚਤੁਰਾਂਗ ਮਾਰਗ ਵੀ ਕਿਹਾ ਜਾਂਦਾ ਹੈ, ਕਿਉਂਕਿ ਇਸ ਉੱਤੇ ਚਲਦਿਆਂ ਹੋਇਆਂ ਹੀ ਇੱਕ ਸੂਫ਼ੀ ਆਪਣੇ ਜੀਵਨ ਮਨੋਰਥ ਵਿੱਚ ਸਫ਼ਲ ਹੋ ਸਕਦਾ ਹੈ। 'ਸ਼ਰੀਅਤ' ਤੋਂ ਭਾਵ ਕੁਰਆਨ ਅਤੇ ਹਦੀਸ ਦੁਆਰਾ ਦਰਸਾਏ ਗਏ ਵਿਧੀ-ਵਿਧਾਨਾਂ ਦੀ ਪਾਲਣਾ ਕਰਨਾ ਹੈ। ਇਹ ਸੂਫ਼ੀ ਸਾਧਨਾ ਦੀ ਮੁੱਢਲੀ ਪੱਧਰ ਹੈ।

ਜਗਤ ਪ੍ਰਸਿੱਧ ਮਹਾਨ ਸੂਫ਼ੀ ਕਵੀ ਰੂਮੀ ਨੇ ਆਪਣੀ ਸ਼ਾਹਕਾਰ ਰਚਨਾ *ਮਸਨਵੀ* ਦੇ ਪੰਜਵੇਂ ਭਾਗ (ਦਫ਼ਤਰ) ਵਿੱਚ 'ਸ਼ਰੀਅਤ' ਨੂੰ ਜਗਦੇ ਦੀਪਕ ਸਮਾਨ ਕਿਹਾ ਹੈ, ਜਿਹੜਾ ਮਾਰਗ ਨੂੰ ਰੋਸ਼ਨ ਕਰਦਾ ਹੈ। ਉਸ ਉਪਰ ਚੱਲਣ ਨੂੰ 'ਤਰੀਕਤ' ਕਿਹਾ ਜਾਂਦਾ ਹੈ। 'ਤਰੀਕਤ' ਤੋਂ ਭਾਵ ਉਹ ਅਧਿਆਤਮਕ ਜਾਂ ਧਾਰਮਕ ਕਿਰਿਆ ਹੈ, ਜਿਸ ਦਾ ਆਸਰਾ ਲੈ ਕੇ ਸੂਫ਼ੀ ਸਾਧਕ, ਸਾਧਨਾ ਦੇ ਮਾਰਗ 'ਤੇ ਅੱਗੇ ਵਧਦਾ ਹੈ। ਦੂਸਰੇ ਸ਼ਬਦਾਂ ਵਿੱਚ 'ਸ਼ਰੀਅਤ' ਦੇ ਆਂਤਰਿਕ/ਆਤਮਿਕ ਪੱਖ ਦਾ ਨਾਮ ਹੀ 'ਤਰੀਕਤ' ਹੈ। 'ਤਰੀਕਤ'

---

40. Iqbal Ali Shah, *Islamic Sufism*, 1979, p. 31-32.
41. ਪ੍ਰੋ. ਗੁਲਵੰਤ ਸਿੰਘ, *ਇਸਲਾਮ ਅਤੇ ਸੂਫ਼ੀਵਾਦ*, ਪੰਨਾ 106.
42. ਡਾ. ਗੁਰਦੇਵ ਸਿੰਘ, *ਪੰਜਾਬੀ ਸੂਫ਼ੀ - ਸਾਹਿਤ ਸੰਦਰਭ ਗ੍ਰੰਥ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1989, ਪੰਨੇ 228-229.
43. ਡਾ. ਅਨਵਰ ਚਿਰਾਗ਼, *ਇਸਲਾਮੀ ਚਿੰਤਨ ਅਤੇ ਪੰਜਾਬੀ ਸੂਫ਼ੀ ਕਵਿਤਾ*, ਪੰਨਾ 119.

ਦੀ ਸਥਿਤੀ ਵਿੱਚ ਯਾਤਰੀ ਪਸ਼ਚਾਤਾਪ, ਸੰਜਮ, ਤਿਆਗ, ਧੀਰਜ, ਈਸ਼ਵਰ ਵਿੱਚ ਵਿਸ਼ਵਾਸ, ਸੀਮਤ ਭੋਜਨ ਤੇ ਸੀਮਤ ਬੋਲਣਾ ਆਦਿ ਗੁਣਾਂ ਨੂੰ ਪੂਰੀ ਤਰ੍ਹਾਂ ਗ੍ਰਹਿਣ ਕਰ ਲੈਂਦਾ ਹੈ। ਇਉਂ 'ਤਰੀਕਤ' ਦਾ ਅਰਥ ਮਨ ਨੂੰ ਸੋਧਣਾ ਹੈ। 'ਸ਼ਰੀਅਤ' ਤੱਕ ਉਹ ਸਾਧਕ ਮੋਮਿਨ ਹੈ। ਇਸ ਤੋਂ ਬਾਅਦ ਉਹ 'ਇਸ਼ਕ' ਦੇ ਰਾਹ ਦਾ ਪਾਂਧੀ ਬਣਦਾ ਹੈ, ਜਿਸਨੂੰ 'ਸਾਲਿਕ' (ਯਾਤਰੀ) ਕਿਹਾ ਜਾਂਦਾ ਹੈ।

ਤੀਸਰੀ ਅਵਸਥਾ 'ਮਾਰਿਫ਼ਤ' ਭਾਵ ਸੱਚੇ ਅਧਿਆਤਮਕ ਗਿਆਨ ਦੀ ਹੈ। ਇੱਥੇ ਤਰਕ ਜਾਂ ਬੁੱਧੀ ਨਾਲ ਕੰਮ ਨਹੀਂ ਚਲਦਾ ਸਗੋਂ ਇਲਾਹੀ 'ਮਾਰਿਫ਼ਤ' ਦੀ ਪ੍ਰਾਪਤੀ ਰੱਬੀ ਰਹਿਮਤ 'ਤੇ ਨਿਰਭਰ ਕਰਦੀ ਹੈ। ਅਸ਼ਾਂਤ ਆਤਮਾ ਤੇ ਵਿਯੋਗ ਵਿੱਚ ਵਿੰਨ੍ਹੀ ਰੂਹ ਇੱਥੇ ਪਹੁੰਚ ਕੇ ਸ਼ਾਂਤੀ ਤੇ ਸੰਤੁਲਨ ਦਾ ਰਸ ਮਾਣਦੀ ਹੈ ਅਤੇ ਉਸ ਨੂੰ 'ਇਰਫ਼ਾਨ' ਭਾਵ ਬ੍ਰਹਮ-ਗਿਆਨ ਹੋਣ ਲੱਗਦਾ ਹੈ। ਇਸ ਗਿਆਨ ਸਦਕਾ ਮਨੁੱਖ ਨੂੰ ਖ਼ੁਦਾ ਨਾਲ ਅਭਿੰਨਤਾ ਦਾ ਅਹਿਸਾਸ ਹੋਣ ਲੱਗਦਾ ਹੈ। ਇਉਂ ਇਹ ਅਵਸਥਾ ਆਪਣੇ ਆਪ ਨੂੰ ਪਛਾਨਣ ਦੀ ਹੈ।

ਅਖ਼ੀਰਲੀ ਮੰਜ਼ਲ 'ਤੇ ਪਹੁੰਚਣ ਨੂੰ 'ਹਕੀਕਤ' ਦੀ ਪ੍ਰਾਪਤੀ ਮੰਨਿਆ ਜਾਂਦਾ ਹੈ। ਹਰ ਸਮੇਂ ਖ਼ੁਦਾ ਦੇ ਪ੍ਰੇਮ ਵਿੱਚ ਰੰਗਿਆ ਰਹਿਣ ਕਰਕੇ ਸਾਧਕ 'ਸੱਚ' ਦੀ ਪਛਾਣ ਕਰਨ ਦੇ ਯੋਗ ਹੋ ਜਾਂਦਾ ਹੈ। ਸੱਚ ਦੀ ਪਛਾਣ, ਸੱਚ ਦਾ ਦੀਦਾਰ, ਸੱਚ ਦਾ ਅਨੁਭਵ ਹੀ 'ਹਕੀਕਤ' ਹੈ। ਇਹੋ 'ਹਕੀਕਤ' ਵਾਸਤਵਿਕ ਸੱਚ ਹੈ, ਕਿਉਂਕਿ ਬਾਕੀ ਸਭ ਕੁਝ ਮਾਇਆ ਹੈ, ਭਰਮ ਹੈ, ਮਿੱਥਿਆ ਹੈ। 'ਹਕੀਕਤ' ਨੂੰ ਪਰਮ-ਸੱਤ ਦੀ ਅਵਸਥਾ ਵੀ ਕਿਹਾ ਜਾਂਦਾ ਹੈ। ਇਸ ਵਿੱਚ ਪਰਮ-ਸੱਤਾ ਦੇ ਭੇਦ ਨੂੰ ਸਮਝਦਾ ਹੋਇਆ ਜਿਗਿਆਸੂ, ਉਸ ਵਿੱਚ ਪੂਰੀ ਤਰ੍ਹਾਂ ਲੀਨ ਹੋ ਜਾਂਦਾ ਹੈ। 'ਹਕੀਕਤ' ਨਾਲ ਸੰਯੋਗ ਦੇ ਨਤੀਜੇ ਵਜੋਂ ਸਾਧਕ 'ਫ਼ਨਾ' ਦੀ ਹਾਲਤ ਵਿੱਚ ਪਹੁੰਚਦਾ ਹੈ, ਜਿੱਥੇ ਉਸ ਦੀ ਨਿੱਜੀ ਹੋਂਦ ਜਾਂ ਵਿਅਕਤੀਗਤ ਆਤਮਾ, ਅਸੀਮ ਪਰਮ-ਸੱਤਾ ਵਿੱਚ ਅਭੇਦ ਹੋ ਜਾਂਦੀ ਹੈ। ਇਉਂ ਸਾਫ਼ ਦਿਲ ਅਤੇ ਪਾਕੀਜ਼ਾ ਜ਼ਮੀਰ ਵਾਲਾ ਸੂਫ਼ੀ 'ਹਕੀਕਤ' ਦੇ ਬਾਹਰੀ ਤੇ ਅੰਤਰੀਵੀ ਪੱਖ, ਏਕਤਾ ਅਤੇ ਅਨੇਕਤਾ ਦਾ ਪੂਰਨ ਅਨੁਭਵ ਗ੍ਰਹਿਣ ਕਰਦਾ ਹੈ ਅਤੇ ਉਸ ਦਾ ਲਕਸ਼ ਜਾਂ ਧਿਆਨ, ਕੇਂਦਰ ਨਾਲ ਇਕਮਿਕ ਹੋ ਜਾਂਦਾ ਹੈ। ਇਸ ਅਵਸਥਾ ਨੂੰ ਅਭੇਦ ਅਵਸਥਾ, ਵਸਲ, ਇਕਰੂਪਤਾ ਜਾਂ 'ਬਕਾ' (ਸਦੀਵਤਾ, ਅਮਰਤਾ) ਵੀ ਕਿਹਾ ਜਾਂਦਾ ਹੈ। ਇਸੇ ਅਵਸਥਾ ਨੂੰ ਪ੍ਰਾਪਤ ਹੋਣਾ ਸੂਫ਼ੀ ਸਾਧਨਾ ਦਾ ਅੰਤਿਮ ਲਕਸ਼ ਮੰਨਿਆ ਗਿਆ ਹੈ।

ਇਉਂ ਸੂਫ਼ੀ ਸਾਧਨਾ ਅਸਲ ਵਿੱਚ ਪ੍ਰੇਮ-ਸਾਧਨਾ ਹੈ। ਇਸ ਕਰਕੇ ਕੁਝ ਵਿਦਵਾਨ ਸੂਫ਼ੀਆਂ ਦੀ ਸਾਧਨਾ ਵਿਧੀ ਨੂੰ ਸੂਫ਼ੀਮਤ/ਸੂਫ਼ੀਵਾਦ ਆਖਣਾ ਉਚਿਤ ਨਹੀਂ ਮੰਨਦੇ। ਉਨ੍ਹਾਂ ਅਨੁਸਾਰ ਉਹ ਹਰ ਸਾਧਕ ਸੂਫ਼ੀ ਹੁੰਦਾ ਹੈ, ਜਿਸ ਦੀ ਆਤਮਾ ਆਪਣੇ ਮੂਲ ਅਥਵਾ ਪ੍ਰਮਾਤਮਾ ਦੇ ਵਿਯੋਗ ਵਿੱਚ ਵਿਆਕੁਲ ਹੈ ਅਤੇ ਉਸ ਨੂੰ ਮਿਲਣ ਲਈ ਤਾਂਘਦੀ ਹੈ। ਇਹ ਇੱਕ ਵਿਸ਼ੇਸ਼ ਪ੍ਰਕਾਰ ਦੀ ਅਨੁਭੂਤੀ ਹੈ, ਜਿਹੜੀ ਨਿਰੋਲ ਆਂਤਰਿਕ ਹੈ ਅਤੇ ਇਸ ਦਾ ਅਰਥ ਤੇ ਅਨੁਭਵ ਹਰ ਸੂਫ਼ੀ ਲਈ ਨਿਰੋਲ ਵਿਅਕਤੀਗਤ ਹੁੰਦਾ ਹੈ। ਜਿਵੇਂ ਫ਼ੁੱਲ ਦੀ ਸਰੀਰਕ ਸੰਚਰਨਾ ਬਾਰੇ ਤਾਂ ਖੋਜਕਾਰਾਂ ਦਾ ਸਹਿਮਤ ਹੋਣਾ ਸੰਭਵ ਹੈ ਪਰ ਉਸ ਦੀ ਸੁਗੰਧ ਦਾ ਅਨੁਭਵ ਕਰਦੇ ਸਮੇਂ ਹਰ ਵਿਅਕਤੀ ਦਾ ਅਨੁਭਵ ਵੱਖਰਾ ਹੁੰਦਾ ਹੈ। ਇਸ ਕਰਕੇ ਸੂਫ਼ੀ ਸਾਧਕਾਂ ਦੇ ਅਧਿਆਤਮਕ ਅਨੁਭਵ ਨੂੰ ਵੀ ਕਿਸੇ ਨਿਸ਼ਚਿਤ ਸਿਧਾਂਤ ਅਨੁਸਾਰ ਸਮਝ ਸਕਣਾ ਸੰਭਵ ਨਹੀਂ ਮੰਨਿਆ ਜਾਂਦਾ।[44] ਫਿਰ ਵੀ ਸੂਫ਼ੀਆਂ ਦੀ ਵਿਚਾਰਧਾਰਾ ਤੇ ਦਰਸ਼ਨ ਲਈ ਆਮ ਪ੍ਰਚੱਲਿਤ ਸ਼ਬਦ ਤਸੱਵੁਫ਼ ਜਾਂ ਸੂਫ਼ੀਵਾਦ ਦੀ ਵਰਤੋਂ ਕਰ ਲਈ ਜਾਂਦੀ ਹੈ।

ਸੂਫ਼ੀ ਸਾਧਨਾ ਵਿਧੀ ਨੂੰ ਇੱਕ ਸਿਧਾਂਤ ਰੂਪ ਵਿੱਚ ਸਥਾਪਤ ਕਰਨ ਦਾ ਸਿਹਰਾ ਮੁਗ਼ੀਸੁਲਹਸਨ ਬਿਨ ਮਨਸੂਰ-ਉਲ-ਹੱਲਾਜ (847-923 ਈ.) ਦੇ ਸਿਰ ਮੰਨਿਆ ਜਾਂਦਾ ਹੈ, ਜਿਸ ਨੂੰ ਮਨਸੂਰ ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ। ਉਸ ਅਨੁਸਾਰ ਪ੍ਰਭੂ-ਪ੍ਰੇਮ ਆਪਣੀ ਸਿਖ਼ਰ 'ਤੇ ਪਹੁੰਚ ਕੇ ਸਾਧਕ ਨੂੰ ਪ੍ਰਮਾਤਮਾ ਰੂਪ ਬਣਾ ਦਿੰਦਾ ਹੈ। ਇਸੇ ਆਧਾਰ ਉਪਰ ਉਸ ਨੇ 'ਅਨਲਹਕ' ਅਥਵਾ 'ਅਹੰਬ੍ਰਹਮਸਮਿ'

---

44. ਡਾ. ਨਰੇਸ਼, *ਸੂਫ਼ੀਮਤ ਅਤੇ ਸੂਫ਼ੀ-ਕਾਵਿ*, ਪੰਨਾ 34.

(ਮੈਂ ਹੀ ਬ੍ਰਹਮ ਹਾਂ) ਦਾ ਐਲਾਨ ਕੀਤਾ, ਜਿਸ ਦੇ ਸਿੱਟੇ ਵਜੋਂ ਕੱਟੜ ਮੁਸਲਿਮ ਸ਼ਾਸਕਾਂ ਨੇ ਉਸ ਨੂੰ ਨੌਂ ਸਾਲ ਜੇਲ੍ਹਾਂ ਵਿੱਚ ਤਸੀਹੇ ਦੇਣ ਉਪਰੰਤ ਆਖ਼ਰ ਫ਼ਾਂਸੀ ਚਾੜ੍ਹ ਦਿੱਤਾ।[45] ਮੁਸਲਿਮ ਸ਼ਾਸਕਾਂ ਦਾ ਇਹ ਦਮਨ-ਚੱਕਰ ਅਤੇ ਰੂੜ੍ਹੀਵਾਦੀ ਮੁਸਲਮਾਨਾਂ ਦਾ ਕੱਟੜ ਵਿਰੋਧ ਵੀ ਸੂਫ਼ੀਵਾਦ ਦੇ ਪ੍ਰਚਾਰ ਤੇ ਪਾਸਾਰ ਦੀ ਰਫ਼ਤਾਰ ਨੂੰ ਮੱਠਾ ਨਾ ਕਰ ਸਕਿਆ। ਪ੍ਰਭੂ-ਪ੍ਰੇਮ ਦੇ ਸਿਧਾਂਤ ਨੂੰ ਅਬੂ ਬਕਰ ਸ਼ਿਬਲੀ (ਮ੍ਰਿਤੂ 946 ਈ.) ਨੇ ਹੋਰ ਵੀ ਦ੍ਰਿੜ੍ਹ ਕਰਵਾਉਣ ਹਿਤ ਪ੍ਰਯਤਨ ਆਰੰਭ ਕੀਤੇ, ਫ਼ਲਸਰੂਪ ਉਸ ਨੂੰ ਵੀ ਪਾਗ਼ਲਖ਼ਾਨੇ ਵਿੱਚ ਬੰਦ ਕਰ ਦਿੱਤਾ ਗਿਆ।[46] ਇਸ ਦਮਨ-ਚੱਕਰ ਕਾਰਨ ਜਨ-ਸਾਧਾਰਨ ਦੇ ਮਨਾਂ ਵਿੱਚ ਸੂਫ਼ੀਆਂ ਪ੍ਰਤਿ ਸ਼ਰਧਾ ਹੋਰ ਵੀ ਪ੍ਰਬਲ ਹੋ ਗਈ ਅਤੇ ਗਿਆਰਵੀਂ ਸਦੀ ਵਿੱਚ ਅਬੂ ਹਮੀਦ ਗ਼ੱਜ਼ਾਲੀ (1058-1111 ਈ.) ਦੁਆਰਾ ਸੂਫ਼ੀਵਾਦ ਦੀ ਵਿਆਖਿਆ ਇਸਲਾਮ ਦੇ ਇੱਕ ਅੰਗ ਵਜੋਂ ਕੀਤੀ ਗਈ ਅਤੇ ਕੱਟੜਪੰਥੀਆਂ ਦੇ ਵਿਰੋਧ ਨੂੰ ਠੱਲ੍ਹ ਪਾਉਣ ਦੇ ਯਤਨ ਆਰੰਭ ਕੀਤੇ ਗਏ।

ਸੂਫ਼ੀਵਾਦ ਦਾ ਵਿਕਾਸ ਦੁਨੀਆਂਦਾਰੀ ਦੇ ਤਿਆਗ ਦੀ ਭਾਵਨਾ ਵਿਚੋਂ ਹੋਇਆ ਹੈ, ਕਿਉਂਕਿ ਇਹ ਰੱਬੀ ਅਨੁਭਵ ਨੂੰ ਰੂਹਾਨੀ ਸਾਦਗੀ ਰਾਹੀਂ ਅਮਲੀ ਜੀਵਨ ਵਿੱਚ ਧਾਰਨ ਕਰਨ ਦੀ ਸਾਧਨਾ ਹੈ। ਹੁਣ ਆਮ ਤੌਰ 'ਤੇ ਹਜ਼ਰਤ ਮੁਹੰਮਦ (ਸ.) (ਦੇਹਾਂਤ 632 ਈ.) ਦੁਆਰਾ ਇਸਲਾਮ ਦੀ ਸਥਾਪਨਾ ਨਾਲ ਹੀ ਸੂਫ਼ੀਵਾਦ ਦਾ ਆਗਮਨ ਜਾਂ ਇਤਿਹਾਸਕ ਆਰੰਭ ਹੋਇਆ ਮੰਨਿਆ ਜਾਂਦਾ ਹੈ[47] ਕਿਉਂਕਿ ਆਪ (ਸ.) ਦੁਆਰਾ ਪ੍ਰਯੁਕਤ 'ਇਹਸਾਨ' ਸ਼ਬਦ ਅਜੋਕੇ 'ਤਸੱਵੁਫ਼' ਨਾਲ ਭਾਵਾਰਥ ਇੱਕਸੁਰਤਾ ਦਾ ਲਖਾਇਕ ਹੈ। ਸੂਫ਼ੀਆਂ ਦੀ ਧਾਰਮਿਕ ਟੇਕ ਇਸਲਾਮ ਅਤੇ ਧਾਰਮਿਕ ਪੁਸਤਕ ਕੁਰਆਨ ਹੈ। ਇਸ ਬਾਰੇ ਇੱਕ ਹੋਰ ਮੱਤ ਅਨੁਸਾਰ ਹਜ਼ਰਤ ਮੁਹੰਮਦ (ਸ.) ਤੋਂ ਬਾਅਦ ਜਿਹੜੇ ਸਾਧਕ ਕੁਰਆਨ ਦੀ ਇਲਾਹੀ ਸਾਦਗੀ 'ਤੇ ਪੂਰੇ ਉੱਤਰੇ ਉਨ੍ਹਾਂ ਨੇ ਆਪਣੇ ਆਪ ਨੂੰ ਪਦਾਰਥਕ ਖ਼ੁਸ਼ੀਆਂ ਅਤੇ ਝਮੇਲਿਆਂ ਤੋਂ ਮੁਕਤ ਕਰਕੇ ਪ੍ਰਭੂ ਸਿਮਰਨ ਲਈ ਮੁਕਤ ਕਰ ਲਿਆ। ਇਹੀ ਸਾਧਕ ਸੂਫ਼ੀਵਾਦ ਦੇ ਜਨਮਦਾਤੇ ਹਨ।[48] ਸ਼ੁਰੂ ਸ਼ੁਰੂ ਵਿੱਚ ਇਨ੍ਹਾਂ ਸਾਧਕਾਂ ਨੂੰ 'ਮੁੱਕਰਾਬੀਨ' (ਰੱਬ ਦੇ ਮਿੱਤਰ), ਸਹਿਮਿਨ (ਧੀਰਜਧਾਰੀ ਮਹਾਤਮਾ ਲੋਕ), 'ਅਬਰਾਰ' (ਧਾਰਮਿਕ ਵਿਅਕਤੀ), ਜ਼ੁਹਦ (ਪਵਿੱਤਰ ਮਨੁੱਖ) ਆਦਿ ਨਾਵਾਂ ਨਾਲ ਪੁਕਾਰਿਆ ਜਾਂਦਾ ਰਿਹਾ ਹੈ।[49] ਦੂਸਰੀ ਸਦੀ ਹਿਜਰੀ ਤੱਕ ਸੂਫ਼ੀਵਾਦ ਦੀ ਸਥਾਪਤੀ ਹੋ ਚੁੱਕੀ ਸੀ ਅਤੇ ਇਸ ਤੋਂ ਪਿੱਛੋਂ ਇਹ ਆਪਣੇ ਵਿਕਾਸ ਮਾਰਗ ਉਪਰ ਲਗਾਤਾਰ ਅੱਗੇ ਵਧਦਾ ਰਿਹਾ ਹੈ। ਇਸ ਲਈ ਇਹ ਗੱਲ ਕਾਫ਼ੀ ਸਹੀ ਜਾਪਦੀ ਹੈ ਕਿ ਮੁੱਢਲੇ ਸਮੇਂ ਵਿੱਚ ਸੂਫ਼ੀ ਸਾਧਕਾਂ ਨੂੰ ਨਾ ਤਾਂ ਸੂਫ਼ੀ ਕਿਹਾ ਜਾਂਦਾ ਸੀ ਅਤੇ ਨਾ ਹੀ ਸੂਫ਼ੀਵਾਦ ਦੀ ਇਸਲਾਮ ਨਾਲੋਂ ਕੋਈ ਵਿਲੱਖਣਤਾ ਸਥਾਪਤ ਹੋਈ ਸੀ।

ਇਸ ਚਰਚਾ ਉਪਰੰਤ ਕਿਹਾ ਜਾ ਸਕਦਾ ਹੈ ਕਿ ਭਾਵੇਂ ਸੂਫ਼ੀਵਾਦ ਦਾ ਆਰੰਭ ਛੇਵੀਂ-ਸੱਤਵੀਂ ਸਦੀ ਦੌਰਾਨ ਹੀ ਹੋ ਚੁੱਕਿਆ ਸੀ ਪਰੰਤੂ ਇਸ ਦੀ ਸੁਤੰਤਰ ਪਛਾਣ, 'ਸੂਫ਼ੀ' ਸ਼ਬਦ ਦੀ ਵਰਤੋਂ ਆਰੰਭ ਹੋਣ ਨਾਲ ਅੱਠਵੀਂ-ਨੌਵੀਂ ਸਦੀ ਵਿੱਚ ਸਥਾਪਤ ਹੋਈ ਆਰੰਭ ਹੋਈ। ਬਸਰਾ ਅਤੇ ਕੂਫ਼ਾ ਸੂਫ਼ੀਵਾਦ ਦੇ

---

45. *ਉਹੀ ਪੁਸਤਕ*, ਪੰਨਾ 31.
46. ਡਾ. ਅਨਵਰ ਚਿਰਾਗ਼, *ਉਹੀ ਪੁਸਤਕ*, ਪੰਨਾ 95.
47. (i) ਡਾ. ਮਨਮੋਹਨ ਸਿੰਘ, *ਸੂਫ਼ੀਮਤ ਅਤੇ ਧਾਰਮਿਕ ਲਹਿਰਾਂ*, ਪੰਨਾ 3.
    (ii) ਡਾ. ਗੁਲਜ਼ਾਰ ਸਿੰਘ ਕੰਗ, *ਸੂਫ਼ੀਮਤ ਸਿਲਸਿਲੇ ਅਤੇ ਸਾਧਕ*, ਪੰਨਾ 28.
    (iii) ਡਾ. ਰਤਨ ਸਿੰਘ ਜੱਗੀ, *ਪੰਜਾਬੀ ਸਾਹਿੱਤ ਦਾ ਸਰੋਤ-ਮੂਲਕ ਇਤਿਹਾਸ*, ਭਾਗ-I, ਪੰਨਾ 221.
    (iv) ਡਾ. ਅਨਵਰ ਚਿਰਾਗ਼, *ਇਸਲਾਮੀ ਚਿੰਤਨ ਅਤੇ ਪੰਜਾਬੀ ਸੂਫ਼ੀ ਕਵਿਤਾ*, ਪੰਨਾ 89.
    (v) ਡਾ. ਦੇਵਿੰਦਰ ਸਿੰਘ, *ਪੰਜਾਬੀ ਸੂਫ਼ੀ ਸਾਹਿਤ ਅਧਿਐਨ*, ਪੰਨਾ 30.
    (vi) ਡਾ. ਭਗਤ ਸਿੰਘ, *ਮੱਧਕਾਲੀਨ ਭਾਰਤ ਦੀਆਂ ਸੰਸਥਾਵਾਂ*, ਪੰਨਾ 80.
    (vii) ਪ੍ਰੋ. ਗੁਰਦੇਵ ਸਿੰਘ, *ਪੰਜਾਬੀ ਸੂਫ਼ੀ ਕਾਵਿ ਦਾ ਇਤਿਹਾਸ*, ਪੰਨਾ 12.
48. ਡਾ. ਗੁਲਜ਼ਾਰ ਸਿੰਘ ਕੰਗ, *ਉਹੀ ਪੁਸਤਕ*, ਪੰਨਾ 30.
49. ਡਾ. ਮਨਮੋਹਨ ਸਿੰਘ, *ਉਹੀ ਪੁਸਤਕ*, ਪੰਨਾ 2.

ਮੁੱਢਲੇ ਪ੍ਰਮੁੱਖ ਕੇਂਦਰ ਬਣੇ, ਜਿੱਥੋਂ ਇਸ ਰਹੱਸਵਾਦੀ ਧਾਰਾ ਦਾ ਨਿਯਮਿਤ ਰੂਪ ਵਿੱਚ ਵਿਕਾਸ ਆਰੰਭ ਹੋਇਆ। ਬਸਰਾ ਦੇ ਸੂਫ਼ੀ ਦਰਵੇਸ਼ਾਂ ਵਿੱਚ ਹਸਨ ਬਸਰੀ (643-728 ਈ.) ਦਾ ਨਾਂ ਸਰਵ ਪ੍ਰਮੁੱਖ ਹੈ। ਉਸ ਨੇ ਆਤਮ-ਸ਼ੁੱਧੀ ਲਈ ਸਿਮਰਨ ਅਤੇ ਚਿੰਤਨ ਨੂੰ ਸੂਫ਼ੀ ਉਪਾਸਕ ਦੇ ਸਾਧਨ ਵਜੋਂ ਅਪਣਾਉਣ ਦੀ ਪ੍ਰੇਰਨਾ ਦਿੱਤੀ ਹੈ। ਹਸਨ ਬਸਰੀ ਤੋਂ ਇਲਾਵਾ ਮੁੱਢਲੇ ਸੂਫ਼ੀਆਂ ਵਿੱਚ ਵਿਸ਼ੇਸ਼ ਤੌਰ 'ਤੇ ਹਜ਼ਰਤ ਅਬੂ ਜ਼ਰ (ਰਜ਼ੀ.), ਹਜ਼ਰਤ ਅਬੂ ਹੁਜ਼ੀਫ਼ਾ (ਰਜ਼ੀ.), ਹਜ਼ਰਤ ਉਵੈਸ ਕਰਨੀ, ਸਲਮਾਨ ਫ਼ਾਰਸੀ ਆਦਿ ਦਾ ਜ਼ਿਕਰ ਕੀਤਾ ਜਾ ਸਕਦਾ ਹੈ।

ਦਸਵੀਂ ਸਦੀ ਈ. ਤੱਕ ਸੂਫ਼ੀਵਾਦ ਦੀ ਸੁਤੰਤਰ ਪਛਾਣ ਕਾਇਮ ਹੋ ਚੁੱਕੀ ਸੀ ਅਤੇ ਸੂਫ਼ੀਆਂ ਦੀ ਸਾਧਨਾ-ਵਿਧੀ ਦੇ ਦੋ ਸਿਧਾਂਤਕ ਪਹਿਲੂ ਸਥਾਪਤ ਹੋ ਗਏ ਸਨ, ਜਿਨ੍ਹਾਂ ਨੂੰ 'ਸੁਕਰ' ਅਤੇ 'ਸਹਿਵ' ਦਾ ਨਾਂ ਦਿੱਤਾ ਗਿਆ। 'ਸੁਕਰ' ਸਿਧਾਂਤ ਬਾਯਜ਼ੀਦ ਬਿਸਤਾਮੀ ਤੇ ਮਨਸੂਰ ਹੱਲਾਜ ਅਤੇ 'ਸਹਿਵ' ਸਿਧਾਂਤ ਹਜ਼ਰਤ ਜੁਨੈਦ ਬਗਦਾਦੀ ਨਾਲ ਸਬੰਧਤ ਸੀ। ਤੇਰ੍ਹਵੀਂ ਸਦੀ ਵਿੱਚ ਮਹਾਨ ਕਵੀ ਮੌਲਾਨਾ ਜਲਾਲ-ਉਦ-ਦੀਨ ਰੂਮੀ ਨੇ ਫ਼ਾਰਸੀ ਭਾਸ਼ਾ ਵਿੱਚ ਰਚਿਤ *ਮਸਨਵੀ* ਦੁਆਰਾ ਤਸੱਵੁਫ਼, ਸ਼ਰੀਅਤ ਅਤੇ ਇਸ਼ਕ-ਏ-ਹਕੀਕੀ ਦੇ ਸੂਖ਼ਮ ਭੇਦਾਂ ਦੀ ਕਾਵਿਕ ਤੇ ਕਲਾਤਮਿਕ ਵਿਆਖਿਆ ਕਰਕੇ ਸੂਫ਼ੀਵਾਦ ਨੂੰ ਅੰਤਰ-ਰਾਸ਼ਟਰੀ ਅਧਿਆਤਮਕ ਤੇ ਅਕਾਦਮਿਕ ਜਗਤ ਦਾ ਮਹਿਬੂਬ ਅਤੇ ਗੌਰਵਸ਼ਾਲੀ ਅੰਗ ਬਣਾ ਦਿੱਤਾ। ਸਨਾਈ, ਫ਼ਰੀਦ-ਉਦ-ਦੀਨ ਅੱਤਾਰ, ਸ਼ਮਸ-ਉਦ-ਦੀਨ ਹਾਫ਼ਿਜ਼ ਖ਼ਾਕਾਨੀ, ਸ਼ੇਖ਼ ਸਾਅਦੀ, ਨਿਜ਼ਾਮੀ ਆਦਿ ਇਸੇ ਪਰੰਪਰਾ ਦੇ ਮੁਕੱਦਿਸ ਰੁਕਨ ਹਨ।[50]

ਸੋ ਅਰਬ ਦੇਸ਼ ਤੋਂ ਆਰੰਭ ਹੋ ਕੇ ਸੂਫ਼ੀਵਾਦ ਦਾ ਈਰਾਨ, ਖ਼ੁਰਾਸਾਨ, ਇਰਾਕ ਤੇ ਮਿਸਰ ਆਦਿ ਦੇਸ਼ਾਂ ਵਿੱਚ ਵਧੇਰੇ ਵਿਕਾਸ ਹੋਇਆ। ਇਉਂ ਭਾਰਤ ਵਿੱਚ ਪ੍ਰਵੇਸ਼ ਕਰਨ ਤੋਂ ਪਹਿਲਾਂ ਸੂਫ਼ੀਵਾਦ ਪੂਰੀ ਤਰ੍ਹਾਂ ਵਿਕਾਸ ਕਰ ਚੁੱਕਿਆ ਸੀ। ਭਾਰਤ ਵਿੱਚ ਇਸ ਦਾ ਪ੍ਰਵੇਸ਼ ਮੁਗ਼ਲ ਰਾਜ ਸਥਾਪਤ ਹੋਣ ਤੋਂ ਕਾਫ਼ੀ ਚਿਰ ਪਹਿਲਾਂ ਹੋਇਆ ਸੀ।[51] ਪਰ ਉੱਤਰੀ ਭਾਰਤ ਵਿੱਚ ਇਹ ਮੁਸਲਿਮ ਰਾਜਨੀਤਿਕ ਜਿੱਤਾਂ ਦੇ ਨਾਲ ਹੀ ਜਾਂ ਫ਼ੌਜਾਂ ਤੋਂ ਪਿੱਛੋਂ ਆਏ। ਭਾਰਤ ਵਿੱਚ ਆਏ ਬਹੁਤੇ ਸੂਫ਼ੀ, ਪ੍ਰਚਾਰਕ ਸਨ। ਸੋ ਇਨ੍ਹਾਂ ਨੇ ਆਪਣਾ ਪ੍ਰਚਾਰ ਇਸਲਾਮ ਦੇ ਰਾਜ-ਧਰਮ ਵਜੋਂ ਸਥਾਪਤ ਹੋਣ ਤੋਂ ਮਗਰੋਂ ਆਰੰਭ ਕੀਤਾ। ਦਿੱਲੀ ਉੱਤੇ ਤੁਰਕਾਂ ਦਾ ਕਬਜ਼ਾ ਹੋਣ ਮਗਰੋਂ ਬਹੁਤ ਸਾਰੇ ਸੂਫ਼ੀ ਇਸਲਾਮਿਕ ਮੁਲਕਾਂ ਤੋਂ ਆ ਕੇ ਇੱਥੇ ਟਿਕ ਗਏ ਅਤੇ ਹੌਲੀ-ਹੌਲੀ ਇਨ੍ਹਾਂ ਨੇ ਭਾਰਤ ਦੇ ਵੱਖੋ-ਵੱਖਰੇ ਥਾਵਾਂ 'ਤੇ ਆਪਣੇ ਟਿਕਾਣੇ ਬਣਾ ਲਏ, ਜਿੱਥੋਂ ਸੂਫ਼ੀਵਾਦ ਦਾ ਪ੍ਰਚਾਰ ਹੋਣਾ ਸ਼ੁਰੂ ਹੋ ਗਿਆ। ਇਸ ਦੌਰ ਦੇ ਸੂਫ਼ੀ ਸੰਤ ਇਸਲਾਮੀ ਸ਼ਰੀਅਤ ਦੀ ਪਾਲਣਾ ਕਰਨ ਦੇ ਨਾਲ-ਨਾਲ ਦਰਵੇਸ਼ਾਨਾ ਜੀਵਨ ਬਤੀਤ ਕਰਦੇ ਸਨ।

ਡਾ. ਲਾਜਵੰਤੀ ਰਾਮਾ ਕ੍ਰਿਸ਼ਨਾ ਦਾ ਵਿਚਾਰ ਹੈ ਕਿ ਮੁਸਲਮਾਨਾਂ ਦੁਆਰਾ ਉੱਤਰੀ ਭਾਰਤ ਨੂੰ ਫ਼ਤਹਿ ਕਰਨ ਉਪਰੰਤ ਹੀ ਸੂਫ਼ੀਵਾਦ ਦਾ ਇੱਥੇ ਪ੍ਰਵੇਸ਼ ਹੋਇਆ।[52] ਇੱਕ ਹੋਰ ਮੱਤ ਅਨੁਸਾਰ ਭਾਰਤ ਵਿੱਚ ਸੂਫ਼ੀ ਸਾਧਕ ਨੌਵੀਂ ਸਦੀ ਈਸਵੀ ਵਿੱਚ ਹੀ ਆਉਣੇ ਸ਼ੁਰੂ ਹੋ ਗਏ ਸਨ। ਸਭ ਤੋਂ ਪਹਿਲਾਂ ਆਉਣ ਵਾਲੇ ਸੂਫ਼ੀਆਂ ਵਿੱਚ ਅਬੂ ਹਾਫ਼ਿਜ਼ ਤੇ ਮਨਸੂਰ ਦਾ ਨਾਂ ਲਿਆ ਜਾਂਦਾ ਹੈ। ਗਿਆਰਵੀਂ ਸਦੀ ਵਿੱਚ *ਕਸ਼ਫ਼ੁਲ ਮਹਿਜੂਬ* ਦਾ ਕਰਤਾ ਸ਼ੇਖ਼ ਮਖ਼ਦੂਮ ਅਲੀ ਹੁਜਵੀਰੀ, ਮਹਿਮੂਦ ਗਜ਼ਨਵੀ ਦੇ ਸਪੁੱਤਰ ਨਾਲ ਲਾਹੌਰ ਆਇਆ ਤੇ ਦਾਤਾ ਗੰਜ ਬਖ਼ਸ਼ ਦੇ ਨਾਂ ਨਾਲ ਪ੍ਰਸਿੱਧ ਹੋਇਆ। ਬਾਰ੍ਹਵੀਂ ਸਦੀ ਵਿੱਚ ਖ਼ੁਆਜਾ ਮੁਈਨ-ਉਦ-ਦੀਨ ਚਿਸ਼ਤੀ ਨੇ ਸਹਾਬੁਦੀਨ ਗੌਰੀ ਦੀਆਂ ਫ਼ੌਜਾਂ ਨਾਲ ਭਾਰਤ ਵਿੱਚ ਪ੍ਰਵੇਸ਼ ਕੀਤਾ। ਸ਼ੇਖ਼ ਇਸਮਾਈਲ ਬੁਖ਼ਾਰੀ ਵੀ ਇਸੇ ਸਮੇਂ ਦੌਰਾਨ ਭਾਰਤ ਆਇਆ ਸੀ। ਤੇਰ੍ਹਵੀਂ ਸਦੀ ਵਿੱਚ ਸ਼ੇਖ਼ ਜਲਾਲ-ਉਦੀਨ

50. ਡਾ. ਅਨਵਰ ਚਿਰਾਗ਼, *ਉਹੀ ਪੁਸਤਕ*, ਪੰਨਾ 95-96.
51. (i) ਡਾ. ਮਨਮੋਹਨ ਸਿੰਘ, *ਉਹੀ ਪੁਸਤਕ*, ਪੰਨਾ 6.
(ii) ਡਾ. ਭਗਤ ਸਿੰਘ, *ਉਹੀ ਪੁਸਤਕ*, ਪੰਨਾ 80.
52. Dr. Lajwanti Rama Krishna, *Punjabi Sufi Poets,* Ashajanak Publications, New Delhi, 1973, p. 4.

ਤਬਰੇਜ਼ ਇੱਥੇ ਆਇਆ ਅਤੇ ਇਸ ਤੋਂ ਪਿੱਛੋਂ ਸੂਫ਼ੀਆਂ ਦੀ ਆਮਦ ਦਾ ਸਿਲਸਿਲਾ ਨਿਰੰਤਰ ਚੱਲਦਾ ਰਿਹਾ।[53] ਇਸ ਚਰਚਾ ਦੇ ਆਧਾਰ 'ਤੇ ਭਾਰਤ ਵਿੱਚ ਸੂਫ਼ੀਵਾਦ ਦੀ ਸਥੂਲ ਸਥਾਪਨਾ ਗਿਆਰ੍ਹਵੀਂ ਸਦੀ ਤੋਂ ਆਰੰਭ ਹੋਈ ਮੰਨੀ ਜਾ ਸਕਦੀ ਹੈ ਭਾਵੇਂ ਇਸ ਤੋਂ ਪਹਿਲਾਂ ਵੀ ਸੂਫ਼ੀ ਸੰਤ ਸਿੰਧ ਉੱਤੇ 712 ਈ. ਵਿੱਚ ਮੁਗ਼ਲਾਂ ਦੇ ਪਹਿਲੇ ਹਮਲੇ ਤੋਂ ਬਾਅਦ ਭਾਰਤ ਦੇ ਪੱਛਮੀ ਭਾਗ ਵਿੱਚ ਆਉਣ ਲੱਗ ਪਏ ਸਨ।

ਪੰਜਾਬ ਵਿੱਚ ਸੂਫ਼ੀਵਾਦ ਦਾ ਆਗਮਨ ਗਿਆਰਵੀਂ ਸਦੀ ਈਸਵੀ ਵਿੱਚ ਮਹਿਮੂਦ ਗਜ਼ਨਵੀ ਦੇ ਹਮਲਿਆਂ ਤੋਂ ਬਾਅਦ ਹੋਇਆ। ਪੰਜਾਬ ਦੇ ਮੁੱਢਲੇ ਸੂਫ਼ੀਆਂ ਵਿੱਚ ਹਜ਼ਰਤ ਸ਼ੇਖ਼ ਅਲੀ ਹੁਜਵੀਰੀ (ਮ੍ਰਿ. 1072 ਈ.), ਸੱਈਅਦ ਅਹਿਮਦ ਸੁਲਤਾਨ ਸਖ਼ੀ ਸਰਵਰ (ਮ੍ਰਿ. 1181 ਈ.), ਬਾਬਾ ਸ਼ੇਖ ਫ਼ਰੀਦ (1173-1265 ਈ.) ਅਤੇ ਬਹਾ-ਉਦ-ਦੀਨ ਜ਼ਕਰੀਆ (1178-1267 ਈ.) ਆਦਿ ਦਾ ਜ਼ਿਕਰ ਕੀਤਾ ਜਾ ਸਕਦਾ ਹੈ। ਤੇਰ੍ਹਵੀਂ ਸਦੀ ਈ. ਤੱਕ ਪੰਜਾਬ ਵਿੱਚ ਸੂਫ਼ੀਆਂ ਦੀਆਂ ਚਿਸ਼ਤੀ ਅਤੇ ਸੁਹਰਵਰਦੀ ਸੰਪਰਦਾਵਾਂ ਸਥਾਪਤ ਹੋ ਗਈਆਂ ਸਨ[54] ਅਤੇ ਵਿਚਾਰਾਂ ਤੇ ਸਾਧਨਾ-ਵਿਧੀਆਂ ਦੀ ਭਿੰਨਤਾ ਕਾਰਨ ਸੂਫ਼ੀਵਾਦ ਕਈ ਹੋਰ ਸੰਪਰਦਾਵਾਂ ਵਿੱਚ ਵੰਡਿਆ ਜਾਣ ਲੱਗ ਪਿਆ ਸੀ। ਇਸ ਤੋਂ ਬਾਅਦ ਕਈ ਸਦੀਆਂ ਤੱਕ ਸੂਫ਼ੀਵਾਦ ਦਾ ਲਗਾਤਾਰ ਵਿਕਾਸ ਹੁੰਦਾ ਰਿਹਾ। ਬਾਬਾ ਸ਼ੇਖ਼ ਫ਼ਰੀਦ (1173-1265 ਈ.), ਸ਼ਾਹ ਮੀਰਾ ਜੀ ਚਿਸ਼ਤੀ (1496 ਈ.), ਫ਼ਰੀਦ ਸਾਨੀ ਜਾਂ ਸ਼ੇਖ਼ ਇਬਰਾਹੀਮ (1450-1575 ਈ.), ਸ਼ਾਹ ਹੁਸੈਨ (1539-1599 ਈ.), ਸੁਲਤਾਨ ਬਾਹੂ (1630-1691 ਈ.), ਬੁਲ੍ਹੇ ਸ਼ਾਹ (1680-1758 ਈ.), ਸ਼ਾਹ ਮੁਰਾਦ (-1702 ਈ.), ਅਲੀ ਹੈਦਰ (1690-1785 ਈ.), ਖ਼ੁਆਜਾ ਫ਼ਰਦ ਫ਼ਕੀਰ (1720-1790 ਈ.), ਵਜੀਦ (ਜਨਮ 1130 ਹਿਜਰੀ), ਹਾਸ਼ਿਮ ਸ਼ਾਹ (1735-1843 ਈ.), ਗ਼ੁਲਾਮ ਜੀਲਾਨੀ ਰੋਹਤਕੀ (1751-1823 ਈ.), ਖ਼ੁਆਜਾ ਗ਼ੁਲਾਮ ਫ਼ਰੀਦ (1843-1901 ਈ.), ਗ਼ੁਲਾਮ ਜੀਲਾਨੀ, ਮਾਈ ਪੀਰੋ ਆਦਿ ਪੰਜਾਬੀ ਸੂਫ਼ੀ ਫ਼ਕੀਰਾਂ ਨੇ ਇਸ ਨੂੰ ਜਨ-ਸਾਧਾਰਨ ਤੋਂ ਲੈ ਕੇ ਉੱਚ ਵਰਗ ਤੱਕ ਦੇ ਲੋਕਾਂ ਵਿੱਚ ਮਕਬੂਲ ਕਰਨ ਵਿੱਚ ਅਹਿਮ ਯੋਗਦਾਨ ਪਾਇਆ ਹੈ। ਫ਼ਲਸਰੂਪ ਸੂਫ਼ੀਵਾਦ ਦਾ ਪੰਜਾਬੀ ਭਾਸ਼ਾ, ਸਾਹਿਤ ਅਤੇ ਸੱਭਿਆਚਾਰ ਉਪਰ ਵਿਸ਼ੇਸ਼ ਪ੍ਰਭਾਵ ਦ੍ਰਿਸ਼ਟੀਗੋਚਰ ਹੁੰਦਾ ਹੈ।

---

53. ਡਾ. ਗੁਲਜ਼ਾਰ ਸਿੰਘ ਕੰਗ, *ਉਹੀ ਪੁਸਤਕ*, ਪੰਨਾ 67.
54. ਡਾ. ਅਨਵਰ ਚਿਰਾਗ਼, *ਇਸਲਾਮੀ ਚਿੰਤਨ ਅਤੇ ਪੰਜਾਬੀ ਸੂਫ਼ੀ ਕਵਿਤਾ*, ਪੰਨੇ 97-98.

# ਸ਼ਸਤ੍ਰ ਨਾਮ ਮਾਲਾ ਦਾ ਇਤਿਹਾਸਕ ਮਹੱਤਵ

*ਰਾਜਦੀਪ ਮਹਿਰਾ**

ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਮਹਾਨ ਯੋਧਾ ਕਵੀ, ਸੰਤ ਸਿਪਾਹੀ ਅਤੇ ਬਾਣੀਕਾਰ ਸਨ। "ਗੁਰੂ ਜੀ ਨੂੰ ਅਸਤ੍ਰ ਅਤੇ ਸ਼ਸਤ੍ਰ ਵਿੱਦਿਆ ਨਾਲ ਮੁੱਢੋਂ ਹੀ ਪ੍ਰੇਮ ਸੀ, ਇਸ ਲਈ ਥੋੜ੍ਹੇ ਸਮੇਂ ਵਿੱਚ ਹੀ ਆਪ ਦੋਹਾਂ ਦੇ ਪੂਰਨ ਪੰਡਿਤ ਹੋ ਗਏ।"[1] ਆਪ ਦਾ ਦਰਬਾਰ ਵਿਦਵਾਨਾਂ ਨਾਲ ਸਦਾ ਭਰਿਆ ਰਹਿੰਦਾ ਸੀ, ਜਿਸ ਤੋਂ ਆਪ ਦੇ ਇੱਕ ਮਹਾਨ ਸਾਹਿਤਕਾਰ ਹੋਣ ਬਾਰੇ ਕਿਸੇ ਨੂੰ ਕੋਈ ਸੰਦੇਹ ਨਹੀਂ ਰਹਿੰਦਾ। ਦੂਰੋਂ-ਦੂਰੋਂ ਕਵੀ ਆ ਕੇ ਆਪ ਦੀ ਸੇਵਾ ਵਿੱਚ ਹਾਜ਼ਿਰ ਰਹਿੰਦੇ ਸਨ। ਆਪ ਦਾ ਸੰਕਲਪ ਸੀ ਕਿ ਮੱਤ-ਮਤਾਂਤਰਾਂ ਦੀਆਂ ਸਭ ਪੁਸਤਕਾਂ ਗੁਰਮੁਖੀ ਲਿੱਪੀ ਵਿੱਚ ਹੋਣ ਅਤੇ ਸਿੱਖ ਕੌਮ ਸੰਸਾਰ ਵਿੱਚ ਵਿਦਵਾਨਾਂ ਦੀ ਮੰਡਲੀ ਹੋਵੇ। ਆਨੰਦਪੁਰ ਨੂੰ ਵਿੱਦਿਆ ਦਾ ਕੇਂਦਰ ਬਣਾਉਣ ਵਾਸਤੇ ਆਪ ਨੇ ਸਿੱਖਾਂ ਨੂੰ ਦੂਰ-ਦੂਰ ਇਲਮ ਹਾਸਿਲ ਕਰਨ ਲਈ ਮਸ਼ਹੂਰ ਆਲਿਮਾ ਪਾਸ ਭੇਜਿਆ।

ਭਾਰਤ ਦੇ ਸਾਹਸਹੀਣ ਪੁਰਸ਼ਾਂ ਨੂੰ ਜੀਵਨ ਦਾਨ ਦੇਣ ਲਈ ਆਪ ਨੇ ਵੈਸਾਖ ਸੰਮਤ 1756 (13 ਅਪ੍ਰੈਲ 1699 ਈਸਵੀ) ਨੂੰ ਕੇਸਗੜ੍ਹ ਦੇ ਦੀਵਾਨ ਵਿੱਚ ਅੰਮ੍ਰਿਤ ਦਾਨ ਦਿੱਤਾ ਅਤੇ ਅੰਮ੍ਰਿਤ ਧਾਰੀਆਂ ਨੂੰ ਖਾਲਸਾ ਸੰਗਯਾ ਥਾਪੀ। ਅਨਿਆਏ ਅਤੇ ਜ਼ੁਲਮ ਹੁੰਦਾ ਦੇਖ ਕੇ ਅਤੇ ਭ੍ਰਮਜਾਲਾਂ ਵਿੱਚ ਫਸੇ ਲੋਕਾਂ ਨੂੰ ਵਿਹਲੇ ਪਾਖੰਡਾਂ ਤੋਂ ਬਾਹਰ ਕੱਢਣ ਲਈ ਆਪ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਪ੍ਰਗਟ ਕੀਤੇ ਹੋਏ ਧਰਮ ਦਾ ਵੱਡੇ ਉਤਸ਼ਾਹ ਅਤੇ ਯਤਨ ਨਾਲ ਪ੍ਰਚਾਰ ਆਰੰਭਿਆ ਜਿਸ ਤੋਂ ਪਹਾੜੀ ਰਾਜੇ ਅਤੇ ਸਮੇਂ ਦੇ ਹਾਕਮ ਸਤਿਗੁਰੂ ਦਾ ਸਿਧਾਂਤ ਸਮਝੇ ਬਿਨਾਂ, ਅਕਾਰਣ ਹੀ ਵੈਰੀ ਹੋ ਗਏ ਅਤੇ ਆਪ ਨੂੰ ਆਪਣੀ ਅਤੇ ਸਿੱਖ ਕੌਮ ਦੀ ਰੱਖਿਆ ਲਈ ਕਈ ਯੁੱਧ ਕਰਨੇ ਪਏ।"[2] "ਕੱਤਕ ਸੁਦੀ 5, 8 ਕੱਤਕ, ਸੰਮਤ 1765 (8 ਅਕਤੂਬਰ ਸੰਨ 1708 ਈਸਵੀ) ਨੂੰ ਗੋਦਾਵਰੀ ਨਦੀ ਦੇ ਕਿਨਾਰੇ ਨਾਦੇੜ ਸ਼ਹਿਰ ਪਾਸ, *ਗੁਰੂ ਗ੍ਰੰਥ,* ਅਤੇ ਪੰਥ ਨੂੰ ਗੁਰੂਤਾ ਦੇ ਕੇ ਅਦੁੱਤੀ ਪੇਸ਼ਵਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੋਤੀ ਜੋਤਿ ਸਮਾਅ ਗਏ।"[3]

ਸਿੱਖ ਧਰਮ ਅਤੇ ਸਮਾਜ ਵਿੱਚ *ਗੁਰੂ ਗ੍ਰੰਥ ਸਾਹਿਬ* ਤੋਂ ਬਾਅਦ *ਦਸਮ ਗ੍ਰੰਥ* ਦਾ ਮਹੱਤਵਪੂਰਨ ਸਥਾਨ ਹੈ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਰਚਨਾਵਾਂ ਦੇ ਸੰਗ੍ਰਹਿ ਨੂੰ '*ਦਸਮ-ਗ੍ਰੰਥ*' ਕਿਹਾ ਜਾਂਦਾ ਹੈ। ਗੁਰੂ ਸਾਹਿਬ ਦਾ ਆਪਣਾ ਕਾਵਿ ਅਤੇ ਉਨ੍ਹਾਂ ਦੇ ਦਰਬਾਰੀ ਕਵੀਆਂ ਦੁਆਰਾ ਸਿਰਜਿਆ ਸਾਹਿਤ *ਵਿੱਦਿਆ ਸਾਗਰ* ਨਾਂ ਦੇ ਵਿਸ਼ਾਲ ਗ੍ਰੰਥ ਵਿੱਚ ਸੰਕਲਿਤ ਕੀਤਾ ਗਿਆ ਜਿਸ ਦਾ ਭਾਰ ਇਤਿਹਾਸਕਾਰਾਂ ਨੇ ਨੌਂ ਮਣ ਮੰਨਿਆ ਹੈ। "*ਜ਼ਫ਼ਰਨਾਮੇ*" ਨੂੰ ਛੱਡ ਕੇ ਇਸ ਗ੍ਰੰਥ ਵਿਚਲੀਆਂ ਸਾਰੀਆਂ ਰਚਨਾਵਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਆਨੰਦਪੁਰ ਦੇ ਜੀਵਨ-ਕਾਲ ਤੱਕ ਹੋਂਦ ਵਿੱਚ ਆ ਚੁੱਕੀਆਂ ਸਨ।"[4] ਅਜਿਹੀਆਂ

---

* ਐਮ. ਫਿਲ. (ਪੰਜਾਬੀ), ਪੰਜਾਬੀ ਅਧਿਐਨ ਸਕੂਲ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।

1. ਪ੍ਰੋ. ਕਿਰਪਾਲ ਸਿੰਘ ਕਸੇਲ, ਡਾ. ਪਰਮਿੰਦਰ ਸਿੰਘ ਤੇ ਡਾ. ਗੋਬਿੰਦ ਸਿੰਘ ਲਾਂਬਾ, *ਪੰਜਾਬੀ ਸਾਹਿਤ ਦੀ ਉਤਪਤੀ ਤੇ ਵਿਕਾਸ,* ਲਾਹੌਰ ਬੁੱਕ ਸ਼ਾਪ, ਲੁਧਿਆਣਾ, ਪੰਨੇ 106-107.
2. ਰਾਜਦੀਪ ਮਹਿਰਾ, *ਦਸਮ ਗ੍ਰੰਥ ਵਿਚਲੇ ਸ਼ਬਦ-ਹਜ਼ਾਰੇ, ਸਵੱਯੇ ਤੇ ਖਾਲਸਾ ਮਹਿਮਾ ਦੀ ਸ਼ਬਦ ਪ੍ਰਸੰਗ ਅਨੁਕ੍ਰਮਣਿਕਾ* (ਐਮ.ਏ. ਆਨਰਜ਼ ਖੋਜ-ਨਿਬੰਧ), ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 2007, ਪੰਨੇ 5-6.
3. *ਉਹੀ,* ਪੰਨਾ 430.
4. ਡਾ. ਰਤਨ ਸਿੰਘ ਜੱਗੀ, ਗੁਰਸ਼ਰਨ ਕੌਰ ਜੱਗੀ, *ਸ੍ਰੀ ਦਸਮ-ਗ੍ਰੰਥ ਸਾਹਿਬ, ਪਾਠ ਸੰਪਾਦਨ ਅਤੇ ਵਿਆਖਿਆ,* ਭਾਗ ਪਹਿਲਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ 11.

ਰਚਨਾਵਾਂ ਦੇ ਨਾਲ-ਨਾਲ ਉਤਾਰੇ ਵੀ ਤਿਆਰ ਹੁੰਦੇ ਰਹਿੰਦੇ ਜੋ ਸ਼ਰਧਾਲੂ ਲੋਕ ਆਪਣੇ ਪਾਸ ਆਦਰ ਨਾਲ ਸੰਭਾਲ ਰੱਖਦੇ ਸਨ। ਜਦੋਂ 1705 ਈਸਵੀ ਵਿੱਚ ਗੁਰੂ ਜੀ ਨੇ ਆਨੰਦਪੁਰ ਦਾ ਕਿਲ੍ਹਾ ਛੱਡਿਆ ਤਾਂ ਅਜਿਹਾ ਬਹੁਤ ਸਾਰਾ ਸਾਹਿਤ ਸਰਸਾ ਨਦੀ ਵਿੱਚ ਰੁੜ੍ਹ ਗਿਆ। ਸਿੱਖ ਧਰਮ ਦੀ ਰਵਾਇਤ ਅਨੁਸਾਰ ਰੁੜ੍ਹ ਗਏ ਸਾਹਿਤ ਦੇ ਕੁਝ ਕੁ ਪੱਤਰੇ ਸਿੱਖਾਂ ਦੇ ਹੱਥ ਲੱਗੇ, ਜੋ ਖਾਸ ਦਸਤਖਤੀ ਪੱਤਰਿਆਂ ਦੇ ਰੂਪ ਵਿੱਚ ਕੁਝ ਕੁ ਪੁਰਾਤਨ ਬੀੜਾਂ ਵਿੱਚ ਲੱਗੇ ਹੋਏ ਹਨ। "ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਬਾਅਦ 'ਭਾਈ ਮਨੀ ਸਿੰਘ ਜੀ' ਵਰਗੇ ਵਿਦਵਾਨ ਸਿੱਖਾਂ ਨੇ ਉੱਦਮ ਕਰਕੇ ਸ਼ਰਧਾਲੂਆਂ ਪਾਸ ਸੁਰੱਖਿਅਤ ਪਈਆਂ ਪੋਥੀਆਂ ਤੋਂ ਉਤਾਰੇ ਕਰਵਾ ਕੇ ਉਨ੍ਹਾਂ ਨੂੰ ਸੰਭਾਲਣ ਦੀ ਦ੍ਰਿਸ਼ਟੀ ਤੋਂ ਇੱਕ ਗ੍ਰੰਥ ਦੇ ਰੂਪ ਵਿੱਚ ਸੰਕਲਿਤ ਕਰ ਦਿੱਤਾ।"[5] ਕਿਉਂਕਿ ਇਸ ਗ੍ਰੰਥ ਦਾ ਸੰਕਲਨ ਇੱਕ ਨਹੀਂ, ਅਨੇਕਾਂ ਵਿਦਵਾਨਾਂ ਨੇ ਵੱਖ-ਵੱਖ ਥਾਵਾਂ ਤੇ ਸੁਤੰਤਰ ਰੂਪ ਵਿੱਚ ਕੀਤਾ ਸੀ, ਇਸ ਲਈ ਇਨ੍ਹਾਂ ਬੀੜਾਂ ਵਿੱਚ ਬਾਣੀਆਂ ਦੀ ਤਰਤੀਬ ਜਾਂ ਕ੍ਰਮ ਇੱਕ ਸਮਾਨ ਨਾ ਰਿਹਾ। ਬਾਅਦ ਵਿੱਚ ਤਿਆਰ ਕੀਤੀਆਂ ਗਈਆਂ ਬੀੜਾਂ ਵਿੱਚ ਕੁਝ ਬਾਣੀਆਂ ਅਧਿੱਕ ਵੀ ਹਨ। ਸ਼ਾਇਦ ਇਨ੍ਹਾਂ ਬਾਣੀਆਂ ਦੀਆਂ ਪੋਥੀਆਂ ਬਾਅਦ ਵਿੱਚ ਪ੍ਰਾਪਤ ਹੋਈਆਂ ਹੋਣਗੀਆਂ। ਪਰ ਇਨ੍ਹਾਂ ਬੀੜਾਂ ਵਿਚਲੀਆਂ ਬਹੁਤੀਆਂ ਬਾਣੀਆਂ ਆਪਸ ਵਿੱਚ ਮੇਲ ਖਾਂਦੀਆਂ ਹਨ ਅਤੇ ਇਕੋ ਸਰੋਤ ਦੀਆਂ ਉਪਜ ਪ੍ਰਤੀਤ ਹੁੰਦੀਆ ਹਨ। "ਉਚਿੱਤ ਸੰਪਾਦਨ ਦੀ ਘਾਟ ਕਾਰਣ ਇਨ੍ਹਾਂ ਬੀੜਾਂ ਦੇ ਸਰੂਪ ਅਤੇ ਅਕਾਰ ਬਾਰੇ ਕੁਝ ਵਿਵਾਦ ਚਲਦੇ ਰਹੇ ਅਤੇ ਇਹ ਗ੍ਰੰਥ *ਬਚਿੱਤ੍ਰ ਨਾਟਕ* ਦੇ ਨਾਂ ਨਾਲ ਪ੍ਰਸਿੱਧ ਰਿਹਾ। ਫਿਰ ਇਸ ਨੂੰ '*ਦਸਵੇਂ ਪਾਤਸ਼ਾਹ ਕਾ ਗ੍ਰੰਥ*' ਕਿਹਾ ਜਾਣ ਲੱਗਾ ਤੇ ਹੁਣ ਇਹੀ ਗ੍ਰੰਥ '*ਦਸਮ-ਗ੍ਰੰਥ*' ਦੇ ਨਾਂ ਨਾਲ ਪ੍ਰਸਿੱਧ ਹੈ।"

"*ਦਸਮ ਗ੍ਰੰਥ* ਦੀਆਂ ਚਾਰ ਪੁਰਾਤਨ ਬੀੜਾਂ ਪ੍ਰਸਿੱਧ ਹਨ, ਜਿਨ੍ਹਾਂ ਦਾ ਰਤਨ ਸਿੰਘ ਜੱਗੀ ਨੇ ਆਪਣੀ ਪੁਸਤਕ ਵਿੱਚ ਵਰਨਣ ਕੀਤਾ ਹੈ, ਇਹ ਹਨ :

(1) ਭਾਈ ਮਨੀ ਸਿੰਘ ਵਾਲੀ ਬੀੜ; (2) ਮੋਤੀ ਬਾਗ ਗੁਰਦੁਆਰੇ ਵਾਲੀ ਬੀੜ; (3) ਸੰਗਰੂਰ ਵਾਲੀ ਬੀੜ; (4) ਪਟਨੇ ਵਾਲੀ ਬੀੜ।"[6]

ਇਨ੍ਹਾਂ ਚਾਰ ਬੀੜਾਂ ਤੋਂ ਇਲਾਵਾ ਇਸ ਗ੍ਰੰਥ ਦੀਆਂ ਸੈਂਕੜੇ ਹੋਰ ਬੀੜਾਂ ਮਿਲਦੀਆਂ ਹਨ, ਪਰ ਇਤਿਹਾਸਿਕ ਦ੍ਰਿਸ਼ਟੀ ਤੋਂ ਉਨ੍ਹਾਂ ਦਾ ਇੰਨਾ ਮਹੱਤਵ ਨਹੀਂ।

*'ਦਸਮ-ਗ੍ਰੰਥ'* 1428 ਪੰਨਿਆਂ ਦਾ ਇੱਕ ਵੱਡ-ਆਕਾਰੀ ਗ੍ਰੰਥ ਹੈ, ਜਿਸ ਦੇ ਵਰਤਮਾਨ ਰੂਪ ਵਿੱਚ ਹੇਠ ਲਿਖੇ ਕ੍ਰਮ ਅਨੁਸਾਰ ਬਾਣੀਆਂ ਦਰਜ ਹਨ :

(1) ਜਾਪ; (2) ਅਕਾਲ ਉਸਤਤਿ; (3) ਬਚਿੱਤ੍ਰ ਨਾਟਕ; (4) ਚੰਡੀ ਚਰਿੱਤ੍ਰ-1; (5) ਚੰਡੀ ਚਰਿੱਤ੍ਰ-2; (6) ਵਾਰ ਸ੍ਰੀ ਭਗਉਤੀ ਜੀ ਕੀ; (7) ਗਿਆਨ ਪ੍ਰਬੋਧ; (8) ਚੌਬੀਸ ਅਵਤਾਰ; (9) ਬ੍ਰਹਮਾ ਅਵਤਾਰ; (10) ਰੁਦ੍ਰ ਅਵਤਾਰ; (11) ਫੁਟਕਲ ਰਚਨਾਵਾਂ : ਰਾਮਕਲੀ ਪਾਤਸ਼ਾਹੀ ੧੦, (ਸ਼ਬਦ ਹਜ਼ਾਰੇ); ਸਵੈਯੇ; ਖਾਲਸਾ ਮਹਿਮਾ (ਸਵੈਯਾ); (12) ਸ਼ਸਤ੍ਰ ਨਾਮ ਮਾਲਾ; (13) ਚਰਿਤ੍ਰੋਪਾਖਿਆਨ; (14) ਜ਼ਫ਼ਰਨਾਮਾ; (15) ਹਿਕਾਇਤਾਂ।

*ਦਸਮ ਗ੍ਰੰਥ* ਵਿੱਚ ਸ਼ਾਮਿਲ ਉਪਰੋਕਤ ਸਾਰੀਆਂ ਬਾਣੀਆਂ/ਰਚਨਾਵਾਂ ਵਿੱਚੋਂ ਇਥੇ ਸਾਡਾ ਸੰਬੰਧ *ਸ਼ਸਤ੍ਰਨਾਮ ਮਾਲਾ* ਅਧੀਨ ਆਈ ਬਾਣੀ ਨਾਲ ਹੈ।

*'ਸ਼ਸਤ੍ਰਨਾਮ ਮਾਲਾ' ਦਸਮ ਗ੍ਰੰਥ* ਵਿੱਚ ਸੰਕਲਿਤ ਇੱਕ ਰਚਨਾ ਹੈ ਜਿਹੜੀ ਕਿ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਰਚੀ ਗਈ ਹੈ। ਜੇਕਰ *ਸ਼ਸਤ੍ਰਨਾਮ ਮਾਲਾ* ਨੂੰ ਇਤਿਹਾਸਕ ਪ੍ਰਸੰਗ ਵਿੱਚ ਵਾਚੀਏ ਤਾਂ ਪਤਾ ਲੱਗਦਾ ਹੈ ਕਿ ਇਹ ਰਚਨਾ ਗੁਰੂ ਜੀ ਨੇ ਉਸ ਯੁੱਗ ਦੇ ਵੀਰਤਾਮਈ ਵਾਤਾਵਰਣ ਨੂੰ ਲਗਾਤਾਰ ਕਾਇਮ ਰੱਖਣ ਦੇ ਨਾਲ-ਨਾਲ ਅਸਤ੍ਰ-ਸ਼ਸਤ੍ਰ ਦੇ ਪਿਛੋਕੜ ਤੋਂ ਨਵੇਂ ਸਿੱਖ ਸਮਾਜ ਨੂੰ ਜਾਣੂੰ ਕਰਾਉਣ ਦੇ

5. *ਉਹੀ*, ਪੰਨਾ 11.
6. *ਉਹੀ*, ਪੰਨਾ 12.

ਉਦੇਸ਼ ਤੋਂ ਤਿਆਰ ਕੀਤੀ, ਜਿਹੜੀ ਕਿ ਅੱਜ ਵੀ ਉਤਨੀ ਹੀ ਮਹੱਤਵਪੂਰਣ ਹੈ, ਜਿੰਨੀ ਕਿ ਉਸ ਸਮੇਂ ਵਿੱਚ ਸੀ। ਕਿਉਂਕਿ ਇਹ ਰਚਨਾ ਅੱਜ ਵੀ ਸਾਨੂੰ ਉਸ ਸਮੇਂ ਦੇ ਪ੍ਰਚੱਲਿਤ ਸ਼ਸਤ੍ਰ ਬਾਰੇ ਗਿਆਨ ਪ੍ਰਦਾਨ ਕਰਦੀ ਹੈ, ਜਿਹਨਾਂ ਦੀ ਚਰਚਾ ਗੁਰੂ ਜੀ ਨੇ ਪੰਥ ਦੀ ਰੱਖਿਆ ਲਈ ਕੀਤੀ ਸੀ। "ਰਚਨਾ ਦੇ ਕੁੱਲ ਪੰਜ ਅਧਿਆਇ ਹਨ, ਪਰ ਅੰਤਿਮ ਪੁਸ਼ਪਿਕਾ ਜੋ ਪੰਜਵੇਂ ਅਧਿਆਇ ਤੋਂ ਬਾਅਦ ਆਉਣੀ ਸੀ, ਛੁੱਟ ਪਟਨੇ ਵਾਲੀ ਬੀੜ ਦੇ, ਹੋਰ ਕਿਸੇ ਵਿੱਚ ਨਹੀਂ ਮਿਲਦੀ।"[7] ਇਸ ਤੋਂ ਸੰਕੇਤ ਮਿਲਦਾ ਹੈ ਕਿ ਰਚਨਾ ਅਧੂਰੀ ਹੈ। ਸੰਭਵ ਹੈ ਕਿ ਕੁਝ ਹੋਰ ਹਿੱਸਾ ਗੁੰਮ ਹੋ ਗਿਆ ਹੋਵੇ ਜਾਂ ਕਿਸੇ ਕਾਰਨ ਕਰਕੇ ਰਚਨਾ ਪੂਰੀ ਨਾ ਹੋ ਸਕੀ ਹੋਵੇ। ਕੁਝ ਵਿਦਵਾਨਾਂ ਦਾ ਮੱਤ ਹੈ ਕਿ ਇਸ ਗ੍ਰੰਥ ਦੀ ਰਚਨਾ ਗੁਰੂ ਗੋਬਿੰਦ ਸਿੰਘ ਜੀ ਨੇ ਕੀਤੀ, ਪਰ ਕੁਝ ਇਸ ਰਚਨਾ ਦੇ ਰਚੈਤਾ ਗੁਰੂ ਜੀ ਦੇ ਦਰਬਾਰੀ ਕਵੀਆਂ ਨੂੰ ਮੰਨਦੇ ਹਨ।

*ਸ਼ਸਤ੍ਰ ਨਾਮ ਮਾਲਾ* ਬਾਰੇ ਮੁੱਢਲੀ ਜਾਣਕਾਰੀ ਪ੍ਰਾਪਤ ਕਰਨ ਤੋਂ ਬਾਅਦ *ਸ਼ਸਤ੍ਰ ਨਾਮ ਮਾਲਾ* ਦੇ ਸ਼ਾਬਦਿਕ ਅਰਥਾਂ ਬਾਰੇ ਜਾਣਨਾ ਜ਼ਰੂਰੀ ਹੈ। *ਸ਼ਸਤ੍ਰ ਨਾਮ ਮਾਲਾ* ਦੋ ਸ਼ਬਦਾਂ ਦੇ ਸੁਮੇਲ ਤੋਂ ਬਣਿਆ ਹੈ : ਸ਼ਸਤਰ + ਨਾਮ ਮਾਲਾ = *ਸ਼ਸਤ੍ਰਨਾਮ ਮਾਲਾ।* ਸ਼ਸਤਰ ਦੇ ਸ਼ਾਬਦਿਕ ਅਰਥ ਹਨ ਜੋ ਸ਼ਸ (ਕੱਟਣ) ਦਾ ਕੰਮ ਕਰੇ। ਇਸ ਲਈ ਹਥਿਆਰ, ਸੰਦ ਤੇ ਔਜ਼ਾਰ ਸ਼ਬਦ ਵੀ ਵਰਤੇ ਜਾਂਦੇ ਹਨ। ਹਥਿਆਰ ਦਾ ਅਰਥ ਹੈ ਜੋ ਹੱਤਿਆ ਕਰੇ, ਸੰਦ ਦਾ ਅਰਥ ਹੈ ਜੋ ਖੰਡਨ ਕਰੇ। ਇਸ ਤਰ੍ਹਾਂ ਸ਼ਸਤਰਾਂ ਦੇ ਵਿਕਾਸ ਦਾ ਇਤਿਹਾਸ ਵੀ ਮਨੁੱਖ ਜਾਤੀ ਦੇ ਇਤਿਹਾਸ ਜਿੰਨਾਂ ਹੀ ਪੁਰਾਣਾ ਹੈ। ਇਸੇ ਤਰ੍ਹਾਂ ਨਾਮ ਮਾਲਾ ਤੋਂ ਭਾਵ ਹੈ 'ਕੋਸ਼'। ਨਾਮਮਾਲਾ ਕੋਸ਼ ਦੀ ਪਰੰਪਰਾ ਬੜੀ ਪ੍ਰਾਚੀਨ ਹੈ, ਸੰਸਕ੍ਰਿਤ ਕੋਸ਼ਕਾਰੀ ਵਿੱਚ ਨਾਮਮਾਲਾ ਕੋਸ਼ ਮਿਲਦੇ ਹਨ। ਉਦਾਹਰਣ ਵਜੋਂ 1123 ਈ. ਵਿੱਚ ਧੰਨਵਜਯਾ ਦੁਆਰਾ ਰਚਿਆ *ਨਾਮ ਮਾਲਾ।* ਨਾਮ ਮਾਲਾ ਕੋਸ਼ ਤੋਂ ਭਾਵ ਹੈ, ਜਿਹੜੇ ਕੋਸ਼ ਵਿੱਚ ਨਾਵਾਂ ਦੀ ਸੂਚੀ ਪੇਸ਼ ਕੀਤੀ ਗਈ ਹੋਵੇ ਜਾਂ ਇਕੋ ਸ਼ਬਦ ਦੇ ਪ੍ਰਾਪਤ ਵੱਖੋ-ਵੱਖ ਪਰਿਆਇਵਾਚੀ ਸ਼ਬਦਾਂ ਨੂੰ ਅਨੇਕਾਰਥ ਸਮੇਤ ਪੇਸ਼ ਕੀਤਾ ਗਿਆ ਹੋਵੇ, ਉਸ ਨੂੰ *ਨਾਮ ਮਾਲਾ ਕੋਸ਼* ਕਹਿੰਦੇ ਹਨ। *ਨਾਮ ਮਾਲਾ ਕੋਸ਼* ਦੀ ਪਰੰਪਰਾ ਪੰਜਾਬੀ ਕੋਸ਼ਕਾਰੀ ਵਿੱਚ ਸੰਸਕ੍ਰਿਤ ਕੋਸ਼ਕਾਰੀ ਤੋਂ ਆਈ ਹੈ। ਪੰਜਾਬੀ ਵਿੱਚ ਕਵੀ 'ਨੰਦ ਦਾਸ' ਦੁਆਰਾ ਰਚਿਤ *ਨਾਮ ਮਾਲਾ ਕੋਸ਼* ਤੋਂ ਇਲਾਵਾ *ਨਾਮ ਮਾਲਾ ਪੁਰਾਣ* (ਸ਼ਸਤ੍ਰ ਨਾਮ ਮਾਲਾ) ਅਤੇ ਉਮਾ ਦਾਸ ਦੁਆਰਾ ਰਚਿਤ *ਨਾਮ ਮਾਲਾ* ਦੇ ਖਰੜੇ ਵੀ ਮਿਲਦੇ ਹਨ। ਇਸ ਤਰ੍ਹਾਂ *ਸ਼ਸਤ੍ਰ ਨਾਮ ਮਾਲਾ* ਦੇ ਨਾਮਕਰਣ ਤੋਂ ਇਹ ਸ਼ਸਤ੍ਰ ਦੇ ਨਾਵਾਂ ਦਾ ਕੋਸ਼ ਸਿੱਧ ਹੁੰਦਾ ਹੈ।

*ਸ਼ਸਤ੍ਰ ਨਾਮ ਮਾਲਾ* ਤੋਂ ਭਾਵ ਹੈ ਕਿ ਇਸ ਰਚਨਾ ਵਿੱਚ ਉਸ ਸਮੇਂ ਦੇ ਪ੍ਰਾਪਤ ਸ਼ਸਤ੍ਰਾਂ ਬਾਰੇ ਪ੍ਰਚੱਲਿਤ ਵੱਖੋ-ਵੱਖ ਨਾਵਾਂ ਨੂੰ ਪੇਸ਼ ਕੀਤਾ ਗਿਆ ਹੈ, ਜਿਨ੍ਹਾਂ ਨੂੰ ਸਮਝਣ ਲਈ ਪੌਰਾਣਿਕ ਪ੍ਰਸੰਗਾਂ ਅਤੇ ਕਥਾਵਾਂ ਦੇ ਗਿਆਨ ਦੀ ਬਹੁਤ ਲੋੜ ਹੈ, ਕਿਉਂਕਿ ਰਚੈਤਾ ਬਹੁਤ ਸਾਰੇ ਸ਼ਸਤ੍ਰਾਂ ਦੇ ਨਾਵਾਂ ਦਾ ਸੰਬੰਧ ਕਿਸੇ ਪੌਰਾਣਿਕ ਪ੍ਰਸੰਗ ਨਾਲ ਜੋੜਦਾ ਹੈ। ਜਿਵੇਂ ਕਿ :

"ਮਧੁ ਕੋ ਨਾਮੁ ਉਚਾਰਿ ਕੈ ਹਾ ਪਦ ਬਹੁ ਉਚਾਰਿ
ਨਾਮ ਸੁਦਰਸਨ ਚੱਕਰ ਲੀਜੈ ਸੁ ਕਬਿ ਸੁਧਾਰਿ।"

ਉਪਰੋਕਤ ਦੋਹਰੇ ਵਿੱਚ ਚੱਕਰ (ਸੁਦਰਸ਼ਨ) ਦਾ ਨਾਂ ਮਧ+ਹਾ (ਮਧੁ ਦਾ ਕਤਲ ਕਰਨ ਵਾਲਾ) ਦਿੱਤਾ ਹੈ। ਪੌਰਾਣਿਕ ਕਥਾ ਅਨੁਸਾਰ "ਖੀਰ ਸਾਗਰ ਵਿੱਚ ਸ਼ੇਸ਼ ਦੀ ਸੇਜ ਤੇ ਮਾਇਆ ਦੇ ਪ੍ਰਭਾਵ ਨਾਲ ਸੁੱਤੇ ਵਿਸ਼ਨੂੰ ਦੇ ਕੰਨਾਂ ਵਿੱਚੋਂ ਨਿੱਕਲੀ ਮੈਲ ਤੋਂ ਮਧੁ ਅਤੇ ਕੈਂਟੰਭ ਦੈਂਤ ਪੈਦਾ ਹੋਏ, ਜੋ ਵਿਸ਼ਨੂੰ ਦੀ ਨਾਭਿ ਕਮਲ ਤੋਂ ਪੈਦਾ ਹੁੰਦੇ ਸਾਰ ਹੀ ਬ੍ਰਹਮਾ ਨੂੰ ਖਾਣ ਨੂੰ ਪਏ। ਵਿਸ਼ਨੂੰ ਨੇ ਬ੍ਰਹਮਾ ਦੀ ਰੱਖਿਆ ਲਈ ਉਨ੍ਹਾਂ ਦੈਂਤਾਂ ਨਾਲ 5000 ਵਰ੍ਹੇ ਤੱਕ ਯੁੱਧ ਕੀਤਾ ਅਤੇ ਅੰਤ ਵਿੱਚ ਆਪਣੇ ਚੱਕਰ ਨਾਲ ਉਨ੍ਹਾਂ ਨੂੰ ਮਾਰ ਦਿੱਤਾ। ਇਸੇ ਕਰਕੇ ਵਿਸ਼ਨੂੰ ਜਾਂ ਉਸਦੇ ਚੱਕਰ ਦਾ ਨਾਂ ਮਧੁ ਹਾ, ਮਧੁ ਮਰਦਨ, ਮਧੁ ਜਿੱਤ ਆਦਿ ਪਿਆ।"[8]

---

7. ਰਜਿੰਦਰ ਸਿੰਘ, *ਪੰਜਾਬੀ ਵਿਸ਼ਵ ਕੋਸ਼* (ਭਾਗ ਤੀਜਾ), ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1989, ਪੰਨੇ 300-301.
8. *ਉਹੀ*, ਪੰਨੇ 300-301.

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਸ਼ਸਤ੍ਰਾਂ ਦੇ ਅਨੇਕਾਂ ਹੀ ਨਾਮ ਪੌਰਾਣਿਕ ਕਥਾਵਾਂ ਤੇ ਆਧਾਰਿਤ ਹਨ। ਰਚਨਾ ਵਿੱਚ ਆਏ ਲਗਭੱਗ ਸਾਰੇ ਹੀ ਨਾਂ ਯੁਗਲ (ਜੋੜਾਂ) ਦੇ ਰੂਪ ਵਿੱਚ ਪੇਸ਼ ਹੋਏ ਹਨ। ਕਿਸੇ ਸ਼ਬਦ ਦੇ ਪਰਿਆਇ ਲੈ ਕੇ ਉਨ੍ਹਾਂ ਦੇ ਵੱਧ ਤੋਂ ਵੱਧ ਨਾਂ ਬਣਾਏ ਗਏ ਹਨ। ਇਸ ਤਰ੍ਹਾਂ ਇੱਕ ਸ਼ਬਦ ਦੇ ਜਿੰਨੇ ਵੱਧ ਪਰਿਆਇ ਹੋਣਗੇ, ਉਨੇ ਹੀ ਵੱਧ ਉਸਦੇ ਨਾਂ ਬਣਨਗੇ। "ਰਚਨਾ ਦ੍ਰਿਸ਼ਟਕੂਟ ਸ਼ੈਲੀ ਵਿੱਚ ਲਿਖੀ ਗਈ ਹੈ। ਇਸ ਸ਼ੈਲੀ ਰਾਹੀਂ ਗੂੜ੍ਹੇ ਭੇਦ ਭਰੇ ਢੰਗ ਨਾਲ ਗੱਲ ਕਹੀ ਜਾਂਦੀ ਹੈ.... ਵੈਰੀਆਂ ਕੋਲੋਂ ਸ਼ਬਦਾਂ ਨੂੰ ਲੁਕਾਣ ਜਾਂ ਗੁਪਤ ਰੱਖਣ ਲਈ ਇਸ ਪ੍ਰਕਾਰ ਦੀ ਨਾਮਾਵਲੀ ਸਿਰਜਣ ਦਾ ਵਿਚਾਰ ਰਚੈਤਾ ਦੇ ਮਨ ਵਿੱਚ ਰਿਹਾ ਹੋਵੇਗਾ।"[9]

ਰਚਨਾ ਦੇ ਕੁੱਲ 1318 ਛੰਦ ਹਨ, ਜਿਹੜੇ ਕਿ ਵੱਖੋ-ਵੱਖ ਸੱਤ ਛੰਦਾਂ ਵਿੱਚ ਪੇਸ਼ ਹੋਏ ਹਨ, ਜਿਵੇਂ ਕਿ ਦੋਹਰਾ, ਅੜਿੱਲ, ਚੌਪਈ, ਸੋਰਠਾ, ਰੁਆਮਲ ਛੰਦ, ਛੰਦ ਅਤੇ ਵੱਡਾ ਛੰਦ ਆਦਿ। ਪਰੰਤੂ ਪ੍ਰਮੁੱਖਤਾ ਦੋਹਰੇ ਅਤੇ ਚੌਪਈ ਛੰਦ ਦੀ ਹੀ ਹੈ। ਬਣਤਰ ਦੇ ਆਧਾਰ ਤੇ ਰਚਨਾ ਨੂੰ ਪੰਜ ਅਧਿਆਇਆਂ ਵਿੱਚ ਵੰਡਿਆ ਗਿਆ ਹੈ। ਪਹਿਲੇ ਅਧਿਆਇ (ਛੰਦ 1-27) ਵਿੱਚ ਭਗਉਤੀ ਦੀ ਉਸਤਤਿ ਹੈ। ਵਿਦਵਾਨਾਂ ਅਨੁਸਾਰ ਭਗਉਤੀ ਦਾ ਅਰਥ ਤਲਵਾਰ ਜਾਂ ਖੜਗ, ਭਾਲਾ, ਕਟਾਰ, ਖੰਡਾ, ਸੈਹਥੀ, ਛਵੀ ਆਦਿ ਹੈ। ਇਸ ਨੂੰ ਦੁਨੀਆਂ ਦੀ ਸੰਚਾਲਕ ਸ਼ਕਤੀ ਵੀ ਮੰਨਿਆ ਗਿਆ ਹੈ। ਦੂਜੇ ਅਧਿਆਇ (ਛੰਦ 28-74) ਵਿੱਚ ਕ੍ਰਿਪਾਨ ਦੇ ਨਾਂ ਕੰਵਲ ਘਰਿ, ਪ੍ਰਿਥੀਪਾਲਕ, ਸ਼ਸਤ੍ਰ ਪਤਿ, ਕਵਚਾਂਤਕ, ਖਲਮਾਰਕ, ਖਗ, ਘਰਿ ਆਦਿ; ਕਟਾਰ ਦੇ ਨਾਂ ਜਮਦਾੜ, ਉਦਰ ਲਿਖੇ ਹਨ। ਬਰਛੀ ਦੇ ਨਾਂ ਸੈਹਥੀ, ਸ਼ਕਤਿ ਸੁਭਟ, ਸੈਨਾਪਤਿ, ਕੁੰਭ ਅਰਿ ਭਟਹਾ, ਕੁੰਭਹਾ, ਲਛਮਣ ਘਰਿ ਆਦਿ ਦਿੱਤੇ ਗਏ ਹਨ। ਚੱਕਰ ਨੂੰ ਵਿਸ਼ਨੂੰ ਸ਼ਸਤ੍ਰ, ਕ੍ਰਿਸ਼ਨਾਯੁਗ ਮੁਰਮਰਦਨ, ਮਧੁ ਹਾ, ਨਰਕਾ ਸੁਰ ਰਿਪੁ ਆਦਿ ਵੀ ਲਿਖਿਆ ਗਿਆ ਹੈ। ਤੀਜੇ ਅਧਿਆਇ (ਛੰਦ 74-252) ਵਿੱਚ ਬਾਣਾਂ ਦੇ ਨਾਂ ਦੱਸੇ ਗਏ ਹਨ। ਇੰਦ੍ਰਾਸਤ੍ਰ, ਆਯੁਧ, ਧੰਨਜਯ ਅਸਤ੍ਰ, ਸ਼ਸਤ੍ਰ ਸਭ ਬਾਣਾਂ ਦੇ ਨਾਂ ਲਿਖੇ ਹਨ। ਚੌਥੇ ਅਧਿਆਇ (ਛੰਦ 253-460) ਯਮਸ਼ਸਤ੍ਰ, ਧਨਾਹਰਕ ਸ਼ਸਤ੍ਰ : ਬੀਰਣੀ ਘਰਿ, ਭਟਨੀ ਘਰਿ ਆਦਿ ਸਭ ਨਾਂ ਪਾਸ਼ ਲਈ ਵਰਤੇ ਗਏ ਹਨ। ਪੰਜਵੇਂ ਅਧਿਆਇ (ਛੰਦ 461-1318) ਵਿੱਚ ਤੁਪਕ ਜਾਂ ਤੁਫੰਗ/ਬੰਦੂਕ ਲਈ ਵੱਖਰੇ-ਵੱਖਰੇ ਨਾਂ ਵਰਤੇ ਗਏ ਹਨ। ਇਹ ਅਧਿਆਇ ਬਾਕੀ ਅਧਿਆਇਆਂ ਨਾਲੋਂ ਆਕਾਰ ਪੱਖੋਂ ਸਭ ਤੋਂ ਵੱਡਾ ਹੈ। *ਸ਼ਸਤ੍ਰਨਾਮ ਮਾਲਾ* ਦੀ ਇਤਿਹਾਸਕ ਪ੍ਰਸੰਗਿਕਤਾ ਨੂੰ ਦ੍ਰਿਸ਼ਟੀਗੋਚਰ ਕੀਤਿਆਂ ਇਹ ਤੱਥ ਸਪੱਸ਼ਟ ਹੁੰਦਾ ਹੈ ਕਿ ਗੁਰੂ ਜੀ ਨੇ ਇਸ ਗ੍ਰੰਥ ਦੀ ਰਚਨਾ ਇਸ ਲਈ ਕੀਤੀ ਤਾਂ ਕਿ ਲੋਕਾਂ ਵਿੱਚ ਮੋਈ ਹੋਈ ਵੀਰਤਾ ਨੂੰ ਪੁਨਰਜਾਗ੍ਰਿਤ ਕੀਤਾ ਜਾ ਸਕੇ ਅਤੇ ਲੋਕ ਦੁਸ਼ਮਣ ਦਾ ਮੈਦਾਨ ਵਿੱਚ ਡੱਟ ਕੇ ਮੁਕਾਬਲਾ ਕਰਨ, ਨਾ ਕਿ ਰਣ ਖੇਤਰ ਵਿੱਚੋਂ ਭੱਜ ਜਾਣ। ਗੁਰੂ ਜੀ ਨੇ ਇਸ ਗ੍ਰੰਥ ਦੀ ਰਚਨਾ ਉਸ ਸਮੇਂ ਦੇ ਨਾ ਕੇਵਲ ਸਿੱਖ ਸਮਾਜ ਨੂੰ, ਬਲਕਿ ਭਾਰਤੀ ਇਤਿਹਾਸ ਨੂੰ ਜਿਉਂਦਾ ਰੱਖਣ ਲਈ ਕੀਤੀ। ਜਿਥੇ ਇਹ ਗ੍ਰੰਥ ਸਾਨੂੰ ਗੁਰੂ ਜੀ ਦੇ ਵੇਲੇ ਪ੍ਰਚੱਲਿਤ ਸ਼ਸਤ੍ਰਾਂ ਦੀ ਜਾਣਕਾਰੀ ਦਿੰਦਾ ਹੈ, ਉਥੇ ਨਾਲ ਦੀ ਨਾਲ ਉਸ ਸਮੇਂ ਦੀ ਇਤਿਹਾਸਿਕਤਾ ਨੂੰ ਵੀ ਬਿਆਨ ਕਰਦਾ ਹੈ। ਕਿਉਂਕਿ ਗੁਰੂ ਜੀ ਕੇਵਲ ਸ਼ਬਦ ਚਮਤਕਾਰ ਲਈ ਹੀ ਇਨ੍ਹਾਂ ਵੱਡਆਕਾਰੀ ਗ੍ਰੰਥ ਨਾ ਰਚਦੇ, ਸਗੋਂ ਗੁਰੂ ਜੀ ਦਾ ਮਕਸਦ ਇਸ ਪਿੱਛੇ ਇਹ ਸੀ ਕਿ ਆਪਣੇ ਸਮਕਾਲੀ ਸਮਾਜ ਦੀ ਸਮਾਜਿਕ-ਇਤਿਹਾਸਕ ਦਸ਼ਾ ਨੂੰ ਬਦਲਿਆ ਜਾ ਸਕੇ, ਭਾਵੇਂ ਇਸ ਲਈ ਸ਼ਸਤ੍ਰ ਹੀ ਕਿਉਂ ਨਾ ਚੁੱਕਣੇ ਪੈਣ।

ਇਤਿਹਾਸ ਇਸ ਗੱਲ ਦੀ ਸਾਖੀ ਭਰਦਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਪਹਿਲਾਂ ਵੇਲੇ ਦੀ ਹਾਕਮ ਸਰਕਾਰ ਨੇ ਆਮ ਜਨਤਾ ਤੇ ਅਨੇਕਾਂ ਅੱਤਿਆਚਾਰ ਕੀਤੇ ਅਤੇ ਉਨ੍ਹਾਂ ਨੂੰ ਧਰਮ ਪਰਿਵਰਤਨ ਦੇ ਨਾਂ ਹੇਠ ਗੁਲਾਮਾਂ ਵਾਂਗ ਰੱਖਿਆ। ਗੁਲਾਮੀ ਤੋਂ ਆਜ਼ਾਦੀ ਲਈ ਕਈ ਸੰਤਾਂ ਪੁਰਖਾਂ ਨੇ ਆਪਣੇ ਜੀਵਨ ਦਾ

---

9. ਡਾ. ਰਤਨ ਸਿੰਘ ਜੱਗੀ, *ਸਿੱਖ ਪੰਥ ਵਿਸ਼ਵ ਕੋਸ਼* (ਭਾਗ ਪਹਿਲਾ), ੳ ਤੋਂ ਜ, ਗੁਰੂ ਰਤਨ ਪਬਲਿਸ਼ਰਜ਼, ਪਟਿਆਲਾ, 2005, ਪੰਨੇ 158-159.

ਬਲੀਦਾਨ ਦਿੱਤਾ, ਜਿਵੇਂ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ। ਗੁਰੂ ਜੀ ਨੇ ਲੋਕਾਂ ਦੀ ਮਾਨਸਿਕਤਾ ਨੂੰ ਬਦਲਣ ਲਈ ਸ਼ਾਸਤ੍ਰਾਂ ਤੋਂ ਸ਼ਸਤ੍ਰਾਂ ਦਾ ਰਸਤਾ ਅਖਤਿਆਰ ਕੀਤਾ। ਇਸ ਲਈ ਉਨ੍ਹਾਂ ਨੇ ਇਸ ਰਚਨਾ ਨੂੰ ਜਨਮ ਦਿੱਤਾ। ਰਚਨਾ ਤੋਂ ਬਾਹਰ ਇਹ ਸ਼ਸਤ੍ਰ ਵਸਤੂ ਜਗਤ ਵਿੱਚ ਤਾਂ ਆਪਣੀ ਹੋਂਦ ਅੱਜ ਵੀ ਰੱਖਦੇ ਹਨ, ਪਰ ਗੁਰੂ ਜੀ ਦਾ ਇਨ੍ਹਾਂ ਸ਼ਸਤ੍ਰਾਂ ਨੂੰ ਕਲਮਬੱਧ ਕਰਨ ਦਾ ਵਿਸ਼ੇਸ਼ ਕਾਰਣ ਇਹ ਸੀ ਕਿ ਉਹ ਪੰਜਾਬੀ ਸਮਾਜ ਦੀ ਮਾਨਸਿਕਤਾ ਨੂੰ ਪਰਿਵਰਤਿਤ ਕਰਨਾ ਚਾਹੁੰਦੇ ਸਨ। ਇਸ ਗੁਲਾਮੀਅਤ ਭਰੀ ਜ਼ਹਿਨੀਅਤ ਨੂੰ ਤੋੜਨ ਲਈ ਉਨ੍ਹਾਂ ਨੇ ਜਿਹੜੇ ਚਿੰਨ੍ਹਾਂ ਦੀ ਵਰਤੋਂ ਕੀਤੀ ਹੈ, ਉਹ ਆਪਣਾ ਭਾਸ਼ਾਈ ਪ੍ਰਕਾਰਜ ਅੱਜ ਵੀ ਬਾਖੂਬੀ ਨਿਭਾਅ ਰਹੇ ਹਨ। ਜਿਵੇਂ ਕਿ ਰਚਨਾ ਤੋਂ ਬਾਹਰ ਪਏ ਸ਼ਸਤ੍ਰ (ਤਲਵਾਰ, ਤੁਪਕ, ਪਾਸ਼, ਫਾਹੀ) ਕਿਸੇ ਨੂੰ ਕੱਟਣ ਜਾਂ ਵੱਢਣ ਜਾਂ ਜੰਗ ਦਾ ਮੈਦਾਨ ਫਤਿਹ ਕਰਨ ਦੇ ਤਾਂ ਕੰਮ ਆ ਸਕਦੇ ਹਨ, ਪਰ ਰਚਨਾ ਵਿੱਚ ਜਦੋਂ ਇਹ ਸ਼ਾਬਦਿਕ ਰੂਪ ਵਿੱਚ ਪਾਠਕ ਜਾਂ ਸਰੋਤੇ ਦੇ ਕੰਨਾਂ ਜਾਂ ਅੱਖਾਂ ਰਾਹੀਂ ਉਸਦੀ ਮਾਨਸਿਕਤਾ ਵਿੱਚ ਪ੍ਰਵੇਸ਼ ਕਰਦੇ ਹਨ ਤਾਂ ਇਨ੍ਹਾਂ ਸ਼ਸਤ੍ਰਾਂ ਦੇ ਅਰਥ ਬਿਲਕੁੱਲ ਤਬਦੀਲ ਹੋ ਜਾਂਦੇ ਹਨ ਅਤੇ ਉਹਨਾਂ ਤਬਦੀਲ ਹੋਏ ਅਰਥਾਂ ਨੇ ਹੀ ਪੰਜਾਬੀਆਂ ਦੀ ਗੁਲਾਮੀਅਤ ਭਰੀ ਮਾਨਸਿਕਤਾ ਨੂੰ ਤੋੜਿਆ ਅਤੇ ਬਦਲਿਆ ਹੈ।

ਇਸ ਤਰ੍ਹਾਂ ਇਹ ਗ੍ਰੰਥ ਇੱਕ ਤਾਂ ਉਸ ਸਮੇਂ ਦੀ ਇਤਿਹਾਸਕਤਾ ਨੂੰ ਬਿਆਨ ਕਰਦਾ ਹੈ, ਦੂਜਾ ਇਸ ਗ੍ਰੰਥ ਵਿੱਚ ਉਸ ਸਮੇਂ ਦੇ ਪ੍ਰਚੱਲਿਤ ਵੱਖੋ-ਵੱਖਰੇ ਸ਼ਸਤ੍ਰਾਂ ਨੂੰ ਪੇਸ਼ ਕੀਤਾ ਗਿਆ ਹੈ। ਤੀਜਾ ਇਹ ਗ੍ਰੰਥ ਉਸ ਸਮੇਂ ਦੀ ਭਾਸ਼ਾ ਨੂੰ ਜਾਣਨ ਦਾ ਪ੍ਰਮੁੱਖ ਵਸੀਲਾ ਬਣਦਾ ਹੈ।

*ਸ਼ਸਤ੍ਰ ਨਾਮ ਮਾਲਾ* ਦੀ ਇਤਿਹਾਸਕ ਮਹੱਤਤਾ ਇਸ ਗੱਲ ਤੋਂ ਵੀ ਬਿਆਨ ਹੁੰਦੀ ਹੈ ਕਿ ਇਹ ਭਾਰਤੀ ਸਾਹਿਤ ਦੇ ਇਤਿਹਾਸ ਵਿੱਚ ਇੱਕ ਅਦੁੱਤੀ ਗ੍ਰੰਥ ਹੈ, ਜਿਸ ਵਿੱਚ ਕੇਵਲ ਸ਼ਸਤ੍ਰਾਂ ਦੇ ਨਾਵਾਂ ਦੀ ਸੂਚੀ ਨੂੰ ਪੇਸ਼ ਕੀਤਾ ਗਿਆ ਹੈ। ਇਸ ਤੋਂ ਪਹਿਲਾਂ ਜਾਂ ਬਾਅਦ ਵਿੱਚ ਅਜਿਹੀ ਰਚਨਾ ਹੋਰ ਕਿਤੇ ਨਹੀਂ ਮਿਲਦੀ।

# ਗੁਰੂ ਗ੍ਰੰਥ ਸਾਹਿਬ ਵਿੱਚ ਪਤਿ ਦਾ ਵਿਚਾਰ ਅਤੇ ਚਰਿੱਤਰ ਨਿਰਮਾਣ ਤੇ ਇਸਦਾ ਪ੍ਰਭਾਵ

*ਕਿਰਨਦੀਪ ਕੌਰ**

ਮਾਣਸੁ ਜਨਮ ਦੁਲਭੁ ਗੁਰਮਖਿ ਪਾਇਆ॥
ਮਨ ਤਨੁ ਹੋਇ ਚੁਲੰਭੁ ਜੇ ਸਤਿਗੁਰ ਭਾਇਆ॥
ਚਲੈ ਜਨਮੁ ਸਵਾਰਿ ਵਖਰੁ ਸਚੁ ਲੈ॥
ਪਤਿ ਪਾਏ ਦਰਬਾਰਿ ਸਤਿਗੁਰ ਸਬਦਿ ਭੈ॥ [1]

ਮਨੁੱਖੀ ਜਨਮ ਨੂੰ ਸਾਰੇ ਜਨਮਾਂ ਨਾਲੋਂ ਸ੍ਰੇਸ਼ਠ ਮੰਨਿਆ ਗਿਆ ਹੈ। ਗੁਰੂ ਨਾਨਕ ਦੇਵ ਜੀ ਮਨੁੱਖੀ ਜਨਮ ਨੂੰ ਦੁਰਲੱਭ ਅਵਸਰ ਆਖਦੇ ਹਨ। ਜਿਹੜਾ ਇਸ ਜਨਮ ਵਿੱਚ ਨਾਮ ਦਾ ਸੱਚਾ ਸੌਦਾ ਲੈ ਕੇ ਜਾਂਦਾ ਹੈ ਉਸ ਨੂੰ ਹੀ ਪ੍ਰਭੂ ਦੀ ਦਰਗਾਹ ਵਿੱਚ ਇੱਜ਼ਤ ਮਿਲਦੀ ਹੈ।

ਗੁਰੂ ਨਾਨਕ ਦੇਵ ਜੀ ਦੇ ਅਨੁਸਾਰ ਜ਼ਿੰਦਗੀ ਦਾ ਮਨੋਰਥ ਸਿਰਫ ਖਾਣਾ-ਪੀਣਾ ਅਤੇ ਆਰਾਮ ਕਰਨਾ ਹੀ ਨਹੀਂ ਹੈ।[2] ਜੇਕਰ ਮਨੁੱਖ ਖਾਣ-ਪੀਣ, ਸੌਣ ਭਾਵ ਸਰੀਰਕ ਲੋੜਾਂ ਤੱਕ ਹੀ ਆਪਣੇ ਆਪ ਨੂੰ ਸੀਮਤ ਰੱਖਦਾ ਹੈ ਤਾਂ ਉਸ ਵਿੱਚ ਅਤੇ ਪਸ਼ੂਆਂ ਜਾਂ ਬਾਕੀ ਜੀਵ-ਜੰਤੂਆਂ ਵਿੱਚ ਕੋਈ ਅੰਤਰ ਨਹੀਂ। ਇਹ ਲੋੜਾਂ ਤਾਂ ਪਸ਼ੂ ਵੀ ਪੂਰੀਆਂ ਕਰਦੇ ਹਨ। ਮਨੁੱਖੀ ਜੀਵਨ ਦਾ ਮਨੋਰਥ ਇਨ੍ਹਾਂ ਜੀਵ-ਜੰਤੂਆਂ ਤੋਂ ਸ੍ਰੇਸ਼ਠ ਹੈ:

ਖਾਣਾ ਪੀਣਾ ਹਸਣਾ ਸਉਣਾ ਵਿਸਰਿ ਗਇਆ ਹੈ ਮਰਣਾ॥
ਖਸਮ ਵਿਸਾਰਿ ਖੁਆਰੀ ਕੀਨੀ ਧ੍ਰਿਗ ਜੀਵਨ ਨਹੀ ਰਹਣਾ॥
....................
ਪ੍ਰਾਣੀ ਏਕੋ ਨਾਮ ਧਿਆਵਹੁ ਅਪਨੀ ਪਤਿ ਸੇਤੀ ਘਰਿ ਜਾਵਹੁ॥ [3]

ਗੁਰੂ ਸਾਹਿਬਾਨ ਨੇ ਮਨੁੱਖ ਨੂੰ ਇਸ ਜਗਤ ਵਿੱਚ ਅਜਿਹੇ ਕਰਮ ਕਰਨ ਲਈ ਪ੍ਰੇਰਿਆ ਹੈ ਜਿਨ੍ਹਾਂ ਨਾਲ ਉਹ ਦਰਗਾਹ ਵਿੱਚ ਬਾਜੀ ਨਾ ਹਾਰੇ[4] ਬਲਕਿ ਪਰਮਾਤਮਾ ਦੀ ਦਰਗਾਹ ਵਿੱਚ ਇੱਜ਼ਤ ਨਾਲ ਜਾਵੇ:

ਦਰਗਹ ਮਾਣੁ ਪਾਵਹਿ ਪਤਿ ਸਿਉ ਜਾਵਹਿ
ਆਗੈ ਦੂਖ ਨ ਲਾਗੈ॥ [5]

ਜਿਹੜਾ ਮਨੁੱਖ ਇਥੇ ਪਤਿ ਵਾਲਾ ਜਾਣਿਆ ਜਾਂਦਾ ਹੈ, ਉਹ ਹੀ ਪੰਚ ਹੈ, ਪ੍ਰਧਾਨ ਹੈ, ਪ੍ਰਵਾਨ ਹੈ, ਉਹੀ ਪ੍ਰਭੂ ਦੀ ਦਰਗਾਹ ਵਿੱਚ ਪਤਿ ਪ੍ਰਾਪਤ ਕਰਦਾ ਹੈ :

---

* ਸੀਨੀਅਰ ਰਿਸਰਚ ਫੈਲੋ (ਯੂ.ਜੀ.ਸੀ.), ਧਰਮ ਅਧਿਐਨ ਵਿਭਾਗ,ਪੰਜਾਬੀ ਯੂਨੀਵਰਸਿਟੀ, ਪਟਿਆਲਾ।

1. *ਗੁਰੂ ਗ੍ਰੰਥ ਸਾਹਿਬ,* ਰਾਗੁ ਸੂਹੀ, ਮ. 1, ਪੰਨਾ 751.
2. ਫਿਟ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ॥
   *ਗੁਰੂ ਗ੍ਰੰਥ ਸਾਹਿਬ,* ਰਾਗੁ ਸੂਹੀ ਮ. 1, ਪੰਨਾ 790.
3. *ਗੁਰੂ ਗ੍ਰੰਥ ਸਾਹਿਬ,* ਰਾਗੁ ਮਲਾਰ, ਮ. 1, ਪੰਨਾ 1254.
4. ਐਸੀ ਕਲਾ ਨ ਖੇਡੀਐ ਜਿਤੁ ਦਰਗਹ ਗਇਆ ਹਾਰੀਐ॥
   *ਗੁਰੂ ਗ੍ਰੰਥ ਸਾਹਿਬ,* ਰਾਗੁ ਆਸਾ, ਮ. 1, ਪੰਨਾ 469.
5. *ਗੁਰੂ ਗ੍ਰੰਥ ਸਾਹਿਬ,* ਰਾਗੁ ਵਡਹੰਸੁ, ਮ. 1, ਪੰਨਾ 580.

ਸਚੁ ਮਹਲੁ ਘਰੁ ਪਾਇਆ ਗੁਰ ਕਾ ਸ਼ਬਦ ਪਛਾਨਾ।
ਹਲਤਿ ਪਲਤਿ ਮੁਖ ਊਜਲੇ ਸਾਚੇ ਕੇ ਗੁਣ ਸਾਰਿ॥[6]

....................

ਪਰ ਇਹ ਪਤਿ ਕੀ ਹੈ? ਪਤਿ ਦੇ ਸ਼ਬਦੀ ਅਰਥ ਭਾਵੇਂ ਮਾਣ, ਸਨਮਾਨ, ਪ੍ਰਤਿਸ਼ਠਾ, ਖਿਆਤੀ, ਪ੍ਰਸਿੱਧੀ, ਲਾਜ, ਸਤਿਕਾਰ, ਪੈਜ, ਵਡਿਆਈ, ਸ਼ੋਭਾ ਆਦਿ ਕੀਤੇ ਜਾਂਦੇ ਹਨ, ਪਰੰਤੂ ਅਸਲ ਵਿੱਚ ਇਹ ਸ਼ਬਦ ਬਹੁ-ਅਰਥੀ, ਬਹੁ-ਪਰਤੀ ਅਤੇ ਬਹੁ-ਪਾਸਾਰੀ ਹੈ। ਇਸ ਸ਼ਬਦ ਦੀ ਵਰਤੋਂ ਜੀਵਨ ਦੇ ਸਭ ਖੇਤਰਾਂ ਵਿੱਚ ਹੁੰਦੀ ਹੈ। ਰਾਜਨੀਤਿਕ, ਸੱਭਿਆਚਾਰਕ, ਸਮਾਜਿਕ ਜੀਵਨ ਵਿੱਚ ਇਸਦੀ ਵਰਤੋਂ ਹਮੇਸ਼ਾਂ ਹੀ ਵਿਆਪਕ ਰੂਪ ਵਿੱਚ ਹੁੰਦੀ ਰਹੀ ਹੈ। *ਗੁਰੂ ਗ੍ਰੰਥ ਸਾਹਿਬ* ਵਿੱਚ ਆਮ ਕਰਕੇ ਅਤੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿੱਚ ਖਾਸ ਕਰਕੇ ਇਸ ਸ਼ਬਦ ਜਾਂ ਇਸਦੇ ਸਮਅਰਥਕ ਜਾਂ ਵਿਰੋਧੀ ਅਰਥ ਸੂਚਕ ਵਰਗ ਦੇ ਸ਼ਬਦਾਂ ਦੀ ਭਰਪੂਰ ਵਰਤੋਂ ਹੋਈ ਹੈ। ਗੁਰਬਾਣੀ ਵਿੱਚ ਤਾਂ ਪਤਿ ਬਿਨਾਂ ਪੂਜਾਚਾਰ, ਰਹਿਤ ਅਤੇ ਬਾਹਰੀ ਧਾਰਮਿਕ ਪਹਿਰਾਵਾ ਆਦਿ ਸਭ ਵਿਅਰਥ ਮੰਨਿਆ ਗਿਆ ਹੈ :

ਪਤਿ ਵਿਣੁ ਪੂਜਾ ਸਤਿ ਵਿਣੁ ਸੰਜਮੁ
ਜਤੁ ਵਿਣੁ ਕਾਹੇ ਜਨੇਉ॥[7]

ਸਪਸ਼ਟ ਹੈ ਕਿ *ਗੁਰੂ ਗ੍ਰੰਥ ਸਾਹਿਬ* ਵਿੱਚ ਪਤਿ ਸ਼ਬਦ ਕੇਂਦਰੀ ਮਹੱਤਵ ਦਾ ਧਾਰਨੀ ਹੈ। *ਗੁਰੂ ਗ੍ਰੰਥ ਸਾਹਿਬ* ਵਿੱਚ ਪਤਿ ਸ਼ਬਦ 300 ਤੋਂ ਵੀ ਵੱਧ ਵਾਰ ਆਉਂਦਾ ਹੈ। ਪਤਿ ਸ਼ਬਦ *ਗੁਰੂ ਗ੍ਰੰਥ ਸਾਹਿਬ* ਵਿੱਚ ਵੱਖ-ਵੱਖ ਸ਼ਬਦ ਜੋੜਾਂ ਨਾਲ ਵੱਖ-ਵੱਖ ਅਰਥਾਂ ਵਿੱਚ ਵਰਤਿਆ ਗਿਆ ਮਿਲਦਾ ਹੈ, ਜਿਵੇਂ :

1. **ਪਤੁ**

(ੳ) ਪਤ੍ਰ, ਪੱਤਾ

ਉਦਾਹਰਣ : ਕਰਮ ਖੇਡ ਸਾਖਾ ਹਰੀ ਧਰਮੁ ਫੁਲੁ ਫਲੁ ਗਿਆਨ॥
ਪਤ ਪਰਾਪਤਿ ਛਾਵ ਘਣੀ ਚੂਕਾ ਮਨ ਅਭਿਮਾਨ॥[8]

2. **ਪਤਿ**

(ੳ) ਪ੍ਰਤਿਸ਼ਠਾ, ਮਾਨ, ਇੱਜ਼ਤ, ਵਡਿਆਈ

ਉਦਾਹਰਣ : ਪਤਿ ਸੇਤੀ ਅਪੁਨੈ ਘਰਿ ਜਾਹੀ॥[9]

(ਅ) ਖਾਨ-ਦਾਨ, ਕੁਲ, ਗੋਤ੍ਰ

ਉਦਾਹਰਣ : ਨਾਮੇ ਹੀ ਜਤਿ ਪਤਿ॥[10]

(ੲ) ਸੰਪਤਿ, ਸੰਪਦਾ

ਉਦਾਹਰਣ : ਜਾਤਿ ਨ ਪਤਿ ਨ ਆਦਰੋ॥[11]

(ਸ) ਬੂਟਾ, ਪੌਦਾ

ਉਦਾਹਰਣ : ਨਾਇ ਮੰਨਿਐ ਪਤਿ ਉਪਜੈ ਸਾਲਾਹੀ ਸਚੁ ਸੂਤੁ॥
ਦਰਗਹ ਅੰਦਰਿ ਪਾਈਐ ਤਗੁ ਨ ਤੂਟਸਿ ਪੂਤ॥[12]

---

6. *ਗੁਰੂ ਗ੍ਰੰਥ ਸਾਹਿਬ,* ਰਾਗੁ ਸਿਰੀ, ਮ. 5, ਪੰਨਾ 46.
7. *ਗੁਰੂ ਗ੍ਰੰਥ ਸਾਹਿਬ,* ਰਾਗੁ ਰਾਮਕਲੀ, ਮ. 1, ਪੰਨਾ 903.
8. *ਗੁਰੂ ਗ੍ਰੰਥ ਸਾਹਿਬ,* ਰਾਗੁ ਮਾਝ, ਮ. 1, ਪੰਨਾ 142.
9. *ਗੁਰੂ ਗ੍ਰੰਥ ਸਾਹਿਬ,* ਰਾਗੁ ਗਉੜੀ, ਬਾਵਨ ਅਖਰੀ, ਮ. 5, ਪੰ. 253.
10. *ਗੁਰੂ ਗ੍ਰੰਥ ਸਾਹਿਬ,* ਰਾਗੁ ਸਿਰੀ, ਮ. 4, ਪੰਨਾ 82.
11. *ਗੁਰੂ ਗ੍ਰੰਥ ਸਾਹਿਬ,* ਰਾਗੁ ਜੈਤਸਰੀ, ਵਾਰ ਜੈਤਸਰੀ ਕੀ, ਮ. 5, ਪੰਨਾ 707.
12. *ਗੁਰੂ ਗ੍ਰੰਥ ਸਾਹਿਬ,* ਆਸਾ ਕੀ ਵਾਰ, ਮ. 1, ਪੰਨਾ 471.

(ਹ) ਸੁਆਮੀ, ਆਕਾ, ਪਤੀ

ਉਦਾਹਰਣ : ਇਕਦੂ ਜੀਭੌ ਲਖ ਹੋਹਿ ਲਖ ਹੋਵਹਿ ਲਖਵੀਸ॥
ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ॥
ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ॥ [13]

**3. ਪਤੁ**

(ੳ) ਪਾਤਰ, ਭਾਂਡਾ

ਉਦਾਹਰਣ : ਮੁੰਦਾ ਸੰਤੋਖ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ॥
ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ॥ [14]

ਉਪਰੋਕਤ ਸਾਰੇ ਅਰਥਾਂ ਵਿੱਚ ਪਤਿ ਸ਼ਬਦ ਦੀ *ਗੁਰੂ ਗ੍ਰੰਥ ਸਾਹਿਬ* ਵਿੱਚ ਬਹੁਤ ਘੱਟ ਵਰਤੋਂ ਹੋਈ ਹੈ। ਪਤਿ ਸ਼ਬਦ ਦੀ ਜ਼ਿਆਦਾਤਰ ਵਰਤੋਂ ਇੱਜ਼ਤ, ਮਾਣ ਤੇ ਪ੍ਰਤਿਸ਼ਠਾ ਵਾਲੇ ਅਰਥਾਂ ਵਿੱਚ ਹੀ ਮਿਲਦੀ ਹੈ। ਗੁਰੂ ਸਾਹਿਬਾਨ ਨੇ ਪਤਿ ਨੂੰ ਪ੍ਰਭੂ ਦੀ ਦਰਗਾਹ ਵਿੱਚੋਂ ਮਿਲਣ ਵਾਲੀ ਉੱਚੀ ਤੋਂ ਉੱਚੀ ਬਖਸ਼ਿਸ਼ ਦੇ ਰੂਪ ਵਿੱਚ ਕਲਪਿਆ ਹੈ।

ਭਿੰਨ-ਭਿੰਨ ਵਿਧੀਆਂ ਨਾਲ ਸਿੱਖਾਂ, ਸਾਧਕਾਂ ਦੀ ਨਾ ਕੇਵਲ ਚੇਤਨਾ ਬਲਕਿ ਅਵਚੇਤਨਾ ਵਿੱਚ ਪਤਿ ਦੀ ਅਹਿਮੀਅਤ ਦੇ ਸੰਚਾਰ ਦਾ ਯਤਨ, ਅਸਲ ਵਿੱਚ ਗੁਰੂ ਜੀ ਦੇ ਵਡੇਰੇ ਕਾਰਜ ਕਰਮ ਦਾ ਹਿੱਸਾ ਸੀ, ਜਿਸਦਾ ਮਨੋਰਥ ਮਨ ਤੇ ਕਾਇਆ ਦੇ ਕਲਪ ਰਾਹੀਂ ਇੱਕ ਨਵੀਂ ਮਾਨਸਿਕ ਬਿਰਤੀ ਦਾ ਸਿਰਜਨ ਸੀ। ਇਸ ਸ਼ਬਦ ਦੀ ਜਿੰਨੀ ਵਰਤੋਂ ਪੰਜਾਬੀ ਭਾਸ਼ਾ ਵਿੱਚ ਹੋਈ ਹੈ, ਉਨੀ ਹੋਰ ਕਿਸੇ ਸੰਸਕ੍ਰਿਤ ਮੂਲਿਕ ਭਾਸ਼ਾ ਵਿੱਚ ਨਹੀਂ ਹੋਈ ਮਿਲਦੀ। ਪੰਜਾਬੀ ਵਿੱਚ ਤਾਂ ਇਸ ਸ਼ਬਦ ਦੀ ਵਰਤੋਂ ਇੰਨੀ ਆਮ ਹੋ ਗਈ ਹੈ ਕਿ ਪੰਜਾਬੀ ਦੇ ਮੁਹਾਵਰਿਆਂ ਵਿੱਚ ਵੀ ਇਹ ਸ਼ਬਦ ਆਮ ਵਰਤਿਆ ਜਾਣ ਲੱਗ ਪਿਆ ਹੈ ਜਿਵੇਂ :

ਗੁਰ ਬਿਨਾ ਗਤ ਨਹੀਂ, ਸ਼ਾਹ ਬਿਨਾ ਪਤਿ ਨਹੀਂ।

ਹੁਣ ਇਸਦੇ ਅਰਥਾਂ ਦਾ ਘੇਰਾ ਸਿਰਫ਼ ਪ੍ਰਸਿੱਧੀ ਤੱਕ ਹੀ ਸੀਮਿਤ ਨਹੀਂ ਰਿਹਾ। ਥੋੜ੍ਹੇ-ਥੋੜ੍ਹੇ ਭੇਦਾਂ ਨਾਲ ਕਈ ਹੋਰ ਅਰਥ ਵੀ ਇਸ ਵਿੱਚ ਮਿਲ ਗਏ ਹਨ, ਜਿਹਨਾਂ ਦਾ ਵੇਰਵਾ ਗੁਰੂ ਸਾਹਿਬਾਨ ਦੀ ਬਾਣੀ ਵਿੱਚੋਂ ਮਿਲਦਾ ਹੈ। *ਗੁਰੂ ਗ੍ਰੰਥ ਸਾਹਿਬ* ਵਿੱਚ ਦਰਜ ਭਗਤ ਕਬੀਰ ਜੀ ਦੀ ਬਾਣੀ ਵਿੱਚ ਵੀ ਕਿਤੇ-ਕਿਤੇ ਇਹ ਸ਼ਬਦ ਵਰਤਿਆ ਮਿਲਦਾ ਹੈ, ਜਿਵੇਂ :

ਪਤਿ ਅਪਤਿ ਤਾ ਕੀ ਨਹੀਂ ਲਾਜ
ਤਬ ਜਾਨਹੁਗੇ ਜਬ ਉਘਰੈਗੋ ਪਾਜ
ਕਹੁ ਕਬੀਰ ਪਤਿ ਹਰਿ ਪਰਵਾਨ
ਸਰਬ ਤਿਆਗਿ ਭਜੁ ਕੇਵਲ ਨਾਮੁ॥ [15]

*ਗੁਰੂ ਗ੍ਰੰਥ ਸਾਹਿਬ* ਵਿੱਚ ਪਤਿ ਨੂੰ ਸਿੱਖਾਂ ਸਾਧਕਾਂ ਦੇ ਅਧਿਆਤਮਿਕ ਵਿਸ਼ਵਾਸ ਪ੍ਰਬੰਧ ਦਾ ਅਨਿੱਖੜਵਾਂ ਹਿੱਸਾ ਬਣਾ ਦੇਣ ਦਾ ਸੁਚੇਤ ਯਤਨ ਪ੍ਰਤੱਖ ਦਿੱਸਦਾ ਹੈ। ਗੁਰੂ ਸਾਹਿਬਾਨ ਨੇ ਪਤਿ ਦਾ ਇੱਕ ਆਦਰਸ਼ ਮਿਆਰ ਨਿਸ਼ਚਿਤ ਕੀਤਾ ਹੈ। ਆਪ ਨੇ ਇੱਕ ਥਾਂ ਫੁਰਮਾਇਆ ਹੈ :

ਸਭ ਕੋ ਪੂਰਾ ਆਪੈ ਹੋਵੈ
ਘਟਿ ਨ ਕੋਈ ਆਖੈ॥
ਪਤਿ ਪਰਵਾਨਾ ਪਿਛੈ ਪਾਈਐ
ਤਾ ਨਾਨਕ ਤੋਲਿਆ ਜਾਪੈ॥ [16]

---

13. *ਗੁਰੂ ਗ੍ਰੰਥ ਸਾਹਿਬ,* ਜਪੁਜੀ, ਪਉੜੀ 32, ਪੰਨਾ 7.
14. *ਗੁਰੂ ਗ੍ਰੰਥ ਸਾਹਿਬ,* ਜਪੁਜੀ, ਪਉੜੀ 31, ਪੰਨਾ 6.
15. *ਗੁਰੂ ਗ੍ਰੰਥ ਸਾਹਿਬ,* ਰਾਗੁ ਗਉੜੀ, ਕਬੀਰ ਜੀਉ, ਪੰਨਾ 324.
16. *ਗੁਰੂ ਗ੍ਰੰਥ ਸਾਹਿਬ,* ਰਾਗੁ ਆਸਾ, ਆਸਾ ਦੀ ਵਾਰ, ਮ. 1, ਪੰਨਾ 469.

ਅਰਥਾਤ ਆਪਣੇ ਮੂੰਹੋਂ ਤਾਂ ਹਰ ਕੋਈ ਮੀਆਂ ਮਿੱਠੂ ਬਣਨ ਦੀ ਕੋਸ਼ਿਸ਼ ਕਰਦਾ ਹੈ ਪਰ ਅਸਲੀਅਤ ਤਾਂ ਉਸ ਸਮੇਂ ਸਾਹਮਣੇ ਆਉਂਦੀ ਹੈ ਜਦੋਂ ਤੱਕੜੀ ਦੇ ਦੂਜੇ ਪਾਸੇ ਪਤਿ ਦੇ ਮਿਆਰੀ ਵੱਟੇ ਪਾ ਕੇ ਇਸ ਦੇ ਦਾਅਵੇਦਾਰ ਨੂੰ ਤੋਲਿਆ ਜਾਵੇ।

ਗੁਰੂ ਸਾਹਿਬਾਨ ਦੇ ਇਹ ਪ੍ਰਮਾਣਿਕ ਵੱਟੇ ਕਿਹੜੇ ਹਨ? ਇਹ ਹਨ : ਸੱਚ, ਸ਼ਬਦ, ਨਾਮ, ਗੁਰੂ ਤੇ ਪ੍ਰਭੂ। ਇਹ ਗੁਰੂ ਸਾਹਿਬ ਦੀਆਂ ਪਰਮ ਤੇ ਅਬਿਨਾਸ਼ੀ ਕੀਮਤਾਂ ਹਨ। ਜਿਸ ਪਤਿ ਵਾਲੇ ਦੇ ਹਿਰਦੇ ਵਿੱਚ ਸੱਚ ਨਹੀਂ ਗੁਰੂ ਸਾਹਿਬ ਵੱਲੋਂ ਉਸਦੀ ਪਤਿ ਰੱਦ ਸਮਝੀ ਜਾਂਦੀ ਹੈ। ਪ੍ਰਭੂ ਦੇ ਦਰਬਾਰ ਵਿੱਚ ਰਾਹਦਾਰੀ ਸੱਚ ਦੀ ਹੁੰਦੀ ਹੈ, ਉਸ ਉੱਤੇ ਨਾਮ ਦੀ ਸੱਚੀ ਮੋਹਰ ਹੁੰਦੀ ਹੈ :

ਪਤਿ ਪਰਵਾਨਾ ਸਾਚ ਕਾ ਪਿਆਰੇ
ਨਾਮ ਸਚਾ ਨੀਸਾਣੁ॥[17]

ਸ਼ਬਦ ਵਿੱਚ ਸੁਰਤ ਟਿਕਾਉਣ ਨਾਲ ਜੀਵ ਇਸਤਰੀ ਦੇ ਹਿਰਦੇ ਵਿੱਚ ਗਿਆਨ ਦਾ ਦੀਵਾ ਜਗ ਪੈਂਦਾ ਹੈ ਤੇ ਚਿਹਰੇ ਉੱਤੇ ਸੁੰਦਰਤਾ ਆ ਜਾਂਦੀ ਹੈ।[18] ਹਰੀ ਦੇ ਨਾਮ ਨਾਲ ਉੱਚੀ ਜਾਤ ਅਤੇ ਇੱਜ਼ਤ ਹੈ।[19] ਗੁਰੂ ਦੇ ਸ਼ਬਦ ਤੋਂ ਬਿਨਾਂ ਮਨੁੱਖ ਦੀ ਕੋਈ ਗਤੀ ਨਹੀਂ ਹੁੰਦੀ ਅਤੇ ਨਾ ਹੀ ਪਰਲੋਕ ਵਿੱਚ ਇੱਜ਼ਤ ਹੁੰਦੀ ਹੈ।[20] ਇਹਨਾਂ ਕਦਰਾਂ ਨੂੰ ਮੁੱਖ ਰੱਖ ਲਿਆ ਜਾਵੇ ਤਾਂ ਮਨੁੱਖ ਆਪਣੀ ਪਤਿ ਦੀਆਂ ਚਾਹੇ ਕਿੰਨੀਆਂ ਫੜ੍ਹਾਂ ਮਾਰੀ ਜਾਵੇ ਪਰ ਜਿੰਨਾਂ ਚਿਰ ਉਸ ਦੀ ਪਤਿ ਪਰਮਾਤਮਾ ਪਾਸੋਂ ਪਰਵਾਨ ਨਹੀਂ ਹੁੰਦੀ ਉਸ ਨੂੰ ਹੰਢਣਸਾਰ ਪਤਿ ਨਹੀਂ ਕਿਹਾ ਜਾ ਸਕਦਾ।

ਪਤਿ ਦੇ ਸੰਕਲਪ ਨੂੰ ਚੰਗੀ ਤਰ੍ਹਾਂ ਸਮਝਣ ਦੇ ਲਈ ਪਹਿਲਾਂ ਸਾਨੂੰ ਇਹ ਦੇਖਣਾ ਪਵੇਗਾ ਕਿ ਪਤਿ ਵਾਲੀਆਂ ਤੁਕਾਂ ਵਿੱਚ ਗੁਰੂ ਸਾਹਿਬਾਨ ਕੀ ਕਹਿੰਦੇ ਹਨ। ਉਹੀ ਲੋਕ ਉੱਤਮ ਤੇ ਭਲੇ ਹਨ, ਜੋ ਪਰਮਾਤਮਾ ਦੀ ਨਜ਼ਰ ਵਿੱਚ ਉੱਤਮ ਤੇ ਭਲੇ ਹਨ।[21] ਮਨੁੱਖੀ ਜੀਵਨ ਦਾ ਉਦੇਸ਼ ਆਤਮਾ ਦਾ ਪ੍ਰਮਾਤਮਾ ਨਾਲ ਮਿਲਣਾ ਅਤੇ ਪਰਮਾਤਮਾ ਦੀ ਦਰਗਾਹ ਵਿੱਚ ਇੱਜ਼ਤ ਪ੍ਰਾਪਤ ਕਰਨਾ ਹੈ। ਪ੍ਰਭੂ ਦੇ ਭਾਣੇ ਵਿੱਚ ਚੱਲ ਕੇ ਨਾਮ ਸਿਮਰਨ ਦੁਆਰਾ ਅਸੀਂ ਰੱਬ ਦੀ ਦਰਗਾਹ ਵਿੱਚ ਮਾਣ ਪਾਉਂਦੇ ਹਾਂ :

ਕਲਜੁਗ ਮਹਿ ਕੀਰਤਨ ਪਰਧਾਨਾ॥
ਗੁਰਮੁਖਿ ਜਪੀਐ ਲਾਇ ਧਿਆਨਾ॥
ਆਪਿ ਤਰੈ ਸਗਲੇ ਕੁਲ ਤਾਰੇ॥
ਹਰਿ ਦਰਗਹ ਪਤਿ ਸਿਉ ਜਾਇਦਾ॥[22]

ਨਾਮ ਮੰਨਣ ਨਾਲ ਉਹ ਸੰਸਾਰ ਵਿੱਚ ਸ਼ੋਭਾ ਖੱਟ ਕੇ, ਇੱਜ਼ਤ ਨਾਲ ਪਰਮਾਤਮਾ ਦੀ ਦਰਗਾਹ ਵਿੱਚ ਪਹੁੰਚਦਾ ਹੈ।[23] ਜੇ ਦਰਗਾਹ ਵਿੱਚ ਮਨੁੱਖ ਦੀ ਇੱਜ਼ਤ ਪਰਵਾਨ ਨਹੀਂ ਚੜ੍ਹਦੀ ਤਾਂ ਸੰਸਾਰੀ ਲੋਕਾਂ ਵੱਲੋਂ ਹੋ

---

17. *ਗੁਰੂ ਗ੍ਰੰਥ ਸਾਹਿਬ,* ਰਾਗੁ ਸੋਰਠਿ, ਮ. 1, ਅਸ਼ਟਪਦੀਆਂ, ਪੰਨਾ 636.
18. ਸਬਦੇ ਸੁਹਾਵੈ ਤਾ ਪਤਿ ਪਾਵੈ ਦੀਪਕ ਦੇਹ ਉਜਾਰੈ॥
*ਗੁਰੂ ਗ੍ਰੰਥ ਸਾਹਿਬ,* ਰਾਗੁ ਗਉੜੀ, ਮ. 1, ਪੰਨਾ 243.
19. ਹਰਿ ਹਰਿ ਨਾਮੁ ਵਿਸਾਹੁ ਹੈ ਹਰਿ ਨਾਮੇ ਹੀ ਜਤਿ ਪਤਿ॥
*ਗੁਰੂ ਗ੍ਰੰਥ ਸਾਹਿਬ,* ਸਿਰੀ ਰਾਗੁ, ਮ. 4, ਪੰਨਾ 82.
20. ਬਿਨੁ ਗੁਰ ਸ਼ਬਦ ਨ ਗਤਿ ਪਤਿ ਪਾਵਹਿ ਰਾਮ ਨਾਮ ਬਿਨੁ ਨਰਕਿ ਗਇਆ॥
*ਗੁਰੂ ਗ੍ਰੰਥ ਸਾਹਿਬ,* ਰਾਗੁ ਰਾਮਕਲੀ, ਮ. 1, ਪੰਨਾ 906.
21. ਬਾਬਾ ਬੋਲੀਐ ਪਤਿ ਹੋਇ॥ ਊਤਮ ਸੇ ਦਰਿ ਊਤਮ ਕਹੀਅਹਿ ਨੀਚ ਕਰਮ ਬਹਿ ਰੋਇ॥
*ਗੁਰੂ ਗ੍ਰੰਥ ਸਾਹਿਬ,* ਸੋਦਰੁ ਰਹਿਰਾਸ, ਸਿਰੀ ਰਾਗੁ, ਮ. 1, ਪੰਨਾ 15.
22. *ਗੁਰੂ ਗ੍ਰੰਥ ਸਾਹਿਬ,* ਰਾਗੁ ਮਾਰੂ, ਮ. 5, ਪੰ. 1076.
23. ਮੰਨੇ ਮਾਰਗਿ ਠਾਕ ਨ ਪਾਇ॥ ਮੰਨੈ ਪਤਿ ਸਿਉ ਪਰਗਟ ਜਾਇ॥
*ਗੁਰੂ ਗ੍ਰੰਥ ਸਾਹਿਬ,* ਜਪੁਜੀ, ਪਉੜੀ 14, ਪੰਨਾ 3.

ਰਹੀ ਪੂਜਾ ਵਿਅਰਥ ਹੈ।[24] ਝੂਠੇ ਮਨੁੱਖ ਦੀ ਪ੍ਰਭੂ ਦੀ ਦਰਗਾਹ ਵਿੱਚ ਇੱਜ਼ਤ ਨਹੀਂ ਰਹਿੰਦੀ ਅਤੇ ਨਾ ਹੀ ਸੰਸਾਰ ਵਿੱਚ ਉਸ ਨੂੰ ਸ਼ੋਭਾ ਮਿਲਦੀ ਹੈ।[25] ਲੋਕ ਕਿਸੇ ਦੀ ਪੂਜਾ ਕਰਦੇ ਹੋਣ, ਉਸ ਦੇ ਦਰਸ਼ਨਾਂ ਲਈ ਟੁੱਟ-ਟੁੱਟ ਕੇ ਪੈਂਦੇ ਹੋਣ, ਉਸਦੀ ਸ਼ੋਭਾ ਦਾ ਕੋਈ ਅੰਤ ਨਾ ਹੋਵੇ, ਪਰ ਇਹ ਸ਼ੋਭਾ ਉਨਾਂ ਚਿਰ ਬੇਅਰਥ ਹੈ, ਜਿੰਨਾਂ ਚਿਰ ਇਸਨੂੰ ਪਰਮਾਤਮਾ ਦੀ ਮਾਨਤਾ ਪ੍ਰਾਪਤ ਨਹੀਂ ਹੁੰਦੀ।[26] ਕਿਸੇ ਦਾ ਹੁਕਮ ਲੱਖਾਂ ਲਸ਼ਕਰਾਂ ਉੱਤੇ ਚਲਦਾ ਹੋਵੇ, ਲੱਖਾਂ ਲੋਕ ਉਸਦੇ ਸਤਿਕਾਰ ਵਿੱਚ ਖੜ੍ਹੇ ਹੁੰਦੇ ਹੋਣ, ਉਸਦਾ ਖਜ਼ਾਨਾ ਮਾਲਾਮਾਲ ਹੋਵੇ, ਚਾਰੇ ਪਾਸੇ ਉਸਦੇ ਨਾਮ ਦੀਆਂ ਧੁੰਮਾਂ ਪੈਂਦੀਆਂ ਹੋਣ, ਪਰ ਜੇ ਇਹ ਸਭ ਕੁਝ ਪ੍ਰਭੂ ਨੂੰ ਪਰਵਾਨ ਨਹੀਂ ਤਾਂ ਇਸ ਦਾ ਮੁੱਲ ਇੱਕ ਕੌਡੀ ਵੀ ਨਹੀਂ।[27]

ਪਤਿ ਦੇ ਰਾਹ ਵਿੱਚ ਗੁਰੂ ਦੀ ਅਗਵਾਈ ਦੀ ਬੜੀ ਅਹਿਮ ਭੂਮਿਕਾ ਹੁੰਦੀ ਹੈ। ਗੁਰੂ ਦੇ ਲੜ ਲੱਗ ਕੇ ਹੀ ਅਸੀਂ ਪ੍ਰਭੂ ਦੀ ਦਰਗਾਹ ਵਿੱਚ ਇੱਜ਼ਤ ਪਾ ਸਕਦੇ ਹਾਂ।[28] ਜਿਹੜਾ ਮਨੁੱਖ ਗੁਰੂ ਆਸ਼ੇ ਅਨੁਸਾਰ ਹਰੀ ਵਾਲੇ ਰਾਹ ਉੱਤੇ ਨਹੀਂ ਤੁਰਦਾ ਉਸ ਵਿੱਚ ਸੱਚੀ ਪਤਿ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।[29] ਇਸ ਦੁਰਲੱਭ ਜਨਮ ਤੇ ਉੱਤਮ ਜੋਨੀ ਵਿੱਚ ਜਿਹੜੇ ਮੈਲੇ ਮਨ ਨਾਲ ਹਉਮੈ ਅਧੀਨ ਕਰਮ ਕਰਦੇ ਹਨ ਉਹਨਾਂ ਦੀ ਕੀ ਹਾਲਤ ਹੁੰਦੀ ਹੈ? ਉਹ ਇੱਜ਼ਤ ਗਵਾ ਲੈਂਦੇ ਹਨ, ਮੈਲੇ ਮਨ ਨਾਲ ਭਗਤੀ ਨਹੀਂ ਹੁੰਦੀ :

ਮਨੁ ਮੈਲੇ ਭਗਤਿ ਨ ਹੋਵਈ ਨਾਮੁ ਨ ਪਾਇਆ ਜਾਇ॥
ਮਨਮੁਖ ਮੈਲੇ-ਮੈਲੇ ਮੁਏ ਜਾਸਨਿ ਪਤਿ ਗਵਾਇ॥[30]

ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਪਸ਼ੂ ਬਿਰਤੀਆਂ ਹਨ ਅਤੇ ਮਨਮੁਖ ਇਹਨਾਂ ਦੀ ਅਧੀਨਗੀ ਅਤੇ ਸੁਆਦਾਂ ਕਰਕੇ ਆਪਣੀ ਇੱਜ਼ਤ ਗਵਾ ਲੈਂਦਾ ਹੈ। ਗੁਰਮੁਖਿ ਨੂੰ ਹੀ ਪਰਮਾਤਮਾ ਦੀ ਦਰਗਾਹ ਵਿੱਚ ਮਾਣ, ਵਡਿਆਈ ਮਿਲਦੇ ਹਨ :

ਮਨਮੁਖ ਹਉਮੈ ਪਤਿ ਗਵਾਈ॥
ਆਪੇ ਕਰਤੈ ਭਗਤਿ ਕਰਾਈ॥
ਗੁਰਮੁਖਿ ਆਪੇ ਦੇ ਵਡਿਆਈ॥[31]

---

24. ਜਾ ਪਤਿ ਲੇਖੈ ਨਾ ਪਵੈ ਸਭਾ ਪੂਜ ਖੁਆਰ॥
*ਗੁਰੂ ਗ੍ਰੰਥ ਸਾਹਿਬ,* ਸਿਰੀ ਰਾਗੁ, ਮ. 1, ਪੰਨਾ 17.
25. ਝੂਠੇ ਕਉ ਨਾਹੀ ਪਤਿ ਨਾਉ॥
*ਗੁਰੂ ਗ੍ਰੰਥ ਸਾਹਿਬ,* ਰਾਗੁ ਬਿਲਾਵਲੁ, ਮ. 1, ਪੰਨਾ 839.
26. ਪੂਜ ਲਗੈ ਪੀਰੁ ਆਖੀਐ ਸਭੁ ਮਿਲੈ ਸੰਸਾਰ॥
ਨਾਉ ਸਦਾਏ ਆਪਣਾ ਹੋਵੈ ਸਿਧੁ ਸੁਮਾਰ॥
ਜਾ ਪਤਿ ਲੇਖੈ ਨਾ ਪਵੈ ਸਭਾ ਪੂਜ ਖੁਆਰ॥
*ਗੁਰੂ ਗ੍ਰੰਥ ਸਾਹਿਬ,* ਸਿਰੀ ਰਾਗੁ, ਮ. 1, ਪੰਨਾ 17.
27. ਲਖ ਲਸਕਰ ਲਖ ਵਾਜੇ ਨੇਜੇ ਲਖ ਉਠਿ ਕਰਹਿ ਸਲਾਮੁ॥
ਲਖਾ ਉਪਰਿ ਫੁਰਮਾਇਸਿ ਤੇਰੀ ਲਖ ਉਠਿ ਰਾਖਹਿ ਮਾਨੁ॥
ਜਾਂ ਪਤਿ ਲੇਖੈ ਨਾ ਪਵੈ ਤਾਂ ਸਭਿ ਨਿਰਾਫਲ ਕਾਮ॥
*ਗੁਰੂ ਗ੍ਰੰਥ ਸਾਹਿਬ,* ਰਾਗੁ ਆਸਾ, ਮ. 1, ਪੰਨਾ 358.
28. ਭਾਈ ਰੇ ਗੁਰਮੁਖਿ ਸਦਾ ਪਤਿ ਹੋਇ॥
*ਗੁਰੂ ਗ੍ਰੰਥ ਸਾਹਿਬ,* ਸਿਰੀ ਰਾਗੁ, ਮ. 3, ਪੰਨਾ 28.
29. ਨਾਨਕ ਗੁਰ ਬਿਨੁ ਨਾਹਿ ਪਤਿ ਪਤਿ ਵਿਣੁ ਪਾਰਿ ਨ ਪਾਇ॥
*ਗੁਰੂ ਗ੍ਰੰਥ ਸਾਹਿਬ,* ਰਾਗੁ ਮਾਝ, ਮ. 1, ਪੰਨਾ 138.
30. *ਗੁਰੂ ਗ੍ਰੰਥ ਸਾਹਿਬ,* ਸਿਰੀ ਰਾਗੁ, ਮ. 3, ਪੰਨਾ 39.
31. *ਗੁਰੂ ਗ੍ਰੰਥ ਸਾਹਿਬ,* ਰਾਗ ਬਿਲਾਵਲੁ, ਮ. 1, ਪੰਨਾ 832.

ਪਤਿ ਦੀ ਪ੍ਰਾਪਤੀ ਔਗੁਣਾਂ ਨੂੰ ਵਿਸਾਰ ਕੇ ਹੀ ਹੁੰਦੀ ਹੈ :

ਨਾਨਕ ਅਉਗੁਣ ਵੀਸਰੈ
ਗੁਰਿ ਰਾਖਿ ਪਤਿ ਤਾਹਿ॥[32]

ਜਿਸ ਤਰ੍ਹਾਂ ਪਾਟਾ ਕੱਪੜਾ ਸੂਈ ਧਾਗੇ ਨਾਲ ਫਿਰ ਸੀਤਾ ਜਾਂਦਾ ਹੈ, ਤਿਉਂ ਹੀ ਮਨੁੱਖ ਦੀ ਗਵਾਚੀ ਹੋਈ ਇੱਜ਼ਤ ਪ੍ਰਭੂ ਦੀ ਸਿਫਤ ਸਾਲਾਹ ਕਰਨ ਨਾਲ ਫਿਰ ਬਣ ਆਉਂਦੀ ਹੈ।[33]

ਗੁਰਬਾਣੀ ਦੀਆਂ ਉਪਰੋਕਤ ਤੁਕਾਂ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਸੱਚੀ ਪਤਿ ਸੱਚ, ਸ਼ਬਦ, ਨਾਮ ਅਤੇ ਗੁਰੂ ਆਦਿ ਦੀ ਸੰਗਤ ਅਤੇ ਰੰਗਤ ਕਰਕੇ ਉਪਜਦੀ ਹੈ। ਜਿਸ ਮਨੁੱਖ ਦੇ ਹਿਰਦੇ ਵਿੱਚ ਸੱਚ ਨਹੀਂ ਉਸਦੀ ਕੋਈ ਇੱਜ਼ਤ ਨਹੀਂ। ਸ਼ਬਦ ਤੇ ਨਾਮ ਤੋਂ ਵਿਹੂਣੇ ਲੋਕ ਝੂਠੀ ਪਤਿ ਵਾਲੇ ਹੁੰਦੇ ਹਨ। ਜਿਹੜਾ ਮਨੁੱਖ ਗੁਰੂ ਦੀ ਆਗਿਆ ਅਨੁਸਾਰ ਹਰੀ ਵਾਲੇ ਰਾਹ ਉੱਤੇ ਨਹੀਂ ਤੁਰਦਾ, ਉਸ ਵਿੱਚ ਸੱਚੀ ਪਤਿ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਜੇ ਨਾਮਹੀਣ ਪੁਰਸ਼ ਸਰੀਰਕ ਤੌਰ ਤੇ ਜਿਉਂਦਾ ਵੀ ਹੈ ਤਾਂ ਦਰਗਾਹ ਵਿੱਚ ਇੱਜ਼ਤ ਗਵਾ ਕੇ ਜਿਉਂਦਾ ਹੈ।

ਆਮ ਤੌਰ ਤੇ ਅਸੀਂ ਮਨੁੱਖ ਦੀ ਇੱਜ਼ਤ ਉਸਦੀ ਧਨ-ਦੌਲਤ, ਉੱਚੀ ਜਾਤ, ਉੱਚੇ ਦੁਨਿਆਵੀ ਰੁਤਬੇ ਆਦਿ ਨਾਲ ਮਾਪਦੇ ਹਾਂ ਪਰ ਗੁਰੂ ਸਾਹਿਬਾਨ ਨੇ ਸਮਾਜਿਕ ਰੁਤਬੇ ਅਤੇ ਧਨ-ਦੌਲਤ ਕਾਰਨ ਹੋਣ ਵਾਲੀ ਇੱਜ਼ਤ ਨੂੰ ਝੂਠਾ ਤੇ ਵਕਤੀ ਦੱਸਿਆ ਹੈ। ਗੁਰਮਤਿ ਦੁਨਿਆਵੀ ਪਤਿ ਜਾਂ ਇੱਜ਼ਤ ਤੋਂ ਹੋਰ ਅਗੇਰੇ ਦੀ ਗੱਲ ਕਰਦੀ ਹੈ। ਇਸ ਸੰਬੰਧੀ ਪਵਿੱਤਰ ਆਦੇਸ਼ ਦੇ ਕੇ ਜਾਂਚ ਸਿਖਾਉਂਦੀ ਹੈ। ਦੁਨਿਆਵੀ ਪਤਿ ਸੰਬੰਧੀ ਗੁਰੂ ਨਾਨਕ ਦੇਵ ਜੀ ਨੇ *ਜਪੁਜੀ ਸਾਹਿਬ* ਵਿੱਚ ਹੁਕਮ ਕੀਤਾ ਹੈ ਕਿ ਮਨੁੱਖ ਜੇ ਚਾਰ ਯੁੱਗਾਂ ਜਿੰਨੀ, ਸਗੋਂ ਇਸ ਤੋਂ ਵੀ ਵੱਧ ਉਮਰ ਭੋਗੇ ਅਤੇ ਆਪਣੇ ਆਲੇ-ਦੁਆਲੇ ਵਿੱਚ ਹੀ ਨਹੀਂ ਸਗੋਂ ਸਾਰੀ ਸ੍ਰਿਸ਼ਟੀ ਵਿੱਚ ਜਾਣਿਆ ਜਾਂਦਾ ਹੋਵੇ, ਪਰ ਇਹ ਸਭ ਕੁਝ ਹੋਣ ਦੇ ਬਾਵਜੂਦ ਜੇ ਉਸਦੀ ਪ੍ਰੀਤ ਸੱਚੇ ਸਾਹਿਬ ਨਾਲ ਨਹੀਂ, ਤਾਂ ਯਕੀਨੀ ਹੈ ਕਿ ਉਸਦੀ ਕਿਤੇ ਵਾਤ ਨਹੀਂ ਪੁੱਛੀ ਜਾਣੀ। ਦੁਨੀਆਂ ਵਿਚਲੀ ਪਤਿ ਦਾ ਤੋਲ ਦੁਨਿਆਵੀ ਵਸਤਾਂ, ਜ਼ਾਇਦਾਦ, ਧਨ-ਦੌਲਤ ਆਦਿ ਨਾਲ ਕੀਤਾ ਜਾਂਦਾ ਹੈ।[34] ਪਰ ਜੇ "ਪਤਿ ਪਾਏ ਦਰਬਾਰ" ਦੀ ਇੱਛਾ ਹੋਵੇ ਤਾਂ ਗੁਰਬਾਣੀ ਵੱਲ ਹੀ ਵੇਖਣਾ ਲਾਹੇਵੰਦ ਹੈ। ਇਸ ਨਾਲ ਹੀ ਪ੍ਰਭੂ ਦੀ ਦਰਗਾਹ ਵਿੱਚ ਸੱਚੀ ਪਤਿ ਪ੍ਰਾਪਤ ਹੁੰਦੀ ਹੈ :

ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ॥
ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ॥[35]

ਗੁਰੂ ਸਾਹਿਬਾਨ ਨੇ ਮਨੁੱਖੀ ਪਤਿ ਦੀ ਅਹਿਮੀਅਤ ਦ੍ਰਿੜ੍ਹਾਉਣ ਉੱਤੇ ਪੂਰਾ ਤਾਣ ਲਾਇਆ। ਹੌਲੀ-ਹੌਲੀ ਪਤਿ ਇਕੱਲੇ ਵਿਅਕਤੀ ਦਾ ਮਸਲਾ ਨਾ ਰਹਿ ਕੇ ਇੱਕ ਸਰਬ-ਸਾਂਝਾ ਮਸਲਾ ਬਣ ਗਈ। ਇਸ ਸੰਬੰਧ ਵਿੱਚ ਸਾਡਾ ਧਿਆਨ ਭਾਈ ਗੁਰਦਾਸ ਜੀ ਦੀ ਛੇਵੀਂ ਵਾਰ ਦੀ ਅੱਠਵੀਂ ਪੌੜੀ ਦੀ ਅੰਤਿਮ ਤੁਕ ਵੱਲ ਉਚੇਚੇ ਤੌਰ ਤੇ ਜਾਣਾ ਚਾਹੀਦਾ ਹੈ। ਇਹ ਤੁਕ ਹੈ :

ਸਾਧ ਸੰਗਤਿ ਮਿਲਿ ਪਤਿ ਪਰਵਾਣੇ॥

ਸੰਗਤ ਮਾਣ ਦਾਤੀ ਹੈ, ਸੰਗਤ ਨਾਲ ਜੁੜਿਆਂ ਹੀ ਪਤਿ ਉਤੇ ਪਰਵਾਨੇ ਜਾਣ ਦੀ ਮੁਹਰ ਲੱਗਦੀ ਹੈ। ਜੇ ਸੰਗਤ ਦਾ ਭਾਗ ਬਣਿਆਂ ਇੱਜ਼ਤ ਬਣਦੀ ਹੈ ਤਾਂ ਸੰਗਤ ਦੀ ਬੇਪੱਤੀ ਵਿੱਚ ਨਿਰਸੰਦੇਹ ਮਨੁੱਖ ਦੀ

---

32. *ਗੁਰੂ ਗ੍ਰੰਥ ਸਾਹਿਬ,* ਸਿਰੀ ਰਾਗੁ, ਮ. 1, ਪੰਨਾ 20.
33. ਇਉ ਪਤਿ ਪਾਟੀ ਸਿਫਤੀ ਸੀਪੈ ਨਾਨਕ ਜੀਵਤ ਜੀਵੈ॥
*ਗੁਰੂ ਗ੍ਰੰਥ ਸਾਹਿਬ,* ਰਾਗੁ ਰਾਮਕਲੀ, ਮ. 1, ਪੰਨਾ 955.
34. ਪਤਿ ਪਰਵਾਣਾ ਪਿਛੈ ਪਾਈਐ ਤਾ ਨਾਨਕ ਤੋਲਿਆ ਜਾਪੈ॥
*ਗੁਰੂ ਗ੍ਰੰਥ ਸਾਹਿਬ,* ਰਾਗੁ ਆਸਾ, ਮ. 1, ਪੰਨਾ 469.
35. *ਗੁਰੂ ਗ੍ਰੰਥ ਸਾਹਿਬ,* ਰਾਗੁ ਆਸਾ, ਮ. 1, ਪੰਨਾ 469.

ਆਪਣੀ ਬੇਪੱਤੀ ਵੀ ਸ਼ਾਮਿਲ ਹੈ। ਦੂਜੇ ਸ਼ਬਦਾਂ ਵਿੱਚ ਸੰਗਤ ਦੀ ਪਤਿ ਉੱਤੇ ਪਹਿਰਾ ਦੇਣਾ ਵੀ ਸਿੱਖ ਦਾ ਫਰਜ਼ ਬਣ ਗਿਆ।

ਗੁਰੂ ਨਾਨਕ ਦੇ ਸਮੇਂ ਤੋਂ ਲੈ ਕੇ ਸਿੱਖ ਇਤਿਹਾਸ ਅੰਦਰ ਇਹ ਗੱਲ ਉੱਭਰ ਕੇ ਸਾਹਮਣੇ ਆਉਂਦੀ ਹੈ ਕਿ ਹਿੰਦੁਸਤਾਨ ਦੇ ਲੋਕਾਂ ਦੀ ਪਤਿ ਨੂੰ ਜਦੋਂ ਵੀ ਕਿਸੇ ਬਾਹਰੀ ਹਮਲੇ ਜਾਂ ਕਿਸੇ ਬਾਹਰੀ ਹਕੂਮਤ ਤੋਂ ਕੋਈ ਖਤਰਾ ਪੇਸ਼ ਆਇਆ ਸਿੱਖਾਂ ਨੇ ਸਦਾ ਹੀ ਇਸਦਾ ਮੂੰਹ ਤੋੜਵਾਂ ਜਵਾਬ ਦਿੱਤਾ। ਗੁਰੂ ਸਾਹਿਬਾਨ ਨੇ ਸਮਾਜ ਨੂੰ ਇਹ ਹੀ ਸਿਖਾਇਆ ਕਿ ਸਾਨੂੰ ਆਪਣੇ ਇੱਜ਼ਤ-ਮਾਣ ਦੀ ਰੱਖਿਆ ਲਈ ਜਾਨ ਦੀ ਪਰਵਾਹ ਨਹੀਂ ਕਰਨੀ ਚਾਹੀਦੀ। ਕਬੀਰ ਜੀ ਅਨੁਸਾਰ ਜੇ ਹਰ ਇੱਕ ਨੇ ਅੰਤ ਵਿੱਚ ਮਰਨਾ ਹੀ ਹੈ ਤਾਂ ਕਿਉਂ ਨਾ ਦੀਨ ਦੇ ਹਿਤ ਲਈ ਸੂਰਮਿਆਂ ਦੀ ਮੌਤ ਚੁਣੀ ਜਾਵੇ। ਸੂਰਮੇ ਦੀ ਪਰਿਭਾਸ਼ਾ ਦਿੰਦਿਆਂ ਕਬੀਰ ਜੀ ਕਹਿੰਦੇ ਹਨ :

ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥[36]

ਗੁਰੂ ਨਾਨਕ ਤੋਂ ਪਹਿਲਾਂ ਦੇ ਭਾਰਤੀ ਸਮਾਜ ਨੂੰ ਮਨੁੱਖ ਜਾਤੀ ਦੀ ਬੇਪੱਤੀ ਦਾ ਇੱਕ ਨਮੂਨਾ ਕਹਿ ਲਈਏ ਤਾਂ ਇਹ ਕੋਈ ਅਤਿਕਥਨੀ ਨਹੀਂ ਹੋਵੇਗੀ। ਉਸ ਸਮੇਂ ਸਮਾਜ ਮੁਗ਼ਲ ਸ਼ਾਸਕਾਂ ਦੁਆਰਾ ਬੁਰੀ ਤਰ੍ਹਾਂ ਬੇਪੱਤ ਹੋ ਰਿਹਾ ਸੀ। ਅਜਿਹੇ ਸਮੇਂ ਵਿੱਚ ਗੁਰੂ ਨਾਨਕ ਨੇ ਕਿਹਾ ਕਿ ਬੇਇੱਜ਼ਤੀ ਦੀ ਜ਼ਿੰਦਗੀ ਜਿਉਣ ਨਾਲੋਂ ਮਰ ਜਾਣਾ ਕਿਤੇ ਚੰਗਾ ਹੈ। ਬਾਣੀ ਦਾ ਫੁਰਮਾਨ ਹੈ :

ਜੇ ਜੀਵੈ ਪਤਿ ਲਥੀ ਜਾਇ
ਸਭੁ ਹਰਾਮੁ ਜੇਤਾ ਕਿਛੁ ਖਾਇ॥[37]

ਸਿੱਖ ਨੂੰ ਪਤਿ ਦੀ ਰਾਖੀ ਖਾਤਰ ਸ਼ਹੀਦੀ ਦੀ ਗੁੜ੍ਹਤੀ ਗੁਰੂ ਨਾਨਕ ਦੇਵ ਜੀ ਨੇ ਦਿੱਤੀ ਸੀ। ਉਹਨਾਂ ਅਨੁਸਾਰ ਇਸ ਕੁੰਭ ਰੂਪੀ ਸਰੀਰ ਦੀ ਹੋਂਦ ਆਰਜ਼ੀ ਹੈ, ਸਦੀਵੀ ਹੋਂਦ ਸਰੀਰ ਵਿੱਚ ਸਥਿਤ ਆਤਮਾ ਦੀ ਹੈ। ਜਿਹੜੇ ਮਨੁੱਖ ਇਸ ਸਰੀਰ ਨੂੰ ਸੂਰਮਿਆਂ ਵਾਂਗ ਕੁਰਬਾਨ ਕਰਦੇ ਹਨ, ਉਹ ਹੀ ਪਰਮਾਤਮਾ ਅੱਗੇ ਪਰਵਾਨ ਹੁੰਦੇ ਹਨ ਅਤੇ ਉਹਨਾਂ ਨੂੰ ਹੀ ਦਰਗਾਹ ਵਿੱਚ ਮਾਣ ਮਿਲਦਾ ਹੈ :

ਮਰਣੁ ਮੁਣਸਾ ਸੂਰਿਆ ਹਕ ਹੈ ਜੋ ਹੋਇ ਮਰਨ ਪਰਵਾਣੋ॥
ਸੂਰੇ ਸੇਈ ਆਗੈ ਆਖੀਅਹਿ ਦਰਗਹਿ ਪਾਵਹਿ ਸਾਚੀ ਮਾਣੋ॥
ਦਰਗਹ ਮਾਣੁ ਪਾਵਹਿ ਪਤਿ ਸਿਉ ਜਾਵਹਿ ਆਗੈ ਦੂਖੁ ਨ ਲਾਗੈ॥[38]

ਅਖੀਰ ਸਿੱਖਾਂ ਨੇ ਇੱਜ਼ਤ ਦੀ ਰਖਵਾਲੀ ਲਈ ਅਜਿਹੀ ਮੌਤ ਚੁਣੀ। ਗੁਰੂ ਨਾਨਕ ਦਾ ਹਾਕਮਾਂ ਤੇ ਅਫ਼ਸਰਾਂ ਨੂੰ ਸੀਂਹ ਤੇ ਕੁੱਤੇ ਕਹਿ ਕੇ ਭੰਡਣਾ, ਖਰੀਆਂ-ਖਰੀਆਂ ਕਹਿ ਕੇ ਉਹਨਾਂ ਨੂੰ ਉਹਨਾਂ ਦੀਆਂ ਅਣਮਨੁੱਖੀ ਕਾਰਵਾਈਆਂ ਦਾ ਅਹਿਸਾਸ ਕਰਵਾਉਣਾ, ਮਨੁੱਖਤਾ ਦੀ ਇੱਜ਼ਤ ਦੀ ਰਖਵਾਲੀ ਲਈ ਕੁਝ ਵੀ ਕਰ ਸਕਣ ਦੀ ਤਿਆਰੀ ਸੀ। ਸਿੱਖ ਗੁਰੂ ਸਾਹਿਬਾਨ ਦੇ ਨਿਸ਼ਾਨੇ ਇਨਕਲਾਬੀ ਸਨ, ਜਿਨ੍ਹਾਂ ਨੂੰ ਪੂਰੇ ਕਰਨ ਲਈ ਇਨਕਲਾਬੀ ਵਸੀਲੇ ਵਰਤਣ ਦੀ ਜ਼ਰੂਰਤ ਸੀ। ਲੋਕਾਂ ਨੂ ਜਾਤਪਾਤੀ ਸਮਾਜ ਦੀਆਂ ਕਦਰਾਂ ਕੀਮਤਾਂ ਤੋਂ ਨਿਖੇੜਨਾ ਤਾਂ ਮੁਸ਼ਕਿਲ ਕੰਮ ਸੀ ਹੀ ਪਰ ਸੁੱਤੀ ਹੋਈ ਜਨਤਾ ਦੀ ਅਣਖ ਜਗਾ ਕੇ ਉਸ ਨੂੰ ਇਨਕਲਾਬੀ ਰਾਹ ਉਪਰ ਲੈ ਜਾਣਾ ਇਸ ਤੋਂ ਵੀ ਮਹਾਨ ਤੇ ਮੁਸ਼ਕਿਲ ਕੰਮ ਸੀ।[39]

ਗੁਰੂ ਸਾਹਿਬਾਨ ਦਾ ਨਿਸ਼ਾਨਾ ਮਨੁੱਖਤਾ ਦੀ ਪੂਰਨ ਆਜ਼ਾਦੀ ਸੀ। ਇਸੇ ਸੰਪੂਰਨ ਆਜ਼ਾਦੀ ਦੇ ਕਿਆਸ ਬਾਰੇ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਦਾ ਕਥਨ ਹੈ :

---

36. *ਗੁਰੂ ਗ੍ਰੰਥ ਸਾਹਿਬ,* ਰਾਗੁ ਮਾਰੂ, ਬਾਣੀ ਕਬੀਰ ਜੀਉ ਕੀ, ਪੰਨਾ 1105.
37. *ਗੁਰੂ ਗ੍ਰੰਥ ਸਾਹਿਬ,* ਰਾਗੁ ਗਉੜੀ, ਮ. 1, ਪੰਨਾ 142.
38. *ਗੁਰੂ ਗ੍ਰੰਥ ਸਾਹਿਬ,* ਰਾਗੁ ਵਡਹੰਸੁ, ਮ. 1, ਪੰਨਾ 580.
39. ਜਗਜੀਤ ਸਿੰਘ, *ਸਿੱਖ ਇਨਕਲਾਬ,* 1982, ਪੰਨਾ 106.

ਭੈ ਕਾਹੂ ਕਉ ਦੇਤ ਨਹਿ
ਨਹਿ ਭੈ ਮਾਨਤ ਆਨ॥[40]

ਮੈਕਾਲਿਫ਼ ਕਹਿੰਦਾ ਹੈ, "ਸਿੱਖ ਗੁਰੂ ਸਾਹਿਬਾਨ ਬਹੁਤ ਹੀ ਸੰਜੀਦਾ ਅਤੇ ਨਰਮ ਸੁਭਾਅ ਵਾਲੇ ਸਨ, ਫਿਰ ਵੀ ਜਿਥੇ ਉਹਨਾਂ ਦੇ ਆਤਮ-ਸਨਮਾਨ ਤੇ ਸ਼ਾਨ ਦਾ ਸੁਆਲ ਹੁੰਦਾ ਸੀ ਤਾਂ ਉਹ ਸਖ਼ਤ ਹੋਣਾ ਜਾਣਦੇ ਸਨ, ਜਿਵੇਂ ਗੁਰੂ ਅੰਗਦ ਦੇਵ ਜੀ ਨੇ ਹਮਾਯੂੰ ਦੇ ਧਮਕੀ ਭਰੇ ਰਵੱਈਏ ਸਮੇਂ ਕੀਤਾ ਸੀ।"[41]

ਮਨੁੱਖਤਾ ਦੀ ਪਤਿ ਦੀ ਰਾਖੀ ਦੀ ਖਾਤਰ ਗੁਰੂ ਨਾਨਕ ਤੋਂ ਤੁਰੀ ਇਹ ਪਰੰਪਰਾਗਤ ਟੱਕਰ ਦਸ ਗੁਰੂ ਸਾਹਿਬਾਨ, ਤੇ ਉਹਨਾਂ ਤੋਂ ਪਿਛੋਂ ਖਾਲਸਾ ਪੰਥ ਨੇ ਨਿਰੰਤਰ ਜਾਰੀ ਰੱਖੀ। ਸਿੱਖ ਲਹਿਰ ਦੇ ਉੱਭਰਦੇ ਸਿਆਸੀ ਦਬਾਉ ਨੂੰ ਸਭ ਤੋਂ ਤਿੱਖੀ ਤਰ੍ਹਾਂ ਮਹਿਸੂਸ ਕਰਨ ਵਾਲਾ ਮੁਗਲ ਸਮਰਾਟ ਜਹਾਂਗੀਰ ਸੀ, ਜਿਸਦੇ ਨਤੀਜੇ ਵਜੋਂ ਗੁਰੂ ਅਰਜਨ ਦੇਵ ਜੀ ਨੂੰ ਆਪਣੇ ਪ੍ਰਾਣਾਂ ਦੀ ਬਲੀ ਦੇਣੀ ਪਈ। ਗੁਰੂ ਸਾਹਿਬ ਅੱਗੇ ਦੋ ਰਾਹ ਸਨ - ਪਤਿ ਬਚਾ ਕੇ ਜਾਨ ਗਵਾਉਣਾ ਜਾਂ ਜਾਨ ਬਚਾ ਕੇ ਪਤਿ ਤੋਂ ਹੱਥ ਧੋਣੇ। ਗੁਰੂ ਸਾਹਿਬ ਨੇ ਪਹਿਲਾ ਰਾਹ ਚੁਣਿਆ। ਗੁਰੂ ਅਰਜਨ ਦੇਵ ਜੀ, ਸਿੱਖੀ ਦੀ ਪਤਿ, ਉੱਚੀ, ਸੁੱਚੀ ਤੇ ਨਿਵੇਕਲੀ ਸ਼ਾਨ ਕਾਇਮ ਰੱਖਣ ਲਈ ਫਖਰ ਨਾਲ ਸ਼ਹੀਦ ਹੋਏ। ਉਨ੍ਹਾਂ ਦਾ ਫੁਰਮਾਨ ਹੈ :

ਜੋ ਤੁਧੁ ਭਾਵੈ ਸੋ ਪਰਵਾਣੁ॥
ਤੇਰੇ ਭਾਣੈ ਨੋ ਕੁਰਬਾਣੁ॥[42]

ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਨੇ ਲੋਕਾਂ ਤੇ ਅਜਿਹਾ ਅਸਰ ਕੀਤਾ ਕਿ ਉਹਨਾਂ ਨੇ ਅੱਤਿਆਚਾਰ ਸਹਿ ਕੇ ਬੇਪੱਤੀ ਦੀ ਮੌਤ ਮਰਨ ਨਾਲੋਂ ਲੜ ਮਰ ਕੇ ਸ਼ਹੀਦ ਹੋਣ ਦਾ ਰਾਹ ਫੜ ਲਿਆ।

ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਵਿੱਚੋਂ ਪਤਿ ਸੇਤੀ ਜਿਉਣ ਦੀ ਜਿਹੜੀ ਜੁਝਾਰੂ ਬਿਰਤੀ ਪ੍ਰਚੰਡ ਹੋਈ ਸੀ, ਉਸ ਦਾ ਸਿੱਟਾ ਹੀ ਸੀ ਕਿ ਗੁਰੂ ਹਰਿਗੋਬਿੰਦ ਸਾਹਿਬ ਨੂੰ ਮੁਗਲ ਦਲਾਂ ਨਾਲ ਚਾਰ ਯੁੱਧ ਲੜਨੇ ਪਏ। ਗੁਰੂ ਹਰਿਗੋਬਿੰਦ ਸਾਹਿਬ ਨੇ ਪੰਥ ਵਿੱਚ ਪਤਿ ਦੀ ਚੇਤਨਾ ਨੂੰ ਹੋਰ ਪ੍ਰਚੰਡ ਰੂਪ ਦਿੱਤਾ। ਗੁਰੂ ਜੀ ਨੇ ਮੀਰੀ ਤੇ ਪੀਰੀ ਦੀਆਂ ਦੋ ਤਲਵਾਰਾਂ ਪਹਿਨ ਕੇ ਸ੍ਰੀ ਹਰਿਮੰਦਿਰ ਸਾਹਿਬ ਦੇ ਸਾਹਮਣੇ ਅਕਾਲ ਤਖਤ ਦੀ ਸਿਰਜਨਾ ਕੀਤੀ।

ਸਿੱਖ ਧਰਮ ਦੀ ਪਤਿ ਦੀ ਰਾਖੀ ਲਈ ਅਗਲੀ ਸ਼ਹਾਦਤ ਗੁਰੂ ਤੇਗ ਬਹਾਦਰ ਜੀ ਦੀ ਸੀ। ਧਰਮੀ ਗੁਰੂ ਨਾਨਕ ਦੇਵ ਜੀ ਹੋਣ ਜਾਂ ਗੁਰੂ ਗੋਬਿੰਦ ਸਿੰਘ ਜੀ, ਧਰਮੀ ਸੱਚ, ਸਦਾਚਾਰ, ਧਰਮ, ਪਤਿ, ਧਰਮ ਸੁਤੰਤਰਤਾ ਤੇ ਸਿਰ ਦੀ ਸੁਰੱਖਿਆ ਲਈ ਸ਼ਹਾਦਤ ਦੇਣ ਵਿੱਚ ਫ਼ਖ਼ਰ ਮਹਿਸੂਸ ਕਰਦਾ ਹੈ। ਇਹੀ ਕਾਰਨ ਹੈ ਕਿ ਜਦੋਂ ਕਸ਼ਮੀਰੀ ਬ੍ਰਾਹਮਣਾਂ ਨੇ ਆਪਣੇ ਧਰਮ ਤੇ ਪਤਿ ਨੂੰ ਬਚਾਉਣ ਲਈ ਗੁਰੂ ਤੇਗ ਬਹਾਦਰ ਜੀ ਨੂੰ ਪ੍ਰਾਰਥਨਾ ਕੀਤੀ ਸੀ ਤਾਂ ਗੁਰੂ ਗੋਬਿੰਦ ਸਿੰਘ ਜੀ ਨੇ 9 ਸਾਲ ਦੀ ਉਮਰ ਵਿੱਚ ਹੀ ਆਪਣੇ ਪਿਤਾ ਗੁਰੂ ਤੇਗ ਬਹਾਦਰ ਸਾਹਿਬ ਨੂੰ ਮਜ਼ਲੂਮਾਂ ਦੀ ਪਤਿ ਦੀ ਰਾਖੀ ਹਿਤ ਬਲੀਦਾਨ ਦੇਣ ਲਈ ਉਤਸ਼ਾਹਿਤ ਕੀਤਾ। ਧਰਮ ਹੇਤ ਪਿਤਾ ਗੁਰੂ ਤੇਗ ਬਹਾਦਰ ਜੀ ਵੱਲੋਂ ਕੀਤੇ ਸਾਕੇ ਦੀ ਪ੍ਰਵਾਨਗੀ ਦੀ ਮੁਹਰ ਗੁਰੂ ਗੋਬਿੰਦ ਸਿੰਘ ਜੀ ਨੇ ਆਪ *ਬਚਿੱਤਰ ਨਾਟਕ* ਵਿੱਚ ਲਾਈ ਹੈ :

ਧਰਮ ਹੇਤ ਸਾਕਾ ਜਿਨਿ ਕੀਆ॥
ਸੀਸੁ ਦੀਆ ਪਰ ਸਿਰਰੁ ਨ ਦੀਆ॥

ਕਵੀ ਸੈਨਾਪਤਿ ਨੇ *ਸ੍ਰੀ ਗੁਰ ਸੋਭਾ* ਵਿੱਚ ਗੁਰੂ ਤੇਗ ਬਹਾਦਰ ਜੀ ਬਾਰੇ ਬੜੇ ਢੁਕਵੇਂ-ਫ਼ਬਵੇਂ ਵਿਚਾਰ ਪ੍ਰਗਟਾਏ ਹਨ :

---

40. *ਗੁਰੂ ਗ੍ਰੰਥ ਸਾਹਿਬ,* ਸਲੋਕ ਵਾਰਾਂ ਤੇ ਵਧੀਕ, ਮ. 9, ਪੰਨਾ 1427.
41. Macauliffe, M.A., *The Sikh Religion, Its Gurus' Sacred Writings and Authors,* Vol. II, Oxford, 1909, p. 192.
42. *ਗੁਰੂ ਗ੍ਰੰਥ ਸਾਹਿਬ,* ਰਾਗੁ ਧਨਾਸਰੀ, ਮ. 5, ਪੰਨਾ 676.

- ਪ੍ਰਗਟ ਭਏ ਗੁਰ ਤੇਗ ਬਹਾਦਰ। ਸਗਲ ਸ੍ਰਿਸਟਿ ਪੈ ਢਾਪੀ ਚਾਦਰ।
ਕਰਮ ਧਰਮ ਦੀ ਜਿਨਿ ਪਤਿ ਰਾਖੀ। ਅਟਲ ਕਰੀ ਕਲਜੁਗ ਮੈ ਸਾਖੀ॥
ਸਗਲ ਸ੍ਰਿਸਟਿ ਜਾਕਾ ਜਸ ਭਯੋ। ਜਿਤ ਤੇ ਸਰਬ ਧਰਮ ਬੰਚਯੋ॥
ਤੀਨ ਲੋਕ ਮੇ ਜੈ ਜੈ ਭਈ। ਸਤਿਗੁਰ ਪੈਜ ਰਾਖਿ ਇਸ ਲਈ॥[43]

ਪਿਆਰਾ ਸਿੰਘ ਪਦਮ ਗੁਰੂ ਤੇਗ ਬਹਾਦਰ ਜੀ ਦੀ ਅਦੁੱਤੀ ਕੁਰਬਾਨੀ ਅਤੇ ਲਾਸਾਨੀ ਸ਼ਹਾਦਤ ਦੀ ਸ਼ਲਾਘਾ ਕਰਦਿਆਂ ਲਿਖਦਾ ਹੈ ਕਿ "ਇਹ ਧਰਮ ਦੇ ਪੜਦੇ ਕੱਜਣ ਵਾਲਾ ਤੇ ਹਿੰਦ ਦੀ ਲੱਜ ਰੱਖਣ ਵਾਲਾ ਗੁਰੂ ਧਰਮ ਦੀ ਚਾਦਰ ਤੇ ਹਿੰਦ ਦੀ ਚਾਦਰ ਕਹਿ ਕੇ ਸਤਿਕਾਰਿਆ ਗਿਆ।"[44]

ਲੋਕਾਂ ਦੇ ਉਧਾਰ ਲਈ ਗੁਰੂ ਸਾਹਿਬਾਨ ਨੇ ਜਿਹੜਾ ਸਭ ਤੋਂ ਵੱਡਾ ਲੀਵਰ ਵਰਤਿਆ ਉਹ ਆਤਮ ਸਨਮਾਨ ਅਤੇ ਮਨੁੱਖੀ ਸ਼ਾਨ ਸੀ।[45]

ਗੁਰੂ ਤੇਗ ਬਹਾਦਰ ਜੀ ਤੇ ਗੁਰੂ ਹਰਿਗੋਬਿੰਦ ਜੀ ਦੇ ਹੁਕਮਨਾਮਿਆਂ ਵਿੱਚ ਲਾਜ-ਪਤਿ ਦੇ ਸੁਰੱਖਿਅਤ ਰਹਿਣ ਦੀਆਂ ਅਸੀਸਾਂ ਮੌਜੂਦ ਹਨ : "ਗੁਰੂ ਤੁਸਾਡੀ ਲਾਜ ਰਖੇਗਾ", "ਗੁਰੂ ਤੁਸਾਡੀ ਰਖੇਗਾ", "ਗੁਰੂ ਤੇਰੀ ਰਖੇਗਾ"।[46] ਗੁਰੂ ਗੋਬਿੰਦ ਸਿੰਘ ਜੀ ਨੇ ਕੌਮ ਦੀ ਅਣਖ ਦੀ ਖਾਤਰ ਪਿਤਾ ਪਿੱਛੋਂ ਪੁੱਤਰਾਂ ਦੀ ਸ਼ਹਾਦਤ ਦਿੱਤੀ। ਵੱਡੇ ਸਾਹਿਬਜ਼ਾਦਿਆਂ ਨੇ ਜੰਗ ਵਿੱਚ ਲੜਦੇ ਹੋਏ ਤੇ ਛੋਟੇ ਸਾਹਿਬਜ਼ਾਦਿਆਂ ਨੇ ਆਪਣੇ ਆਪ ਨੂੰ ਨੀਹਾਂ ਵਿੱਚ ਚਿਣਵਾ ਕੇ ਸ਼ਹੀਦੀ ਪ੍ਰਾਪਤ ਕੀਤੀ। ਸਾਹਿਬਜ਼ਾਦਿਆਂ ਦੀ ਦਿੱਤੀ ਲਾਸਾਨੀ ਸ਼ਹਾਦਤ ਨੇ ਸਿੱਖ ਪੰਥ ਨੂੰ ਨਾਜ਼ੁਕ ਤੋਂ ਨਾਜ਼ੁਕ ਅਤੇ ਦਰਦਨਾਕ ਤੋਂ ਦਰਦਨਾਕ ਸਥਿਤੀਆਂ ਵਿੱਚ ਵੀ ਆਪਣੀ ਪਤਿ ਦੀ ਰੱਖਿਆ ਕਰਨ ਦੀ ਪ੍ਰੇਰਨਾ ਦਿੱਤੀ।

ਮਾਈ ਭਾਗੋ ਤੇ ਹੋਰ ਹਜ਼ਾਰਾਂ ਇਸਤਰੀਆਂ ਨੇ ਸਿੱਖ ਪੰਥ ਦੀ ਸ਼ਾਨ ਨੂੰ ਕਾਇਮ ਰੱਖਣ ਵਾਸਤੇ ਆਪਣੀਆਂ ਤੇ ਆਪਣੇ ਮਾਸੂਮ ਬੱਚਿਆਂ ਦੀਆਂ ਕੁਰਬਾਨੀਆਂ ਦਿੱਤੀਆਂ।

ਚੂੰਕਿ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖ ਪੰਥ ਅਤੇ ਮੁਲਕ ਦੀ ਸ਼ਾਨ ਖਾਤਰ ਆਪਣੇ ਪਿਤਾ, ਆਪਣੇ ਸਾਰੇ ਸਰਬੰਸ, ਆਪਣੇ ਆਪ ਨੂੰ ਵਾਰ ਦਿੱਤਾ ਸੀ, ਇਸ ਕਾਰਨ ਉਹਨਾਂ ਦੇ ਸਾਜੇ ਸਿੰਘ ਵੀ ਸਿੱਖ ਕੌਮ ਤੇ ਸਿੱਖ ਪੰਥ ਦੀ ਸ਼ਾਨ ਤੇ ਮਾਣ ਦੇ ਲਈ ਕੁਰਬਾਨੀਆਂ ਦੇਣ ਤੋਂ ਕਦੇ ਪਿੱਛੇ ਨਹੀਂ ਹੱਟਦੇ ਸਨ। ਗੁਰੂ ਗੋਬਿੰਦ ਸਿੰਘ ਤਾਂ ਸਿੱਖਾਂ ਵਿੱਚ ਐਸੀ ਰੂਹ ਫੂਕਣ ਵਿੱਚ ਸਫ਼ਲ ਹੋਏ ਕਿ ਉਨ੍ਹਾਂ ਤੋਂ ਪਿੱਛੋਂ ਸਿੱਖਾਂ ਨੇ ਪਤਿ ਪ੍ਰਤੀ ਸਦਾ ਲਈ ਸਜੱਗ ਰਹਿਣ ਦੇ ਖਿਆਲ ਨਾਲ ਇਸ ਨੂੰ ਆਪਣੀ ਅਰਦਾਸ ਦਾ ਹਿੱਸਾ ਬਣਾ ਲਿਆ। ਹੁਣ ਹਰ ਗੁਰਦੁਆਰੇ ਵਿੱਚ, ਹਰ ਘਰ ਵਿੱਚ, ਜਿੱਥੇ ਵੀ ਸਿੱਖ ਇਕੱਠੇ ਹੋ ਕੇ ਜਾਂ ਇੱਕਲੇ-ਦੁੱਕਲੇ ਅਰਦਾਸ ਕਰਦੇ ਹਨ, ਉਹ ਵਾਹਿਗੁਰੂ ਪਾਸੋਂ ਪਤਿ ਦੀ ਸੁਰੱਖਿਆ ਦੀ ਮੰਗ ਕਰਦੇ ਹਨ :

"...ਸਿੱਖਾਂ ਦਾ ਮਨ ਨੀਵਾਂ ਮਤਿ ਉੱਚੀ ਮਤਿ-ਪਤਿ ਦਾ ਰਾਖਾ ਆਪ ਅਕਾਲ ਪੁਰਖ ਵਾਹਿਗੁਰੂ...."

ਪਤਿ ਦੀ ਚੇਤਨਾ ਦਾ ਸਫ਼ਰ ਸਿੱਖ ਤੋਂ ਉਸਦੇ ਪੰਥ ਉੱਤੇ ਜਾ ਕੇ ਹੀ ਮੁੱਕ ਨਹੀਂ ਜਾਂਦਾ। ਪੰਥ ਆਪਣੇ ਦੇਸ਼ਵਾਸੀਆਂ ਦੀ ਇੱਜ਼ਤ ਜਾਂ ਨਿਰਾਦਰੀ ਨੂੰ ਆਪਣੀ ਇੱਜ਼ਤ ਜਾਂ ਬੇਇੱਜ਼ਤੀ ਮੰਨ ਕੇ, ਆਪਣੀ ਜਾਨ ਖਤਰੇ ਵਿੱਚ ਪਾਉਂਦਾ ਹੈ। ਸਿੱਖਾਂ ਦੀ ਅਰਦਾਸ ਦਾ ਅੰਤਿਮ ਪੜਾਅ ਹੈ :

ਨਾਨਕ ਨਾਮ ਚੜ੍ਹਦੀ ਕਲਾ
ਤੇਰੇ ਭਾਣੇ ਸਰਬਤ ਦਾ ਭਲਾ॥

---

43. ਸ਼ਮਸ਼ੇਰ ਸਿੰਘ ਅਸ਼ੋਕ, *ਸ੍ਰੀ ਗੁਰ ਸੋਭਾ*, 1967, ਪੰਨਾ 335.
44. ਪਿਆਰਾ ਸਿੰਘ ਪਦਮ, *ਤੇਗ ਬਹਾਦਰ ਸਿਮਰੀਐ*, ਕਲਮ ਮੰਦਿਰ, ਪਟਿਆਲਾ, 1986, ਪੰਨਾ 28.
45. Teja Singh, Ganda Singh, *A Short History of the Sikhs*, Publication Bureau, Punjabi University, Patiala, 2006, p. 69.
46. ਪ੍ਰੀਤਮ ਸਿੰਘ (ਸੰਪਾ.), *ਨਉ ਨਿਧਿ*, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1976, ਪੰਨਾ 19.

ਜਦੋਂ ਹਿੰਦੂ ਮੁਟਿਆਰਾਂ ਤੇ ਉਨ੍ਹਾਂ ਦੇ ਘਰਵਾਲਿਆਂ ਦੀ ਬੇਪੱਤੀ ਦੀ ਖ਼ਬਰ ਸੁਣ ਕੇ ਸਿੱਖ ਆਪਣੀਆਂ ਜਾਨਾਂ ਵਲੋਂ ਬੇਪਰਵਾਹ ਹੋ ਜ਼ਾਬਰ ਵੈਰੀ ਨਾਲ ਜਾ ਮੱਥਾ ਡਾਹੁੰਦੇ ਸਨ ਤਾਂ ਪਤਿ ਦਾ ਸੰਕਲਪ ਉਹਨਾਂ ਦੇ ਨਾਲ-ਨਾਲ ਪੰਥ ਤੋਂ ਅਗਾਂਹ ਸਰਬਤ ਵੱਲ ਦਾ ਪੈਂਡਾ ਕੱਛ ਰਿਹਾ ਹੁੰਦਾ ਸੀ।

ਬੰਦਾ ਸਿੰਘ ਬਹਾਦਰ ਤੇ ਉਨ੍ਹਾਂ ਦੇ ਸਾਥੀਆਂ ਨੂੰ ਕੈਦ ਕਰਕੇ ਜੋ ਤਸੀਹੇ ਦਿੱਤੇ ਗਏ, ਉਹਨਾਂ ਬਾਰੇ ਮਿਰਜ਼ਾ ਮੁਹੰਮਦ ਹਰੀਸੀ (ਜੋ ਕਿ ਤਸੀਹਿਆਂ ਦਾ ਚਸ਼ਮਦੀਦ ਗਵਾਹ ਸੀ) ਵੀ *ਇਬਰਤਨਾਮਾ* ਵਿੱਚ, ਸਿੱਖਾਂ ਦੀ ਅਣਖ ਨੂੰ ਬਚਾਉਣ ਖਾਤਰ ਦਲੇਰੀ, ਸਹਿਨਸ਼ੀਲਤਾ ਤੇ ਨਿਡਰਤਾ ਦੀ ਭਾਵਨਾ ਦੀ ਤਾਰੀਫ਼ ਕੀਤੇ ਬਿਨਾਂ ਨਹੀਂ ਸੀ ਰਹਿ ਸਕਿਆ। ਉਹ ਲਿਖਦਾ ਹੈ ਕਿ, "ਸਾਰੇ ਸਿੱਖ ਇਹਨਾਂ ਦਰਦਨਾਕ ਹਾਲਾਤਾਂ ਤੋਂ ਘਬਰਾਏ ਨਹੀਂ, ਸਗੋਂ ਸੰਤੁਸ਼ਟ ਲੱਗਦੇ ਸਨ, ਕਿਸੇ ਦੇ ਚਿਹਰੇ ਉੱਤੇ ਵੀ ਬੇਇੱਜ਼ਤੀ ਜਾਂ ਹੇਠੀ ਹੋਣ ਦੇ ਆਸਾਰ ਨਹੀਂ ਸਨ ਪੈਂਦੇ।"[47]

ਇਸ ਤਰ੍ਹਾਂ ਦੇਸ਼ ਤੇ ਕੌਮ ਦੀ ਅਣਖ ਨੂੰ ਬਚਾਉਂਦੇ ਹੋਏ ਇਹ ਸਿੱਖ ਸ਼ਹੀਦੀ ਦਾ ਜਾਮ ਪੀਂਦੇ ਗਏ। ਇਸ ਤੋਂ ਪਿਛੋਂ ਛੋਟੇ ਘੱਲੂਘਾਰੇ ਤੇ ਵੱਡੇ ਘੱਲੂਘਾਰੇ ਵਿੱਚ ਹਜ਼ਾਰਾਂ ਦੀ ਗਿਣਤੀ ਵਿੱਚ ਸਿੰਘ ਸ਼ਹੀਦ ਹੋਏ।

ਬੀਬੀ ਅਨੂਪ ਕੌਰ, ਜਿਸਨੂੰ ਕਿ ਸ਼ੇਰ ਮੁਹੰਮਦ ਖਾਨ ਚੁੱਕ ਕੇ ਲੈ ਗਿਆ ਸੀ, ਨੇ ਵੀ ਆਪਣੀ ਇੱਜ਼ਤ ਨੂੰ ਬਚਾਉਣ ਲਈ ਆਤਮ ਹੱਤਿਆ ਕਰ ਲਈ ਸੀ।[48]

ਇਸ ਤਰ੍ਹਾਂ 20ਵੀਂ ਸਦੀ ਵਿੱਚ ਵੀ ਗੁਰੂ ਨਾਨਕ ਦੇ ਸੇਵਕਾਂ (ਸਿੱਖਾਂ) ਵਜੋਂ ਦੇਸ਼ ਦੀ ਆਜ਼ਾਦੀ ਦੀ ਖਾਤਰ, ਜੋ ਕਿ ਭਾਰਤ ਦੀ ਕੁੱਲ ਆਬਾਦੀ ਦੇ ਇੱਕ ਡੇਢ ਫੀਸਦੀ ਸਨ, ਨੇ ਹੈਰਾਨ ਕਰ ਦੇਣ ਵਾਲੇ ਰਿਕਾਰਡ ਕਾਇਮ ਕੀਤੇ। ਸ. ਹਰਦਿੱਤ ਸਿੰਘ ਮਲਿਕ, ਆਈ.ਸੀ.ਐਸ. (ਰਿਟਾ.) ਦੇ ਹਿਸਾਬ ਅਨੁਸਾਰ "ਆਜ਼ਾਦੀ ਦੇ ਸੰਘਰਸ਼ ਵਿੱਚ 121 ਫਾਹੇ ਲੱਗਣ ਵਾਲੇ ਹਿੰਦੁਸਤਾਨੀਆਂ ਵਿੱਚੋਂ 73, ਕਾਲੇ ਪਾਣੀ ਭੇਜੇ ਗਏ 2646 ਉਮਰ ਕੈਦੀਆਂ ਵਿੱਚੋਂ 2147, ਤੇ ਜਲ੍ਹਿਆਂ ਵਾਲੇ ਬਾਗ ਦੇ ਸਾਕੇ ਵਿੱਚ ਸ਼ਹੀਦ ਹੋਣ ਵਾਲੇ 3102 ਪ੍ਰਾਣੀਆਂ ਵਿੱਚੋਂ 799 ਸਿੱਖ ਸਨ...।"[49]

ਸਿੱਖ ਸ਼ਹੀਦਾਂ ਦੇ ਇਤਿਹਾਸ ਨੂੰ ਵਾਚਣ ਤੋਂ ਪਤਾ ਲੱਗਦਾ ਹੈ ਕਿ ਸਿੱਖ ਧਰਮ, ਕੌਮ ਅਤੇ ਮੁਲਕ ਦੀ ਸ਼ਾਨ ਤੇ ਮਾਣ ਦੀ ਖਾਤਰ ਹਮੇਸ਼ਾਂ ਕੁਰਬਾਨੀਆਂ ਦਿੰਦੇ ਆਏ ਹਨ। ਮੌਲਾਨਾ ਅਬੁਲ ਕਲਾਮ ਆਜ਼ਾਦ ਵਰਗੇ ਧਰਮ-ਨਿਰਪੱਖ ਭਾਰਤੀ ਨੇਤਾਵਾਂ ਨੇ ਸਿੱਖਾਂ ਦੀ ਲਾਸਾਨੀ ਕੁਰਬਾਨੀ ਲਈ ਜਿਹੜੇ ਅੰਕੜੇ ਪੇਸ਼ ਕੀਤੇ ਹਨ, ਉਹ ਆਪਣੇ ਆਪ ਵਿੱਚ ਇੱਕ ਸ਼ਾਨਦਾਰ ਸਬੂਤ ਹੈ। ਉਹਨਾਂ ਅਨੁਸਾਰ ਦੇਸ਼ ਦੀ ਆਜ਼ਾਦੀ ਲਈ 4771 ਭਾਰਤੀਆਂ ਨੇ ਸ਼ਹਾਦਤ ਪ੍ਰਾਪਤ ਕੀਤੀ ਸੀ, ਜਿਨ੍ਹਾਂ ਵਿੱਚੋਂ 3697 ਸਿੱਖ ਸਨ। ਸਿੱਖਾਂ ਦੀ ਆਬਾਦੀ ਸਾਰੇ ਹਿੰਦੁਸਤਾਨ ਵਿੱਚ ਕੇਵਲ ਡੇਢ ਫੀਸਦੀ ਹੈ, ਪਰ ਇਹਨਾਂ ਨੇ ਕੁਰਬਾਨੀਆਂ ਨੱਬੇ ਫੀਸਦੀ ਦਿੱਤੀਆਂ ਹਨ।"[50]

ਸਿੱਖ ਧਰਮ ਦੀ ਇਸ ਅਦੁੱਤੀ ਕੁਰਬਾਨੀ ਦਾ ਵੱਡਾ ਕਾਰਨ ਇਹ ਹੀ ਸੀ ਕਿ ਸਾਰੇ ਗੁਰੂ ਸਾਹਿਬਾਨ ਨੇ ਸਿੱਖਾਂ ਨੂੰ ਸੱਚੀ-ਸੁੱਚੀ ਤੇ ਇੱਜ਼ਤਮਈ ਜ਼ਿੰਦਗੀ ਜਿਉਣ ਦੀ ਪ੍ਰੇਰਨਾ ਦਿੱਤੀ ਸੀ।

ਇਸ ਸਿੱਖੀ ਸਰੂਪ ਦੀ ਸ਼ਾਨ ਤੇ ਮਾਣ ਨੂੰ ਕਾਇਮ ਰੱਖਣ ਵਾਸਤੇ ਕਲਗੀਧਰ ਪਾਤਸ਼ਾਹ ਜੀ ਦੇ ਸਾਹਿਬਜ਼ਾਦਿਆਂ ਨੇ ਆਪਣੀਆਂ ਕੋਮਲ ਮਲੂਕ ਜਿੰਦੜੀਆਂ ਵਾਰ ਦਿੱਤੀਆਂ। ਭਾਈ ਮਨੀ ਸਿੰਘ ਜੀ ਨੇ ਬੰਦ-ਬੰਦ ਕਟਵਾ ਲਏ, ਭਾਈ ਤਾਰੂ ਸਿੰਘ ਜੀ ਨੇ ਕੇਸਾਂ ਸਹਿਤ ਆਪਣੀ ਖੋਪਰੀ ਉਤਰਵਾਉਣੀ ਪਰਵਾਨ

---

47. ਉੱਪਲ, ਸਵਿੰਦਰ ਸਿੰਘ (ਡਾ.), *ਸਿੱਖ ਧਰਮ ਦਾ ਲਾਸਾਨੀਪਨ,* ਨੈਸ਼ਨਲ ਬੁੱਕ ਸ਼ਾਪ, ਦਿੱਲੀ, 2000, ਪੰਨਾ 221.
48. Teja Singh, Ganda Singh, *A Short History of the Sikhs*, p. 83.
49. ਪ੍ਰੀਤਮ ਸਿੰਘ (ਪ੍ਰੋ.), *ਗੁਰੂ ਨਾਨਕ ਸਾਹਿਬ ਦਾ ਪੱਤ ਦਾ ਸੰਕਲਪ,* ਗੁਰੂ ਨਾਨਕ ਚਿੰਤਨ ਦੀ ਭੂਮਿਕਾ, ਬਲਕਾਰ ਸਿੰਘ (ਸੰਪਾ.), ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1998, ਪੰਨਾ 125.
50. ਉੱਪਲ, ਸਵਿੰਦਰ ਸਿੰਘ (ਡਾ.), *ਸਿੱਖ ਧਰਮ ਦਾ ਲਾਸਾਨੀਪਨ,* ਪੰਨਾ 226.

ਕੀਤੀ, ਭਾਈ ਸੁਬੇਗ ਸਿੰਘ ਤੇ ਭਾਈ ਸਹਿਬਾਜ ਸਿੰਘ ਨੇ ਚਰਖੜੀਆਂ ਤੇ ਚੜ੍ਹਨਾ ਮੰਨ ਲਿਆ, ਨਨਕਾਣਾ ਸਾਹਿਬ ਦੇ ਸਾਕੇ ਸਮੇਂ ਭਾਈ ਲਛਮਣ ਸਿੰਘ ਨੂੰ ਬੇਰੀ ਨਾਲ ਬੰਨ੍ਹ ਕੇ ਸਾੜਿਆ ਗਿਆ, ਜੈਤੋ ਦੇ ਮੋਰਚੇ ਸਮੇਂ ਅਕਾਲ ਤਖ਼ਤ ਸਾਹਿਬ ਤੋਂ ਸਤਾਰਾਂ ਸ਼ਹੀਦੀ ਜਥੇ ਗਏ; ਇੰਜ ਲੋਕ ਧਾਰਾ ਦਾ ਇਹ ਰੰਗ ਸਿੱਖ ਸ਼ਹੀਦਾਂ ਦੇ ਇਤਿਹਾਸ ਵਿੱਚ ਬਾਰ-ਬਾਰ ਆਪਣਾ ਰੂਪ ਵਿਖਾਉਂਦਾ ਰਿਹਾ। ਸਪੀਨੋਜ਼ਾ ਦੀ ਆਖੀ ਗੱਲ ਬਿਲਕੁਲ ਦਰੁੱਸਤ ਹੈ ਕਿ "ਚੰਗੇ ਮੰਤਵ ਦੀ ਪ੍ਰਾਪਤੀ ਲਈ ਮੰਗੀ ਮੌਤ ਸਜਾ ਨਹੀਂ ਸ਼ਾਨ ਹੋ ਨਿੱਬੜਦੀ ਹੈ।"[51]

ਸੁਤੰਤਰਤਾ-ਪ੍ਰਾਪਤੀ ਤੋਂ ਬਾਅਦ ਵੀ ਖਾੜਕੂ ਆਗੂਆਂ ਦੇ ਭਾਸ਼ਣ ਵਿੱਚੋਂ ਬੇਪੱਤੀ ਨਾ ਸਹਾਰਨ ਵਾਲਾ ਸੂਤਰ ਤੁਰੰਤ ਹੀ ਦਿੱਸਣ ਲੱਗ ਪੈਂਦਾ ਹੈ। ਸਵਾਮੀ ਵਿਵੇਕਾਨੰਦ, ਰਾਬਿੰਦਰ ਨਾਥ ਟੈਗੋਰ ਤੇ ਸ੍ਰੀ ਅਰਬਿੰਦੋ ਘੋਸ਼ ਨੂੰ ਸਿੱਖਾਂ ਦੇ ਇਸ ਕੀਮਤੀ ਵਿਰਸੇ ਦੀ ਕੁਝ ਸਮਝ ਆਈ, ਜੋ ਉਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਦੇ ਨਾਂ ਨਾਲ ਜੋੜ ਕੇ ਆਪਣੀਆਂ ਰਚਨਾਵਾਂ ਵਿੱਚ ਵਿਅਕਤ ਵੀ ਕੀਤੀ, ਪਰ ਭਾਰਤ ਦੇ ਬਹੁਤ ਘੱਟ ਸ਼ਾਸ਼ਕਾਂ ਅਤੇ ਬੁੱਧੀਮਾਨਾਂ ਨੇ ਗੁਰੂ ਸਾਹਿਬਾਨ ਦੀ ਮਨੁੱਖ ਦੇ ਦ੍ਰਿਸ਼ਟੀਕੋਣ ਵਿੱਚ ਤਬਦੀਲੀ ਲਿਆਉਣ ਵਾਲੀ ਦੇਣ ਦੀ ਪਛਾਣ ਕੀਤੀ ਹੈ।[52]

ਭਗਵਤ ਗੀਤਾ ਵਿੱਚ ਵੀ ਕਿਹਾ ਗਿਆ ਹੈ ਕਿ ਇੱਜ਼ਤਦਾਰ ਆਦਮੀ ਲਈ ਅਪਮਾਨ ਮੌਤ ਨਾਲੋਂ ਵੀ ਮਾੜੀ ਸ਼ੈ ਹੈ।[53]

ਜਿਸ ਤਰ੍ਹਾਂ ਭਾਰਤੀ ਲੋਕ ਵਿਦੇਸ਼ੀਆਂ ਪਾਸੋਂ ਗੁਲਾਮੀ ਦੀਆਂ ਪੰਜਾਲੀਆਂ ਆਪਣੀਆਂ ਧੌਣਾਂ ਉੱਤੇ ਰਖਵਾਉਂਦੇ ਰਹੇ, ਉਸਤੋਂ ਤਾਂ ਇਹ ਹੀ ਲੱਗਦਾ ਹੈ ਕਿ ਭਾਰਤ ਵਾਸੀਆਂ ਨੂੰ ਸਖ਼ਤ ਲੋੜ ਸੀ, ਗੁਰੂ ਨਾਨਕ ਦੇਵ ਜੀ ਵਰਗੇ ਕਿਸੇ ਧਾਰਮਿਕ ਆਗੂ ਦੀ, ਜੋ ਕਿ ਸਾਨੂੰ ਸਾਡੀ ਪਤਿ ਪ੍ਰਤੀ ਜਾਗਰੂਕ ਕਰਦਾ, ਤੇ ਗੁਰੂ ਨਾਨਕ ਦੇਵ ਜੀ ਨੇ ਇਹ ਕੰਮ ਬਾਖ਼ੂਬੀ ਨਿਭਾਇਆ। ਉਹਨਾਂ ਨੇ ਵਾਰ-ਵਾਰ ਪਤਿ ਦੀ ਚੇਤਾਵਨੀ ਕਰਾ-ਕਰਾ ਕੇ ਇਸਦੀ ਚੇਤਨਾ ਸਾਡੀ ਮਨੋਬਿਰਤੀ ਦੇ ਧੁਰ ਅੰਦਰ ਵਸਾ ਦਿੱਤੀ। ਪਤਿ ਨੂੰ ਮਨੁੱਖ ਦੇ ਜਨਮ-ਸਿੱਧ ਅਧਿਕਾਰਾਂ ਦੇ ਨੇੜੇ ਪਹੁੰਚਾ ਦੇਣ ਅਤੇ ਉਸ ਨੂੰ ਗੁਰਸਿੱਖਾਂ ਦੇ ਜੀਵਨ ਦਾ ਹਿੱਸਾ ਬਣਾ ਦੇਣ ਦਾ ਸਿਹਰਾ ਗੁਰੂ ਨਾਨਕ ਦੇਵ ਜੀ ਦੇ ਸਿਰ ਬੱਝਦਾ ਹੈ। ਗੁਰੂ ਨਾਨਕ ਦੇਵ ਜੀ ਤੋਂ ਬਾਅਦ ਵੀ ਸਮੇਂ-ਸਮੇਂ ਸਿਰ ਸਾਰੇ ਗੁਰੂ ਸਾਹਿਬਾਨਾਂ ਨੇ ਪਤਿ ਨਾਲ ਜੀਵਨ ਜਿਉਣ ਤੇ ਜ਼ੋਰ ਦਿੱਤਾ। ਮਨੁੱਖੀ ਇਤਿਹਾਸ ਵਿੱਚ ਇਹ ਇੱਕ ਬਹੁਤ ਵੱਡੀ ਪ੍ਰਾਪਤੀ ਹੈ, ਤੇ ਭਾਰਤ ਦੇ ਬੁੱਧੀਮਾਨਾਂ ਦਾ ਫਰਜ਼ ਹੈ ਕਿ ਪਤਿ ਦੀ ਜੋ ਲਾਗ ਗੁਰੂ ਸਾਹਿਬਾਨ ਨੇ ਕਿਸੇ ਸਮੇਂ ਆਪਣੇ ਅਨੁਯਾਈਆਂ ਨੂੰ ਲਾਈ ਸੀ, ਉਹ ਸਾਰੇ ਭਾਰਤੀਆਂ ਨੂੰ ਲਾਉਣ। ਹਰ ਇੱਕ ਮਨੁੱਖ ਨੂੰ ਇਹ ਸਮਝ ਲੈਣਾ ਚਾਹੀਦਾ ਹੈ ਕਿ ਪਤਿ ਗਵਾ ਕੇ ਜਿਉਣ ਨਾਲੋਂ ਤਾਂ ਮਰ ਜਾਣਾ ਕਿਤੇ ਚੰਗਾ ਹੈ। ਮਰਨ ਦਾ ਦੁੱਖ ਤਾਂ ਮਨੁੱਖ ਨੂੰ ਕੁਝ ਪਲਾਂ ਲਈ ਹੀ ਹੁੰਦਾ ਹੈ, ਪਰ ਪਤਿ ਗਵਾਉਣ ਦਾ ਦੁੱਖ ਹਰ ਪਲ, ਹਰ ਘੜੀ ਝੱਲਣਾ ਪੈਂਦਾ ਹੈ।

---

51. "Death in a good cause is no punishment but an honour" (Spinoza).
52. ਪ੍ਰੀਤਮ ਸਿੰਘ, *ਗੁਰੂ ਨਾਨਕ ਸਾਹਿਬ ਦਾ ਪੱਤ ਦਾ ਸੰਕਲਪ*, ਪੰਨਾ 125.
53. Radha Krishnan S., *The Bhagvadgita,* Blackie & Sons, (India) Ltd., Walchand Hirachand Marg, Bombay, 1977, p. 113.

# ਗੁਰੂ ਗ੍ਰੰਥ ਸਾਹਿਬ ਦੀ ਟੀਕਾਕਾਰੀ - ਇੱਕ ਅਧਿਐਨ

*ਬਲਵਿੰਦਰ ਸਿੰਘ ਜੌੜਾ ਸਿੰਘਾ**

*ਸ੍ਰੀ ਗੁਰੂ ਗ੍ਰੰਥ ਸਾਹਿਬ ਜੀ* ਦੀ ਬਾਣੀ ਦੇ ਅਨੁਭਵ ਪ੍ਰਕਾਸ਼ ਨਾਲ ਹੀ ਗੁਰਬਾਣੀ ਦੇ ਰਹੱਸ ਨੂੰ ਜਾਣਨ, ਰਮਜ਼ਾਂ ਨੂੰ ਸਮਝਣ ਅਤੇ ਗਿਆਨ ਪ੍ਰਾਪਤ ਕਰਨ ਦੀ ਉਤਸੁਕਤਾ ਅਤੇ ਚਾਅ ਵੀ ਪੈਦਾ ਹੋ ਗਿਆ ਸੀ। ਇਸ ਚਾਅ ਤੇ ਉਤਸੁਕਤਾ ਨੇ ਵਿਆਖਿਆਕਾਰੀ ਨੂੰ ਜਨਮ ਦਿੱਤਾ। ਡਾ: ਤਾਰਨ ਸਿੰਘ ਅਨੁਸਾਰ "ਵਿਆਖਿਆਕਾਰੀ ਉਹ ਸਿਰਜਨਾਤਮਕ ਕਲਾ ਹੈ, ਜੋ ਕਿਸੇ ਅਨੁਭਵੀ ਸਾਹਿਤਕ ਕਿਰਤ ਦੇ ਵਿਚਾਰਾਂ, ਭਾਵਾਂ, ਭਾਵਨਾਵਾਂ ਨੂੰ ਸਪੱਸ਼ਟ ਕਰਨ ਦਾ ਯਤਨ ਕਰਦੀ ਹੈ।" ਵਿਆਖਿਆਕਾਰੀ ਦੇ ਅੰਤਰਗਤ ਪਦਾਰਥ, ਟੀਕੇ, ਭਾਸ਼ਾ, ਪਰਮਾਰਥ ਆਦਿ ਆਉਂਦੇ ਹਨ। ਪਦਾਰਥ ਵਿੱਚ ਪ੍ਰਯਾਯਵਾਚੀ ਸ਼ਬਦੀ ਅਰਥ ਹੁੰਦੇ ਹਨ। ਇਸ ਵਿੱਚ ਪ੍ਰਯਾਯਵਾਚੀ-ਕੋਸ਼ ਸ਼ਬਦ ਅਰਥ-ਕੋਸ਼ ਆਉਂਦੇ ਹਨ। ਟੀਕਾ ਕਿਸੇ ਪੰਕਤੀ ਦਾ ਸੰਖੇਪ ਵਿੱਚ ਟਿੱਪਣੀ ਸਮੇਤ ਸਰਲ ਬੋਲੀ ਵਿੱਚ ਅਰਥ ਕਰਨ ਨੂੰ ਕਿਹਾ ਜਾਂਦਾ ਹੈ। ਭਾਸ਼ਾ ਕਿਸੇ ਗ੍ਰੰਥ ਦਾ ਇੱਕ ਵਿਸ਼ੇਸ਼ ਦ੍ਰਿਸ਼ਟੀਕੋਣ ਤੋਂ ਸਿਧਾਂਤ ਦੇ ਭਾਵ ਜਾਂ ਭਾਵਨਾ ਨੂੰ ਪ੍ਰਗਟ ਕਰਨਾ ਹੁੰਦਾ ਹੈ। ਪਰਮਾਰਥ, ਜਿਵੇਂ ਨਾਂ ਤੋਂ ਹੀ ਸਪੱਸ਼ਟ ਹੈ ਪਰਮ-ਅਰਥ, ਭਾਵ ਕਿ ਇਸ ਵਿੱਚ ਮੂਲ ਰਚਨਾ ਵਿਚਲੇ ਅਧਿਆਤਮਕ ਸਿਧਾਂਤਾਂ, ਤੱਥਾਂ ਨੂੰ ਸਪੱਸ਼ਟ ਕਰਨ ਲਈ ਵਿਸ਼ੇਸ਼ ਵਿਸ਼ਲੇਸ਼ਣ ਕੀਤਾ ਜਾਂਦਾ ਹੈ। ਇਸ ਦੀ ਮੁੱਢਲੀ ਵੰਨਗੀ 'ਪੁਰਾਤਨ ਜਨਮਸਾਖੀ' ਵਿੱਚ ਗੁਰਬਾਣੀ ਦੇ ਅਰਥਾਂ ਬਾਰੇ ਪੜ੍ਹਦਿਆਂ ਵੇਖੀ ਜਾ ਸਕਦੀ ਹੈ। ਪਰ ਪਰਮਾਰਥ ਦਾ ਪ੍ਰਮਾਣਿਕ ਸਰੂਪ ਸੋਢੀ ਮਿਹਰਵਾਨ ਦੇ ਸਪੁੱਤਰ ਸੋਢੀ ਹਰਿ ਜੀ ਰਚਿਤ '*ਸੁਖਮਨੀ ਸਹੰਸ੍ਰਨਾਮਾ*' ਨੂੰ ਮੰਨਿਆ ਜਾਂਦਾ ਹੈ।

ਕਿਉਂਕਿ ਸਾਡਾ ਹਥਲਾ ਵਿਸ਼ਾ *ਸ੍ਰੀ ਗੁਰੂ ਗ੍ਰੰਥ ਸਾਹਿਬ* ਦੀ ਟੀਕਾਕਾਰੀ ਨਾਲ ਸੰਬੰਧਿਤ ਹੈ, ਇਸ ਲਈ ਅਸੀਂ ਇੱਥੇ ਟੀਕਾਕਾਰੀ ਦੀ ਪਰੰਪਰਾ ਤੇ ਸਰੂਪ ਨੂੰ ਵੇਖਦੇ ਹੋਏ *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ* ਦੇ ਹੋਏ ਸੰਪੂਰਨ ਟੀਕਿਆਂ ਨੂੰ ਸਮਝਣ ਅਤੇ ਜਾਣਨ ਦਾ ਯਤਨ ਕਰਾਂਗੇ। *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ* ਦੇ ਇਤਿਹਾਸ ਵਿੱਚ ਟੀਕਾਕਾਰੀ ਦਾ ਇੱਕ ਆਪਣਾ ਮਹੱਤਵ ਹੈ। ਬ੍ਰਹਮ ਬੀਚਾਰ ਅਤੇ ਰਹੱਸਮਈ ਬੋਲਾਂ ਨੂੰ ਸਰਲ ਢੰਗ ਨਾਲ ਸਮਝਣ ਤੇ ਸਮਝਾਉਣ ਵਿੱਚ ਟੀਕਾਕਾਰੀ ਦੀ ਪਰੰਪਰਾ ਸਹਾਇਕ ਸਿੱਧ ਹੋਈ। ਸਮੇਂ ਦੇ ਪ੍ਰਭਾਵ ਨਾਲ ਟੀਕਾਕਾਰੀ ਦਾ ਵਿਸਥਾਰ ਹੁੰਦਾ ਆਇਆ ਹੈ। ਮੂਲ ਰੂਪ ਵਿੱਚ 'ਟੀਕਾ' ਸੰਸਕ੍ਰਿਤ ਦਾ ਸ਼ਬਦ ਹੈ। ਇਸ ਦਾ ਵਿਉਂਤਬੰਦੀ-ਮੂਲਕ ਅਰਥ ਹੈ 'ਕਿਸੇ ਵਸਤੂ ਜਾਂ ਤੱਥ ਦਾ ਬੋਧ ਅਥਵਾ ਪ੍ਰਕਾਸ਼ ਕਰਾਉਣ ਵਾਲਾ ਵਾਕ-ਸਾਧਨ' - ਟੀਕ੍ਯਤੇ ਗਮ੍ਯਤੇ ਬੁਧ੍ਯਤੇ ਵਾ ਅਨ੍ਯਾ। ਫਲਸਰੂਪ ਇਸੇ ਵਾਕ-ਪਦ ਦਾ ਅਰਥ ਸਪੱਸ਼ਟ ਕਰਨ ਵਾਲਾ ਵਾਕ 'ਟੀਕਾ' ਅਖਵਾਉਂਦਾ ਹੈ। (ਸਿੱਖ ਪੰਥ ਵਿਸ਼ਵਕੋਸ਼, ਪੰਨਾ ੯੭੧) ਇੱਕ ਹੋਰ ਪਰਿਭਾਸ਼ਾ ਅਨੁਸਾਰ ਟੀਕਾ ਦਾ ਧਾਤੂ ਹੈ ਟੀਕ ਚੱਲਣਾ, ਜਿਸ ਤੋਂ ਮੂਲ ਦਾ ਭਾਵ ਤੁਰ ਪਏ। ਅਰਥਾਂ ਦਾ ਨਿਰਣਾ ਕਰਨਾ, ਭਾਵ ਅਰਥ। (*ਸ੍ਰੀ ਗੁਰੂ ਗ੍ਰੰਥ ਸਾਹਿਬ, ਕੋਸ਼*, ਪੰਨਾ ੨੯੯)

ਪੁਰਾਤਨ ਪੰਜਾਬੀ ਸਾਹਿਤ ਵਿੱਚ ਪਰਮਾਰਥ, ਭਾਸ਼ਾ, ਵਿਆਖਿਆ, ਟੀਕਾ ਆਦਿ ਸਭ ਨੂੰ ਇੱਕ ਸਮਾਨ ਅਰਥ ਵਿੱਚ ਸਮਝਿਆ ਜਾਂਦਾ ਹੈ। ਅਨੁਵਾਦ ਨੂੰ ਵੀ ਟੀਕਾ ਕਹਿ ਲਿਆ ਜਾਂਦਾ ਹੈ। ਪਰ ਇਸ ਸਭ ਵਿੱਚ ਅੰਤਰ-ਭੇਦ ਹੈ। ਤਕਨੀਕੀ ਰੂਪ ਵਿੱਚ ਟੀਕਾ ਕਿਸੇ ਵਾਕ ਦੇ ਅਰਥ ਨੂੰ ਸਪੱਸ਼ਟ ਕਰਨ ਵਾਲਾ ਵਾਕ ਹੁੰਦਾ ਹੈ। ਟੀਕਾ ਕਾਵਿ ਅਤੇ ਵਾਰਤਕ ਵਿੱਚ ਵੀ ਕੀਤਾ ਜਾਂਦਾ ਸੀ। ਪਰ ਗੁਰਬਾਣੀ ਬਾਰੇ ਪ੍ਰਮੁੱਖਤਾ

---

* ਮੀਤ ਸਕੱਤਰ, ਸਿੱਖ ਇਤਿਹਾਸ ਰਿਸਰਚ ਬੋਰਡ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

ਵਾਰਤਕ ਵਿੱਚ ਲਿਖੇ ਟੀਕਿਆਂ ਦੀ ਹੀ ਹੈ। ਗੁਰਬਾਣੀ ਦੇ ਸੰਦਰਭ ਵਿੱਚ ਟੀਕਾ ਪਰਿਪਾਟੀ ਦੀ ਜਦੋਂ ਅਸੀਂ ਗੱਲ ਕਰਦੇ ਹਾਂ ਤਾਂ ਇਸ ਦੀਆਂ ਬਹੁਤ ਸਾਰੀਆਂ ਪਰਿਪਾਟੀਆਂ ਸਾਹਮਣੇ ਆਉਂਦੀਆਂ ਹਨ। ਇਹ ਪਰਿਪਾਟੀਆਂ ਗੁਰੂ-ਕਾਲ ਤੋਂ ਸ਼ੁਰੂ ਹੋ ਗਈਆਂ ਸਨ। ਵਰਤਮਾਨ ਸਮੇਂ ਤੱਕ ਗੁਰਬਾਣੀ ਦੇ ਟੀਕੇ ਕਰਨ ਦਾ ਕਾਰਜ ਨਿਰੰਤਰ ਜਾਰੀ ਹੈ। ਗੁਰਬਾਣੀ ਦੇ ਟੀਕਿਆਂ ਦੀਆਂ ਪ੍ਰਣਾਲੀਆਂ ਵਿੱਚ ਮੁੱਖ ਤੌਰ 'ਤੇ ਭਾਈ ਪ੍ਰਣਾਲੀ (ਭਾਈ ਗੁਰਦਾਸ ਜੀ), ਪਰਮਾਰਥ ਪ੍ਰਣਾਲੀ (ਸੋਢੀ ਮਿਹਰਬਾਨ ਅਤੇ ਉਸ ਦੇ ਪੁੱਤਰ), ਉਦਾਸੀ ਪ੍ਰਣਾਲੀ, ਨਿਰਮਲਾ ਪ੍ਰਣਾਲੀ (ਭਾਈ ਸੰਤੋਖ ਸਿੰਘ, ਪੰਡਤ ਤਾਰਾ ਸਿੰਘ ਨਰੋਤਮ, ਗਿ: ਗਿਆਨ ਸਿੰਘ, ਸੰਤ ਨਿਰੰਕਾਰ ਸਿੰਘ), ਸੰਪਰਦਾਈ ਪ੍ਰਣਾਲੀ (ਭਾਈ ਮਨੀ ਸਿੰਘ ਤੇ ਪੰਡਤ ਕਰਤਾਰ ਸਿੰਘ ਦਾਖਾ ਆਦਿ), ਸਿੰਘ ਸੁਭਾਈ ਪ੍ਰਣਾਲੀ (ਭਾਈ ਵੀਰ ਸਿੰਘ ਤੋਂ ਗਿ: ਹਰਬੰਸ ਸਿੰਘ ਨਿਰਣੇਕਾਰ ਤੱਕ)। ਇਨ੍ਹਾਂ ਤੋਂ ਇਲਾਵਾ ਗੁਰੂ ਨਾਨਕ ਸਾਹਿਬ ਜੀ ਨਾਲ ਸੰਬੰਧਿਤ ਜਨਮ ਸਾਖੀਆਂ ਵਿੱਚ ਗੁਰਬਾਣੀ ਦੇ ਸ਼ਬਦਾਂ ਦੀ ਵਿਆਖਿਆ ਕਰਨ ਦੇ ਮੁੱਢਲੇ ਯਤਨ ਹੋਏ ਸਨ।

ਗੁਰਬਾਣੀ ਦੇ ਟੀਕਿਆਂ ਬਾਰੇ ਜਦੋਂ ਅਸੀਂ ਵੇਖਦੇ ਹਾਂ ਤਾਂ ਇਹ ਦੋ ਤਰ੍ਹਾਂ ਦੇ ਵੇਖੇ ਜਾ ਸਕਦੇ ਹਨ। ਪਹਿਲੇ ਹਨ - ਵਿਸ਼ੇਸ਼ ਬਾਣੀਆਂ ਦੇ ਟੀਕੇ। ਦੂਜੇ ਹਨ - ਸੰਪੂਰਨ *ਸ੍ਰੀ ਗੁਰੂ ਗ੍ਰੰਥ ਸਾਹਿਬ* ਦੇ ਟੀਕੇ। ਜਿੱਥੋਂ ਤੱਕ ਪਹਿਲੇ ਦੀ ਗੱਲ ਹੈ ਵਿਸ਼ੇਸ਼ ਬਾਣੀਆਂ ਦੇ ਬਹੁਤ ਸਾਰੇ ਟੀਕੇ ਹੋਏ ਹਨ ਜਿਵੇਂ ਇਕੱਲੀ *ਜਪੁ ਜੀ ਸਾਹਿਬ ਜੀ* ਦੀ ਬਾਣੀ ਦੇ ਹੀ ਹੋਏ ਟੀਕਿਆਂ ਦੀ ਗਿਣਤੀ ਸੈਂਕੜਿਆਂ ਵਿੱਚ ਹੈ। ਇਸੇ ਤਰ੍ਹਾਂ *ਸੁਖਮਨੀ ਸਾਹਿਬ, ਸਿਧ ਗੋਸਟਿ, ਆਸਾ ਦੀ ਵਾਰ, ਓਅੰਕਾਰ ਬਾਣੀ, ਅਨੰਦ ਸਾਹਿਬ* ਆਦਿ ਬਾਣੀਆਂ ਦੇ ਟੀਕਿਆਂ ਦੀ ਗਿਣਤੀ ਵੀ ਬਹੁਤ ਹੈ। ਵਿਸ਼ੇਸ਼ ਬਾਣੀਆਂ ਦੇ ਸਾਰੇ ਟੀਕਿਆਂ ਬਾਰੇ ਨਾਂ ਤੱਕ ਦੱਸਣੇ ਹਥਲੇ ਲੇਖ ਵਿੱਚ ਸੰਭਵ ਨਹੀਂ ਹਨ, ਕਿਉਂਕਿ ਇਨ੍ਹਾਂ ਦੀ ਲਿਸਟ ਬਹੁਤ ਲੰਬੀ ਹੈ। ਕੇਵਲ *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ* ਦੇ ਸੰਪੂਰਨ ਰੂਪ ਵਿੱਚ ਹੋਏ ਟੀਕਿਆਂ ਬਾਰੇ ਹੀ ਗੱਲ ਕੀਤੀ ਜਾ ਰਹੀ ਹੈ ਅਤੇ ਉਨ੍ਹਾਂ ਟੀਕਿਆਂ ਦੀ ਵੱਖਰ-ਵਿਸ਼ੇਸ਼ਤਾ ਦੇ ਕੁਝ ਪੱਖਾਂ ਨੂੰ ਛੂਹਣ ਦਾ ਯਤਨ ਕੀਤਾ ਗਿਆ ਹੈ।

*ਸ੍ਰੀ ਗੁਰੂ ਗ੍ਰੰਥ ਸਾਹਿਬ* ਦੇ ਟੀਕੇ ਦੋ ਤਰ੍ਹਾਂ ਦੇ ਮਿਲਦੇ ਹਨ :

1. ਅਪੂਰਨ ਟੀਕੇ 2. ਸੰਪੂਰਨ ਟੀਕੇ

**ਅਪੂਰਨ ਟੀਕੇ :** ਇਸ ਸ਼੍ਰੇਣੀ ਵਿੱਚ ਉਹ ਟੀਕੇ ਆਉਂਦੇ ਹਨ, ਜੋ ਪੂਰੇ *ਗੁਰੂ ਗ੍ਰੰਥ ਸਾਹਿਬ* ਦੇ ਨਹੀਂ ਹਨ ਪਰ ਗੁਰਬਾਣੀ ਦੇ ਕਾਫ਼ੀ ਹਿੱਸੇ ਦੇ ਟੀਕੇ ਹੋਏ ਹਨ, ਇਨ੍ਹਾਂ ਵਿੱਚ ਪ੍ਰਮੁੱਖ ਹਨ ਭਾਈ ਵੀਰ ਸਿੰਘ, ਗਿ: ਨਿਹਾਲ ਸਿੰਘ ਪੁਰੀ ਆਦਿ ਦੇ ਟੀਕੇ।

**ਸੰਪੂਰਨ ਟੀਕੇ :** ਸੰਪੂਰਨ ਟੀਕੇ ਉਹ ਹਨ ਜਿਨ੍ਹਾਂ ਵਿੱਚ *ਗੁਰੂ ਗ੍ਰੰਥ ਸਾਹਿਬ ਜੀ* ਦੀ ਸਮੁੱਚੀ ਬਾਣੀ ਨੂੰ ਲਿਆ ਗਿਆ ਹੈ। ਭਾਵ ਆਦਿ ਤੋਂ ਅੰਤ ਤੱਕ ਪੂਰੇ *ਗੁਰੂ ਗ੍ਰੰਥ ਸਾਹਿਬ ਜੀ* ਦੀ ਬਾਣੀ ਦਾ ਟੀਕਾ ਕੀਤਾ ਹੋਇਆ ਹੈ। ਇਨ੍ਹਾਂ ਟੀਕਿਆਂ ਵਿੱਚ ਫ਼ਰੀਦਕੋਟੀ ਟੀਕਾ (ਪ੍ਰੋ: ਸਾਹਿਬ ਸਿੰਘ), ਗਿ: ਕਿਰਪਾਲ ਸਿੰਘ ਗਲੀ ਸੱਤੋ ਵਾਲੀ, *ਸ੍ਰੀ ਗੁਰੂ ਗ੍ਰੰਥ ਸਾਹਿਬ ਨਿਰਣੈ* (ਸਟੀਕ) ਗਿ: ਹਰਿਬੰਸ ਸਿੰਘ ਨਿਰਣੇਕਾਰ, ਗਿ: ਮਨੀ ਸਿੰਘ ਆਦਿ ਦੇ ਸੰਪੂਰਨ ਟੀਕੇ ਪ੍ਰਾਪਤ ਹਨ।

**1. ਫ਼ਰੀਦਕੋਟੀ ਟੀਕਾ :** *ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ* ਇਸ ਦੇ ਮੂਲ ਟੀਕਾਕਾਰ ਗਿਆਨੀ ਬਦਨ ਸਿੰਘ ਸੇਖਵਾਂ ਵਾਲੇ ਸਨ। ਫ਼ਰੀਦਕੋਟ ਰਿਆਸਤ ਦੇ ਮਹਾਰਾਜਾ ਬਿਕ੍ਰਮਾ ਸਿੰਘ ਨੇ ਇਸ ਲਈ ਉਨ੍ਹਾਂ ਨੂੰ ਉਤਸ਼ਾਹਤ ਕੀਤਾ ਸੀ। ਗਿਆਨੀ ਜੀ ਨੇ ਇਹ ਕਾਰਜ 1877 ਈ: ਵਿੱਚ ਸ਼ੁਰੂ ਕੀਤਾ ਅਤੇ 1883 ਵਿੱਚ ਕਰੜੀ ਮਿਹਨਤ ਕਰਕੇ ਨੇਪਰੇ ਚਾੜ੍ਹਿਆ। ਇਸ ਦੀ ਸੁਧਾਈ ਪਟਨਾ ਦੇ ਮਹੰਤ ਬਾਵਾ ਸੁਮੇਰ ਸਿੰਘ ਨੇ ਅੱਠ ਮੈਂਬਰਾਂ ਦੀ ਸਹਾਇਤਾ ਨਾਲ ਕੀਤੀ। ਇਸ ਟੀਕੇ ਦੀ ਰਚਨਾ ਦੇ ਕਾਰਨ ਤੇ ਮਨੋਰਥ ਬਾਰੇ ਇਸ ਦੀ ਭੂਮਿਕਾ ਵਿੱਚ ਇਹ ਲਿਖਿਆ ਹੈ : "ਜੋ ਸਨਾਤਨ ਸੰਪ੍ਰਦਯ ਅਰਥਾਂ ਦੀ ਸੀਨੇ ਬ-ਸੀਨੇ ਚਲੀ ਆਉਂਦੀ ਸੀ, ਉਹ ਕਲਮਬੰਦ ਨਾ ਹੋਣ ਕਰਕੇ ਸਿੱਖਾਂ ਦੇ ਰਾਜ ਵੇਲੇ ਰੌਲੇ ਵਿੱਚ ਪੈ ਗਈ। ਇਤਰ ਮਤਾਂ ਦੇ ਔਹਦੇਦਾਰਾਂ ਵੱਲੋਂ ਸਿੱਖ ਸੰਪਰਦਾਈ ਮਹਾਤਮਾ ਦੀ 'ਨਕਦਰੀ' ਅਤੇ ਮਿਸ਼ਰਤ ਆਸ਼ੇ ਦੇ ਅਰਥ ਕਰਨ ਵਾਲਿਆਂ ਦੇ ਸਤਕਾਰ ਨੇ ਸਨਾਤਨ ਸੰਪਰਦਾਯ ਨਵੀਨ ਰੂਪ ਵਿੱਚ ਪ੍ਰਗਟ ਕਰ ਦਿੱਤੀ। ਤਦ ਤੋਂ ਇੱਕ ਤੁਕ

ਦੇ ਬਾਹਲੇ ਅਰਥ ਕਰੇ ਸੁ ਵੱਡਾ ਗਿਆਨੀ ਮੰਨਿਆ ਜਾਣ ਲੱਗਾ!! ਇਸ ਨ ਨਤ੍ਰ ਵਿੱਚ ਜੋ ਸੁਧ ਸੰਪ੍ਰਦਾ ਸੀ ਉਹ ਵੱਖਰਾ ਰੂਪ ਰੱਖਦੀ ਹੋਈ ਭੀ ਸਮੇਂ ਦੇ ਹੇਰ ਫੇਰ ਵਿੱਚ ਆ ਕੇ ਚੁਣ ਲੈਣੀ ਕਠਨ ਹੋ ਗਈ!!! ਸਿੱਖ ਇਤਿਹਾਸ ਭਾਵੇਂ ਗੁਰਬਾਣੀ ਦਾ ਟੀਕਾ ਗੁਰਸਿੱਖਾਂ ਦੀ ਰਸਨਾ ਪਰ ਹੀ ਹੋਣਾ ਦਸਦਾ ਸੀ, ਪਰੰਤੂ ਨਈ ਰੋਸ਼ਨੀ ਨੇ ਲੋਕਾਂ ਵਿੱਚ ਤਹਰੀਰ ਅੰਦਰ ਟੀਕੇ ਦੇ ਹੋਣ ਦੀ ਲੋੜ ਪੈਦਾ ਕਰ ਦਿੱਤੀ, ਜਿਸ ਨੂੰ ਪੂਰਾ ਕਰਨ ਲਈ ਡਾਕਟਰ ਟ੍ਰੰਪ ਸਾਹਿਬ, ਇੱਕ ਜਰਮਨ ਵਿਦਵਾਨ ਨੇ ਕਲਮ ਉਠਾ ਕੇ ਇੱਕ ਅਸ਼ੁੱਧ ਟੀਕਾ ਪ੍ਰੈਸ ਦੀ ਰਾਹੀਂ ਪ੍ਰਗਟ ਕੀਤਾ, ਜਿਸਨੇ ਇੱਕ ਸ਼ੁੱਧ ਟੀਕੇ ਦੀ ਖਿੱਚ ਲੋਕਾਂ ਵਿੱਚ ਪੈਦਾ ਕਰ ਦਿੱਤੀ।"

ਫ਼ਰੀਦਕੋਟ ਵਾਲਾ ਟੀਕਾ ਚਾਰ ਸੈਂਚੀਆਂ ਵਿੱਚ 1906 ਈ: ਵਿੱਚ ਵਜ਼ੀਰ ਹਿੰਦ ਪ੍ਰੈਸ ਨੇ ਛਾਪਿਆ। ਪਿੱਛੋਂ ਭਾਸ਼ਾ ਵਿਭਾਗ, ਪੰਜਾਬ, ਪਟਿਆਲਾ ਨੇ ਇਸ ਟੀਕੇ ਨੂੰ ਛਾਪਿਆ। ਫ਼ਰੀਦਕੋਟੀ ਟੀਕੇ ਵਿੱਚ ਗੁਰਬਾਣੀ ਦੇ ਮੂਲ-ਪਾਠ ਅਤੇ ਉਸਦਾ ਤੁਕਵਾਰ ਟੀਕਾ ਕੀਤਾ ਹੋਇਆ ਹੈ। ਉੱਪਰ ਮੋਟੇ ਟਾਈਪ ਵਿੱਚ ਬਾਣੀ ਦੀ ਤੁਕ ਹੈ। ਹੇਠਾਂ 'ਛੋਟੇ ਟਾਈਪ ਵਿੱਚ ਟੀਕਾ ਅੰਕਿਤ ਹੈ। ਇਹ ਟੀਕਾ ਸੰਪਰਦਾਈ ਪ੍ਰਣਾਲੀ, ਸਰਲ ਸਧੂਕੜੀ ਭਾਸ਼ਾ ਅਤੇ ਸਧਾਰਨ ਵਾਰਤਕ ਵਿੱਚ ਲਿਖਿਆ ਹੋਇਆ ਹੈ। ਤੁਕ ਦੇ ਔਖੇ ਸ਼ਬਦਾਂ ਨੂੰ ਬ੍ਰੈਕਟਾਂ ਵਿੱਚ ਰੱਖ ਕੇ ਅਰਥ ਨਾਲ ਲਿਖੇ ਹੋਏ ਹਨ। ਉਦਾਹਰਣ ਤੌਰ 'ਤੇ :

ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ॥
ਤਿਤੁ ਘਰਿ ਗਾਵਹੁ ਸੋਹਿਲਾ ਸਿਵਰਿਹੁ ਸਿਰਜਣਹਾਰੋ॥੧॥

॥ਉਪਦੇਸ॥ ਹੇ ਭਾਈ ਜਿਸ ਸਤਸੰਗ ਰੂਪ ਘਰ ਮੇਂ ਅਕਾਲ ਪੁਰਖ ਕੀ ਕੀਰਤੀ ਕਰੀਤੀ ਹੈ ਔਰੁ ਜਹਾਂ ਕਰਤਾ ਪੁਰਖੁ ਕੇ ਗੁਣੋਂ ਕਾ ਵੀਚਾਰੁ ਹੋਤਾ ਹੈ (ਤਿਤੁ) ਤਿਸ ਸਤਸੰਗ ਘਰ ਮੇਂ ਤੁਮ ਭੀ ਜਾਇ ਕਰ ਕਰਤੇ ਕਾ ਜਸ ਗਾਇਨ ਕਰੋ ਔਰੁ ਤਿਸ ਸਿਰਜਨਹਾਰ ਕਾ ਚਿੱਤ ਕਰਕੇ ਸਿਮਰਨ ਕਰੋ॥੧॥

ਇਸ ਟੀਕੇ ਵਿੱਚ ਪਦ ਅਰਥ ਸੰਬੰਧਿਤ ਵਾਕ ਜਾਂ ਵਾਕ ਦੇ ਵਿੱਚ ਵਿਚਾਲੇ ਦਿੱਤੇ ਹੋਏ ਹਨ। ਇਸ ਨੂੰ ਵਿਦਵਾਨਾਂ ਨੇ ਵਿਚਾਲਵੀਂ ਵਿਧੀ ਦਾ ਨਾਂ ਦਿੱਤਾ ਹੈ।'

**2. ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ (ਟੀਕਾਕਾਰ – ਗਿਆਨੀ ਬਿਸ਼ਨ ਸਿੰਘ) :** ਗਿਆਨੀ ਬਿਸ਼ਨ ਸਿੰਘ ਜੀ ਲਖੂਵਾਲ ਅਜਨਾਲਾ ਦੇ ਰਹਿਣ ਵਾਲੇ ਸਨ ਅਤੇ ਖ਼ਾਲਸਾ ਕਾਲਜ ਅੰਮ੍ਰਿਤਸਰ ਵਿੱਚ ਵੀ ਕਾਫ਼ੀ ਸਮਾਂ ਗ੍ਰੰਥੀ ਰਹੇ। ਇਨ੍ਹਾਂ ਨੇ *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ* ਦਾ ਪੂਰਨ ਟੀਕਾ ਕੀਤਾ ਹੈ। ਇਸ ਦੇ ਅੱਠ ਭਾਗ ਸਨ। ਪਹਿਲਾ ਭਾਗ 1918 ਈ: ਵਿੱਚ ਛਪਿਆ ਅਤੇ ਅੱਠਵਾਂ ਭਾਗ 1945 ਈ: ਵਿੱਚ ਸਾਹਮਣੇ ਆਇਆ। ਇਸ ਟੀਕੇ ਦਾ ਵਿਸ਼ੇਸ਼ ਪੱਖ ਇਹ ਹੈ ਕਿ ਇਹ ਬੜਾ ਸਰਲ, ਸਾਧਾਰਨ ਤੇ ਸੰਖਿਪਤ ਹੈ। ਮੂਲ ਪਾਠ ਅਤੇ ਉਸ ਦੇ ਅਰਥ ਤੁਕ-ਵਾਰ ਕੀਤੇ ਹਨ। ਪਦ-ਅਰਥ ਵੀ ਨਾਲੋਂ-ਨਾਲ ਹੀ ਲਿਖੇ ਹਨ। ਪਹਿਲੀਆਂ ਪੰਜ ਪੋਥੀਆਂ ਵਿੱਚ ਇਹੀ ਵਿਧੀ ਹੈ, ਜਿਵੇਂ :

ਪੋਤੈ ਜਿਨ ਕੈ ਪੁੰਨ ਹੈ ਤਿਨ ਸਤਸੰਗਤਿ ਮੇਲਾਇ॥

ਜਿਹਨਾਂ ਦੇ ਦਿਲ ਰੂਪ ਪੋਤੇ-ਖਜਾਨੈ ਵਿੱਚ ਪੁੰਨ ਹੈ; ਉਹਨਾਂ ਨੂੰ ਵਾਹਿਗੁਰੂ ਸਤ ਸੰਗਤ ਦੇ ਮੇਲ ਵਿੱਚ ਮਿਲਾ ਦਿੰਦਾ ਹੈ। ਪਰੰਤੂ ਇਸ ਟੀਕੇ ਦੀਆਂ ਅੰਤਲੀਆਂ ਦੋ ਪੋਥੀਆਂ 7ਵੀਂ ਅਤੇ 8ਵੀਂ ਵਿੱਚ ਟੀਕਾਕਾਰੀ ਦੀ ਵਿਧੀ ਵਿੱਚ ਬਦਲਾਅ ਆਇਆ ਹੈ।

ਸੱਤਵੀਂ ਪੋਥੀ ਦੀ ਉਦਾਹਰਣ ਇਸ ਤਰ੍ਹਾਂ ਹੈ :

ਤੁਖਾਰੀ ਛੰਤ ਮਹਲਾ ੧ ਬਾਰਹ ਮਾਹਾ ੧ੴ ਸਤਿਗੁਰ ਪ੍ਰਸਾਦਿ
(ਸਿੱਖ ਦੀ ਪ੍ਰਮਾਤਮਾ ਅੱਗੇ ਬੇਨਤੀ ਹੈ)
ਤੂ ਸੁਣਿ ਕਿਰਤ ਕਰੰਮਾ ਪੁਰਬਿ ਕਮਾਇਆ ॥ ਕਿਰਤ – ਕਰਨ ਵਾਲਾ ਹੋ ਕੇ।

ਹੇ ਪਰਮਾਤਮਾ! ਮੇਰੀ ਬੇਨਤੀ ਸੁਣ ਇਨ੍ਹਾਂ ਜੀਵਾਂ ਨੇ ਆਪ ਕਰਨ ਵਾਲੇ ਹੋ ਕੇ ਜਿਹੜੇ ਕੰਮਾਂ ਨੂੰ ਪਹਿਲੇ ਕਮਾਇਆ ਹੈ। ਅੱਠਵੀਂ ਪੋਥੀ ਵਿਚ ਤੁਕ-ਵਾਰ ਅਰਥ ਤੇ ਵਿਆਖਿਆ ਹੈ, ਜਿਵੇਂ :

ਕਾਨੜਾ ਮਹਲਾ ੪
ਜਪਿ ਮਨ ਗੋਬਿੰਦ ਮਾਧੋ॥ ਹਰਿ ਹਰਿ ਅਗਮ ਅਗਾਧੋ॥
ਅਗਾਧੋ - ਬਿਅੰਤ।

ਇਸ ਟੀਕੇ ਦੀ ਇੱਕ ਹੋਰ ਵਿਸ਼ੇਸ਼ਤਾ ਇਹ ਹੈ ਕਿ ਇਸ ਵਿੱਚ ਦੋ ਤਤਕਰੇ ਦਿੱਤੇ ਹੋਏ ਹਨ। ਪਹਿਲਾ ਤਤਕਰਾ ਅੱਖਰ-ਕ੍ਰਮ ਅਨੁਸਾਰ ਸਾਰੇ ਸ਼ਬਦਾਂ ਦਾ ਹੈ। ਦੂਜੇ ਤਤਕਰੇ ਵਿੱਚ ਸਿਧਾਂਤਾਂ ਅਨੁਸਾਰ ਸ਼ਬਦਾਂ ਨੂੰ ਵੰਡਿਆ ਹੈ। ਜਿਸ ਵਿਸ਼ੇ, ਸਿਧਾਂਤ ਦੇ ਸ਼ਬਦ ਦੇਖਣੇ ਹੋਣ ਇਸ ਦੀ ਸਹਾਇਤਾ ਨਾਲ ਮਿਲ ਸਕਦੇ ਹਨ।

**3. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ (ਪੰਡਤ ਨਰੈਣ ਸਿੰਘ ਗਿਆਨੀ ਮੁਜੰਗ ਵਾਲੇ) :** ਗਿ: ਨਰੈਣ ਸਿੰਘ ਨੇ *ਗੁਰੂ ਗ੍ਰੰਥ ਸਾਹਿਬ* ਦਾ ਸੰਪੂਰਨ ਟੀਕਾ ਕੀਤਾ ਹੈ। ਇਹ ਸੰਪਰਦਾਈ ਟੀਕਾ ਹੈ। ਇਹ 1932-37 ਈ: ਦੌਰਾਨ ਅੰਮ੍ਰਿਤਸਰ ਵਿਖੇ ਪ੍ਰਕਾਸ਼ਤ ਹੋਇਆ। ਇਸ ਟੀਕੇ ਦੀ ਵੱਖਰ-ਵਿਸ਼ੇਸ਼ਤਾ ਇਹ ਹੈ ਕਿ ਇਸ ਵਿੱਚ ਪਦ-ਅਰਥ ਵੱਖਰੇ ਨਹੀਂ ਦਿੱਤੇ, ਤੁਕਵਾਰ ਟੀਕਾ ਕਰਦਿਆਂ ਕਮਾਨੀਆਂ ਵਿੱਚ ਅਰਥ ਕੀਤੇ ਹਨ। ਦੂਜਾ ਮੂਲ ਪਾਠ ਤੁਕ-ਵਾਰ ਦੇ ਕੇ ਉਸ ਦਾ ਸਤਰ-ਵਾਰ ਸੰਖੇਪ ਸਰਲ ਟੀਕਾ ਦਿੱਤਾ ਹੈ। ਤੀਜਾ, ਇੱਕ ਤੁਕ ਦਾ ਇੱਕ ਹੀ ਅਰਥ ਹੈ, ਪਰ ਕਿਤੇ-ਕਿਤੇ ਭਿੰਨ-ਭਿੰਨ ਅਰਥ ਪੈਰ-ਟੂਕ ਵਿੱਚ ਦੇ ਦਿੱਤਾ ਹੈ। ਚੌਥਾ, ਇਸ ਵਿੱਚ ਸੰਖੇਪ ਉਥਾਨਕਾਵਾਂ ਹਨ, ਪਰ ਉਹ ਜਿਵੇਂ ਰਵਾਇਤ ਵਿੱਚ ਆਈਆਂ ਉਵੇਂ ਹੀ ਦੇ ਦਿੱਤੀਆਂ ਹਨ। ਜਿੱਥੇ ਉਥਾਨਕਾ ਨਹੀਂ ਹੈ, ਉਥੇ ਸ਼ਬਦ ਦਾ ਕੇਂਦਰੀ ਵਿਚਾਰ ਉਥਾਨਕਾ ਵਜੋਂ ਦੇ ਦਿੱਤਾ ਹੈ। ਉਦਾਹਰਣ ਤੌਰ 'ਤੇ ਇਸ ਦੀ ਵੰਨਗੀ ਇਸ ਤਰ੍ਹਾਂ ਹੈ :

ਗੋਇਲਿ ਆਇਆ ਗੋਈਲੀ ਕਿਆ ਤਿਸੁ ਡੰਫੁ ਪਸਾਰੁ॥

ਗੋਇਲ (ਸਥਾਨ) ਉੱਤੇ (ਜੇਹੜਾ), ਗੋਇਲੀ * ਆਇਆ ਹੈ (ਉਥੇ) ਉਸ ਨੇ (ਡੰਫੁ) ਤੋਂ ਪਸਾਰਨਾ ਹੈ।) (ਅਰਥਾਤ ਉਹ ਤਾਂ ਕੇਵਲ ਨਿਰਬਾਹ ਕਰਨ ਹੀ ਕਰਦਾ ਹੈ। ਕੁਝ ਪਸਾਰੇ ਨਹੀਂ ਕਰਦਾ)।

* ਉਥਾਨਕਾ - ਮੀਂਹ ਦੇ ਨਾ ਪੈਣ ਕਰਕੇ ਪੱਠੇ ਨਾ ਹੋਣ ਤਾਂ ਗੁੱਜ਼ਰ ਲੋਕ ਆਪਣੇ ਮਾਲ ਡੰਗਰ ਨੂੰ ਦੂਜੇ ਇਲਾਕੇ ਵਿੱਚ (ਜਿੱਥੇ ਪੱਠੇ ਹੋਵਨ) ਲੈ ਜਾਂਦੇ ਹਨ। ਉਸ ਜਗ੍ਹਾ ਦਾ ਨਾਂ ਗੋਇਲ ਹੈ ਅਤੇ ਜੋ ਡੰਗਰ ਚਰਾਣ ਵਾਸਤੇ ਲਿਆਇਆ ਹੈ, ਉਸਦਾ ਨਾਮ ਗੋਇਲੀ ਹੈ।

**4. ਸੰਪਰਦਾਈ ਟੀਕਾ ਸ੍ਰੀ ਅਮੀਰ ਭੰਡਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ :** ਇਸ ਦੇ ਟੀਕਾਕਾਰ ਗਿ: ਕਿਰਪਾਲ ਸਿੰਘ ਜੀ ਸਨ, ਜੋ ਸੰਤ ਅਮੀਰ ਸਿੰਘ ਦੇ ਚੇਲੇ ਸਨ। ਗਿ: ਕਿਰਪਾਲ ਸਿੰਘ ਜੀ ਸਤੋਵਾਲੀ ਗਲੀ, ਅੰਮ੍ਰਿਤਸਰ ਦੇ ਮਹੰਤ ਸਨ। ਇਹ ਟੀਕਾ ਵੀ ਸੰਪੂਰਨ ਬਾਣੀ ਦਾ ਹੈ ਅਤੇ ਇਸ ਦੀਆਂ ਦਸ ਸੈਚੀਆਂ ਹਨ। ਸੰਤ ਅਮੀਰ ਸਿੰਘ ਜੀ *ਸ੍ਰੀ ਗੁਰੂ ਗ੍ਰੰਥ ਸਾਹਿਬ* ਦੀ ਬਾਣੀ ਦੀ ਕਥਾ ਵਿਆਖਿਆ ਕਰਦੇ ਹੁੰਦੇ ਸਨ। ਇਸ ਮੌਖਿਕ ਵਿਆਖਿਆ ਨੂੰ ਗਿ: ਕਿਰਪਾਲ ਸਿੰਘ ਨੋਟ ਕਰ ਲਿਆ ਕਰਦੇ ਸਨ। ਇਸੇ ਨੂੰ ਆਧਾਰ ਬਣਾ ਕੇ 1970-71 ਵਿੱਚ ਇਸ ਟੀਕੇ ਦੀ ਪਹਿਲੀ ਸੈਂਚੀ ਪ੍ਰਕਾਸ਼ਤ ਹੋਈ ਅਤੇ 17 ਅਕਤੂਬਰ 1981 ਈ: ਵਿੱਚ ਇਹ ਦਸ ਜਿਲਦਾਂ ਵਿੱਚ ਮੁਕੰਮਲ ਹੋ ਗਿਆ। ਇਸ ਟੀਕੇ ਵਿੱਚ ਵੀ ਮੂਲ-ਪਾਠ ਦਾ ਤੁਕਵਾਰ ਟੀਕਾ ਕੀਤਾ ਗਿਆ ਹੈ। ਇਸ ਵਿੱਚ ਔਖੇ ਸ਼ਬਦਾਂ ਦੇ ਪਦ-ਅਰਥ ਸੰਬੰਧਿਤ ਤੁਕਾਂ ਦੇ ਟੀਕੇ ਵਾਕ ਵਿੱਚ ਹੀ ਦਿੱਤੇ ਹੋਏ ਹਨ। ਨਾਲ ਹੀ ਬ੍ਰੈਕਟ ਜਾਂ ਬਰਾਬਰੀ ਚਿੰਨ (=) ਦੀ ਵਰਤੋਂ ਕੀਤੀ ਗਈ ਹੈ। ਅਰਥ ਤੇ ਪਦ-ਅਰਥ ਇਸ ਤਰ੍ਹਾਂ ਕੀਤੇ ਗਏ ਹਨ :

ਇਕਿ ਦਾਤੇ ਇਕਿ ਭੇਖਾਰੀ ਜੀ ਸਭਿ ਤੇਰੇ ਚੋਜ ਵਿਡਾਣਾ॥ (ਪੰਨਾ 99)

ਹੇ ਹਰਿ ਜੀ! ਇੱਕ ਦਾਤੇ ਬਣਾਏ ਹਨ ਇੱਕ ਭੇਖਾਰੀ = ਮੰਗਤੇ ਬਣਾਏ ਹਨ। ਇਹ ਸਾਰੇ ਤੇਰੇ ਹੀ ਵਿਡਾਣਾ ਚੋਜ = ਅਸਚਰਜ, ਕੌਤਕ ਹਨ।

ਯਥਾ : "ਤੇਰੇ ਚੋਜ ਨ ਜਾਣ ਕੋਈ ਤੂ ਪੂਰਾ ਪੁਰਖੁ॥

ਇਸ ਟੀਕੇ ਦੀ ਵੱਖਰਤਾ ਇਹ ਹੈ ਕਿ ਇਸ ਟੀਕੇ ਵਿੱਚ ਇੱਕ ਤੁਕ ਦੇ ਕਈ-ਕਈ ਅਰਥ ਕੀਤੇ ਹੋਏ ਹਨ। ਦੂਜਾ, ਇਸ ਵਿੱਚ ਲੰਮੀਆਂ ਉਥਾਨਕਾਵਾਂ, ਵਿਸਥਾਰ ਵਿਆਖਿਆ, ਪੌਰਾਣਿਕ ਕਥਾਵਾਂ, ਗੁਰਬਾਣੀ ਦੇ ਪ੍ਰਮਾਣ, ਇਤਿਹਾਸ ਦੀਆਂ ਸਾਖੀਆਂ, ਪਰਚੱਲਤ ਘਟਨਾਵਾਂ, ਪ੍ਰਸ਼ਨਾਂ ਦੇ ਉੱਤਰ, ਸ਼ੰਕੇ ਅਤੇ ਉਨ੍ਹਾਂ ਦੇ ਸਮਾਧਾਨ ਵੀ ਦਿੱਤੇ ਹੋਏ ਹਨ। ਵਿਸਥਾਰ ਕਈ ਥਾਂ 'ਤੇ ਇੰਨਾ ਹੈ ਕਿ ਕੇਵਲ ਮੁੱਢਲੀਆਂ ਬਾਣੀਆਂ ਜਿਵੇਂ ਜਪੁ ਜੀ, ਸੋ ਦਰੁ, ਸੋਹਿਲਾ ਦਾ ਟੀਕਾ ਕਰਦਿਆਂ ਹੀ 121 ਉਥਾਨਕਾਵਾਂ, ਪ੍ਰਮਾਣਾਂ ਨਾਲ ਭਰੀਆਂ ਹੋਈਆਂ ਹਨ।

**5. ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ (ਟੀਕਾਕਾਰ ਸਾਹਿਬ ਸਿੰਘ ਡੀ. ਲਿਟ.) :** ਸਾਹਿਬ ਸਿੰਘ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਦੇ ਸਾਬਕਾ ਪ੍ਰਿੰਸੀਪਲ ਅਤੇ ਖਾਲਸਾ ਕਾਲਜ ਅੰਮ੍ਰਿਤਸਰ ਦੇ ਪ੍ਰੋਫੈਸਰ ਰਹੇ ਹਨ। ਦਸ ਭਾਗਾਂ ਵਿੱਚ ਸੰਪੂਰਨ *ਸ੍ਰੀ ਗੁਰੂ ਗ੍ਰੰਥ ਸਾਹਿਬ* ਦਾ ਇਹ ਟੀਕਾ ਕੀਤਾ ਹੋਇਆ ਹੈ। ਆਪ ਨੇ ਭਾਈ ਜੋਧ ਸਿੰਘ, ਸ. ਦਲੀਪ ਸਿੰਘ ਆਦਿ ਦੀ ਪ੍ਰੇਰਨਾ ਸਦਕਾ ਇਹ ਕਠਿਨ ਕਾਰਜ ਜਨਵਰੀ 1957 ਈ: ਵਿੱਚ ਆਰੰਭਿਆ ਅਤੇ ਕਈ ਸਰੀਰਕ ਤੇ ਬਾਹਰੀ ਔਕੜਾਂ ਦਾ ਸਾਹਮਣਾ ਕਰਨ ਪਿਛੋਂ 17 ਜੂਨ 1961 ਈ: ਨੂੰ ਪੂਰਾ ਕਰ ਲਿਆ। ਇਸ ਦੀ ਪਹਿਲੀ ਛਪਾਈ ਰਾਜ ਪਬਲਿਸ਼ਰਜ਼, ਜਲੰਧਰ ਵਾਲਿਆਂ ਨੇ ਕੀਤੀ ਅਤੇ ਪਹਿਲੀ ਪੋਥੀ 1962 ਈ: ਅਤੇ ਦਸਵੀਂ 1964 ਵਿੱਚ ਪ੍ਰਕਾਸ਼ਿਤ ਹੋਈ। 1696 ਪੰਨਿਆਂ ਵਿੱਚ ਅੰਕਿਤ ਇਸ ਟੀਕੇ ਦੀਆਂ ਕਈ ਵਿਸ਼ੇਸ਼ ਵਿਲੱਖਣਤਾਵਾਂ ਹਨ। ਇਹ ਤੁਕਵਾਰ ਜਾਂ ਬੰਦਵਾਰ ਟੀਕਾ ਹੈ, ਜਿਸ ਵਿੱਚ ਵਿਆਕਰਣ ਦੇ ਨਿਯਮਾਂ ਨੂੰ ਸਖ਼ਤੀ ਨਾਲ ਲਾਗੂ ਕੀਤਾ ਗਿਆ। ਜਿਵੇਂ ਉਹ ਆਪ ਹੀ ਲਿਖਦੇ ਹਨ :

"ਕੁਦਰਤਿ ਦੇ ਸਧਾਰਨ ਨਿਯਮਾਂ ਅਨੁਸਾਰ *ਸ੍ਰੀ ਗੁਰੂ ਗ੍ਰੰਥ ਸਾਹਿਬ* ਦੀ ਬਾਣੀ ਦੀ ਬੋਲੀ ਭੀ ਉਵੇਂ ਹੀ ਕਿਸੇ ਖਾਸ ਵਿਆਕਰਣ ਦੀਆਂ ਲੀਹਾਂ 'ਤੇ ਹੈ, ਜਿਵੇਂ ਹਰੇਕ ਸਮੇਂ ਦੀ ਬੋਲੀ ਖਾਸ ਵਿਆਕਰਨ ਦੇ ਅਨੁਸਾਰ ਹੁੰਦੀ ਹੈ। ਸੋ, ਸਾਰਾ ਟੀਕਾ ਲਿਖਦਿਆਂ ਮੈਂ ਪੁਰਾਣੀ ਪੰਜਾਬੀ ਦੇ ਉਸ ਵਿਆਕਰਣ ਨੂੰ ਅੱਖਾਂ ਸਾਹਮਣੇ ਰੱਖਿਆ ਹੈ।" (*ਦਰਪਣ, ਧੰਨਵਾਦ,* ਪੰਨਾ 5)

ਸਾਰੇ 'ਦਰਪਣ' ਵਿੱਚ ਹਰੇਕ ਸ਼ਬਦ ਦੇ ਚਲੰਤ ਰੂਪ ਨੂੰ ਮੋਟੇ ਅੱਖਰਾਂ ਵਿੱਚ ਦਿੱਤਾ ਹੋਇਆ ਹੈ। ਮੂਲ-ਪਾਠ ਤੋਂ ਪਿੱਛੋਂ ਸੰਪੂਰਨ ਤੇ ਨਿੱਖੜਵੇਂ ਪਦ-ਅਰਥ ਦਿੱਤੇ ਹਨ, ਜੋ ਵਿਆਕਰਣ ਬੋਧ ਅਤੇ ਨਿਯਮਾਂ ਅਨੁਸਾਰ ਦਿੱਤੇ ਹੋਏ ਹਨ। ਪਦ-ਅਰਥ ਪਿੱਛੋਂ ਅਰਥ ਤੇ ਕਿਤੇ-ਕਿਤੇ ਭਾਵ-ਅਰਥ ਦਿੱਤੇ ਹੋਏ ਹਨ। ਲੋੜ ਮੁਤਾਬਿਕ ਸ਼ਬਦਾਂ ਨਾਲ ਲਗਾਂ-ਮਾਤਰਾ ਦੇ ਅਨੁਸਾਰ ਬਣਦੇ ਅਰਥਾਂ ਦੀਆਂ ਵੰਨਗੀਆਂ ਵੀ ਦਿੱਤੀਆਂ ਹੋਈਆਂ ਹਨ, ਜਿਵੇਂ ਕਿ :

ਜਿਨੀ ਨਾਮੁ ਧਿਆਇਆ, ਗਏ ਮਸਕਤਿ ਘਾਲਿ॥
ਨਾਨਕ, ਤੇ ਮੁਖ ਉਜਲੇ, ਕੇਤੀ ਛੁਟੀ ਨਾਲਿ॥੧॥

**ਪਦ-ਅਰਥ :** ਜਿਨੀ-ਜਿਨ੍ਹਾਂ ਮਨੁੱਖਾਂ ਨੇ। ਤੇ - ਉਹ ਮਨੁੱਖ। ਧਿਆਇਆ-ਸਿਮਰਿਆ ਹੈ। ਮਸਕਤਿ-ਮਸ਼ੱਕਤਿ, ਮਿਹਨਤ, ਘਾਲ ਕਮਾਈ। ਘਾਲਿ-ਘਾਲਿ ਕੇ, ਸਫਲੀ ਕਰ ਕੇ। ਮੁਖ ਉਜਲੇ - ਉੱਜਲ ਮੁਖ ਵਾਲੇ। ਕੇਤੀ-ਕਈ ਜੀਵ। ਛੁਟੀ-ਮੁਕਤ ਹੋ ਗਏ, ਮਾਇਆ ਦੇ ਬੰਧਨਾਂ ਤੋਂ ਰਹਿਤ ਹੋ ਗਈ। ਨਾਲਿ-ਉਹਨਾਂ (ਗੁਰਮੁਖਾਂ) ਦੀ ਸੰਗਤ ਵਿੱਚ।

**ਅਰਥ :** ਹੇ ਨਾਨਕ! ਜਿਨ੍ਹਾਂ ਮਨੁੱਖਾਂ ਨੇ ਅਕਾਲ ਪੁਰਖ ਦਾ ਨਾਮ ਸਿਮਰਿਆ ਹੈ, ਉਹ ਆਪਣੀ ਮਿਹਨਤ ਸਫਲੀ ਕਰ ਗਏ ਹਨ, (ਅਕਾਲ ਪੁਰਖ ਦੇ ਦਰ ਤੇ), ਉਹ ਉੱਜਲ ਮੁੱਖ ਵਾਲੇ ਹਨ ਅਤੇ (ਹੋਰ ਭੀ) ਕਈ ਜੀਵ ਉਨ੍ਹਾਂ ਦੀ ਸੰਗਤ ਵਿੱਚ (ਰਹਿ ਕੇ) "ਕੂੜਿ ਦੀ ਘਾਲਿ" ਢਾਹ ਕੇ (ਮਾਇਆ ਦੇ ਬੰਧਨਾਂ ਤੋਂ) ਆਜ਼ਾਦ ਹੋ ਗਏ ਹਨ।

ਕਿਤੇ-ਕਿਤੇ ਸ਼ਬਦ ਦੇ ਅਰਥ ਨੂੰ ਹੋਰ ਖੋਲ੍ਹਣ ਲਈ ਸ਼ਬਦ ਦੇ ਭਾਵ-ਅਰਥ ਵੀ ਦਿੱਤੇ ਹੋਏ ਹਨ। ਇਸ ਟੀਕੇ ਵਿੱਚ ਪਾਠ ਨੂੰ ਪਦ-ਛੇਦ ਕਰਕੇ ਵਿਸ਼ਰਾਮਾਂ ਦੀ ਵਰਤੋਂ ਕੀਤੀ ਹੋਈ ਹੈ। ਇੱਕ ਤੁਕ ਦਾ ਇੱਕ ਹੀ ਅਰਥ ਅਤੇ ਇੱਕੋ ਹੀ ਵਿਆਖਿਆ ਕੀਤੀ ਹੈ।

ਇਸ ਟੀਕੇ ਵਿੱਚ **ਰਹਾਉ** ਨੂੰ ਕੇਂਦਰ ਮੰਨ ਕੇ ਸ਼ਬਦ ਦੇ ਅਰਥ ਕੀਤੇ ਹੋਏ ਹਨ। ਰਹਾਉ ਵਾਲੀ ਤੁਕ ਦੇ ਅਰਥ ਪਹਿਲਾਂ ਹੋਏ ਹਨ ਅਤੇ ਬਾਕੀ ਸ਼ਬਦ ਦੇ ਅਰਥ ਪਿੱਛੋਂ। ਇਸ ਟੀਕੇ ਦੇ ਪਦ-ਅਰਥ ਕਰਨ ਦੀ ਵਿਧੀ ਨੂੰ ਅਗਾੜਵੀਂ ਵਿਧੀ ਦਾ ਨਾਂ ਦਿੱਤਾ ਜਾਂਦਾ ਹੈ ਭਾਵ ਕਿ ਪਹਿਲਾ ਸ਼ਬਦ, ਫਿਰ ਪਦ-ਅਰਥ। ਉਸ ਤੋਂ ਪਿੱਛੋਂ ਟੀਕਾ-ਵਿਆਖਿਆ।

**6. ਸਿਧਾਂਤਿਕ-ਸਟੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (ਟੀਕਾਕਾਰ ਸਿੰਘ ਸਾਹਿਬ ਗਿ. ਮਨੀ ਸਿੰਘ) :** ਗਿ: ਮਨੀ ਸਿੰਘ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਹੈੱਡ-ਗ੍ਰੰਥੀ ਸਨ। ਇਸ ਦੇ ਪਹਿਲੇ ਸੰਸਕਰਣ ਦੀ ਪਹਿਲੀ ਪੋਥੀ 1980 ਈ: ਵਿੱਚ ਛਪੀ ਸੀ। ਇਸ ਟੀਕੇ ਦੀ ਵੱਖਰ-ਵਿਸ਼ੇਸ਼ਤਾ ਇਹ ਹੈ ਕਿ ਪਹਿਲੇ ਮੂਲ ਪਾਠ ਫਿਰ ਪਦ-ਅਰਥ, ਉਸ ਤੋਂ ਬਾਅਦ ਅਰਥ ਕਰਦਿਆਂ ਹਰ ਪੰਕਤੀ ਵਿੱਚ ਪ੍ਰਸ਼ਨ, ਵਿੱਚ ਫਿਰ ਉਸ ਦਾ ਉੱਤਰ ਦਿੱਤਾ ਹੈ। ਅੰਤ ਵਿੱਚ ਭਾਵ-ਅਰਥ ਦਿੱਤੇ ਹਨ। ਭਾਵ-ਅਰਥ ਕਰਦਿਆਂ ਗੁਰਮਤਿ ਵਿਚਾਰਾਂ ਨੂੰ ਵਿਸਥਾਰ ਵੀ ਦਿੱਤਾ ਹੈ। ਪ੍ਰਸ਼ਨ ਉੱਤਰ ਬਣਾ ਕਿ ਵਿਆਖਿਆ ਇੱਕ ਟੀਕਾਕਾਰੀ ਦਾ ਨਿਵੇਕਲਾ ਪੱਖ ਹੈ, ਜਿਵੇਂ :

ਮੰਨੈ ਪਾਵਹਿ ਮੋਖੁ ਦੁਆਰੁ॥

**ਪਦ-ਅਰਥ :** ਪਾਵਹਿ – (ਪਾਵੈ) ਪਾ ਲੈਂਦੇ ਹਨ, ਲੱਭ ਲੈਂਦੇ ਹਨ। ਮੋਖ ਦੁਆਰ – ਮੁਕਤੀ ਦਾ ਦਰਵਾਜ਼ਾ, ਕੂੜ ਤੋਂ ਖਲਾਸੀ ਪਾਉਣ ਦਾ ਰਾਹ, ਭਾਵ ਗਿਆਨ ਪ੍ਰਾਪਤੀ।

**ਅਰਥ :** ਪ੍ਰ: ਮੰਨਣ ਕਰਨ ਵਾਲਿਆਂ ਵਿੱਚ ਆਖਰੀ ਕਿਹੜੀ ਸਿਫਤ ਹੈ?

ਉੱ: ਜੋ ਗੁਰੂ ਦੇ ਉਪਦੇਸ਼ ਨੂੰ ਸੁਣ ਕੇ ਮੰਨਣ ਕਰਨ ਵਾਲੇ ਹਨ। ਉਨ੍ਹਾਂ ਦੀਆਂ ਵੱਡੀਆਂ ਸਿਫਤਾਂ ਵੇਖੀਦੀਆਂ ਹਨ। ਗੁਰਦੁਆਰੇ ਉਪਦੇਸ਼ ਸੁਣ ਕੇ ਮੰਨਣ ਵਾਲਿਆਂ ਵਿੱਚ ਪਹਿਲੀ ਸਿਫਤ ਹੈ ਕਿ ਉਨ੍ਹਾਂ ਨੂੰ ਮੁਕਤੀ ਦਾ ਦਰਵਾਜ਼ਾ/ਗਿਆਨ ਪ੍ਰਾਪਤ ਹੋ ਜਾਂਦਾ ਹੈ। ਅਰਥਾਤ ਉਨ੍ਹਾਂ ਨੂੰ ਸੰਸਾਰ ਦੇ ਬੰਧਨਾਂ ਤੋਂ ਮੁਕਤੀ ਹੋਣ ਦੀ ਜੁਗਤੀ ਦਾ ਪਤਾ ਲੱਗ ਜਾਂਦਾ ਹੈ।

ਪੂਰੇ ਸ਼ਬਦ ਦੇ ਅਰਥ ਦੱਸਣੇ ਏਥੇ ਸੰਭਵ ਨਹੀਂ। ਇਸੇ ਤਰ੍ਹਾਂ ਭਾਵ-ਅਰਥ ਵੀ ਵਿਸਤਾਰ ਵਿੱਚ ਹੋਣ ਕਰਕੇ ਨਹੀਂ ਦਿੱਤਾ ਜਾ ਸਕਦਾ।

**7. *ਸ੍ਰੀ ਗੁਰੂ ਗ੍ਰੰਥ ਸਾਹਿਬ* ਦਰਸ਼ਨ ਨਿਰਣੈ (ਗਿ: ਹਰਿਬੰਸ ਸਿੰਘ) :** *ਸ੍ਰੀ ਗੁਰੂ ਗ੍ਰੰਥ ਸਾਹਿਬ* ਦੇ ਸੰਪੂਰਨ ਟੀਕਿਆਂ ਵਿੱਚ ਗਿ: ਹਰਿਬੰਸ ਸਿੰਘ ਜੀ ਦਾ ਟੀਕਾ ਵੀ ਦੇਖਣਯੋਗ ਹੈ। ਸਿਰਲੇਖ ਇਸ ਤਰ੍ਹਾਂ ੧ਓ ਸਤਿਗੁਰ ਪ੍ਰਸਾਦਿ! *ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਨਿਰਣੈ* (ਸਟੀਕ) ਤੁਲਨਾਤਮਿਕ ਅਧਿਐਨ ਹੈ। ਇਹ ਟੀਕਾ ਦਸ ਪੋਥੀਆਂ ਵਿੱਚ ਕੀਤਾ ਗਿਆ ਹੈ। ਇਸ ਟੀਕੇ ਦਾ ਵਿਸ਼ੇਸ਼ ਪੱਖ ਹੈ ਕਿ ਗੁਰਬਾਣੀ ਦੇ ਸ਼ਬਦ ਦੇ ਉਚਾਰਣ ਨੂੰ ਦੀ ਸੋਝੀ ਵੀ ਕਰਵਾਈ ਗਈ ਹੈ। ਦੂਜਾ, ਅਰਥ ਭੇਦ ਅਤੇ ਨਿਰਣੈ ਦਿੱਤੇ ਗਏ ਹਨ। ਕਿਤੇ ਕਿਤੇ ਸਾਰੰਸ਼ ਅਤੇ ਸਿਧਾਂਤ ਰਾਹੀਂ ਸ਼ਬਦ ਨੂੰ ਹੋਰ ਪੂਰੇ ਸ਼ਬਦ ਦੇ ਅਰਥ ਕੀਤੇ ਹੋਏ ਹਨ। ਇਸ ਟੀਕੇ ਦੀ ਤਰਤੀਬ ਅਨੁਸਾਰ ਪਹਿਲਾਂ ਸ਼ਬਦ, ਉਸ ਪਿੱਛੋਂ ਉਚਾਰਣ ਸੇਧ, ਫਿਰ ਅਰਥ ਉਸ ਤੋਂ ਬਾਅਦ ਅਰਥ-ਭੇਦ ਅਤੇ ਨਿਰਣੈ ਹੈ। ਕਿਸੇ ਕਿਸੇ ਸ਼ਬਦ ਵਿੱਚ ਸਾਰੰਸ਼ ਅਤੇ ਸਿਧਾਂਤ ਦੇ ਸਿਰਲੇਖ ਨੂੰ ਸਪੱਸ਼ਟ ਕੀਤਾ ਗਿਆ ਹੈ।

ਦੇਵਗੰਧਾਰੀ॥ ਪ੍ਰਭ ਜੀ ਤਉ ਪ੍ਰਸਾਦਿ ਭ੍ਰਮੁ ਡਾਰਿਓ॥
ਤੁਮਰੀ ਕ੍ਰਿਪਾ ਤੇ ਸਭੁ ਕੋ ਅਪਨਾ ਮਨ ਮਹਿ ਇਹੈ ਬੀਚਾਰਿਓ॥੧॥ ਰਹਾਉ॥
ਕੋਟਿ ਪਰਾਧ ਮਿਟੇ ਤੇਰੀ ਸੇਵਾ ਦਰਸਨਿ ਦੂਖੁ ਉਤਾਰਿਓ॥
ਨਾਮੁ ਜਪਤ ਮਹਾ ਸੁਖੁ ਪਾਇਓ ਚਿੰਤਾ ਰੋਗੁ ਬਿਦਾਰਿਓ॥੧॥
ਕਾਮੁ ਕ੍ਰੋਧੁ ਲੋਭੁ ਝੂਠੁ ਨਿੰਦਾ ਸਾਧੂ ਸੰਗਿ ਬਿਸਾਰਿਓ॥
ਮਇਆ ਬੰਧ ਕਾਟੇ ਕਿਰਪਾ ਨਿਧਿ ਨਾਨਕ ਆਪ ਉਧਾਰਿਓ॥੨॥੬॥

(ਪੰਨਾ 529)

**ਪਦ ਅਰਥ :** ਤਉ ਪ੍ਰਸਾਦਿ-ਤੇਰੀ ਕਿਰਪਾ ਨਾਲ। ਡਾਰਿਓ-ਪਰੇ ਸੁੱਟ ਦਿੱਤਾ ਹੈ। ਕੋਟਿ ਪਰਾਧ-ਕ੍ਰੋੜਾਂ ਅਪਰਾਧ (ਪਾਪ)। ਦਰਸਨਿ-ਦਰਸ਼ਨ ਕਰਕੇ। ਦੂਖੁ ਉਤਾਰਿਓ-ਦੁਖ ਲਾਹ ਲਿਆ ਹੈ। ਬਿਦਾਰਿਓ-ਦੂਰ ਕਰ ਦਿੱਤਾ ਹੈ। ਬਿਸਾਰਿਓ-ਭੁਲਾ ਦਿੱਤਾ ਹੈ। ਬੰਧ-ਬੰਧਨ। ਕਿਰਪਾ ਨਿਧਿ-ਕਿਰਪਾ ਦੇ ਖਜ਼ਾਨੇ (ਪ੍ਰਭੂ) ਨੇ।

**ਅਰਥ :** ਹੇ ਪ੍ਰਭੂ ਜੀ! ਤੇਰੀ ਕਿਰਪਾ ਨਾਲ (ਮੈਂ ਹਰ ਪ੍ਰਕਾਰ ਦਾ) ਭਰਮ ਪਰੇ ਸੁੱਟ ਦਿੱਤਾ ਹੈ। ਤੇਰੀ ਕਿਰਪਾ ਨਾਲ ਮੈਂ ਹਰੇਕ ਨੂੰ ਆਪਣਾ ਸਮਝਿਆ ਹੈ (ਅਤੇ) ਮਨ ਵਿੱਚ ਇਹੋ (ਤੱਤ) ਵਿਚਾਰਿਆ ਹੈ॥੧॥ ਰਹਾਉ॥

(ਹੇ ਪ੍ਰਭੂ!) ਤੇਰੀ ਸੇਵਾ (ਕਰਨ ਨਾਲ) ਕ੍ਰੋੜਾਂ ਅਪਰਾਧ ਮਿਟ ਗਏ (ਅਤੇ ਤੇਰਾ) ਦਰਸ਼ਨ ਕਰਕੇ (ਹਰ ਪ੍ਰਕਾਰ ਦਾ) ਦੁੱਖ ਲਾਹ ਲਿਆ ਹੈ। (ਤੇਰਾ) ਨਾਮ ਜਪਦਿਆਂ (ਮੈਂ) ਵੱਡਾ (ਆਤਮਿਕ) ਸੁੱਖ ਪਾਇਆ ਹੈ (ਅਤੇ) ਚਿੰਤਾ ਦਾ ਰੋਗ ਦੂਰ ਕਰ ਦਿੱਤਾ ਹੈ।੧।

(ਹੇ ਪ੍ਰਭੂ!) ਸਾਧੂ ਦਾ ਸੰਗ ਕਰਕੇ (ਮੈਂ) ਕਾਮ, ਕ੍ਰੋਧ, ਝੂਠ, ਨਿੰਦਾ (ਆਦਿ ਨੂੰ ਬਿਲਕੁੱਲ) ਭੁਲਾ ਦਿੱਤਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਕਿਰਪਾ ਦੇ ਖਜ਼ਾਨੇ (ਪ੍ਰਭੂ) ਨੇ ਮਾਇਆ ਦੇ ਬੰਧਨ ਕੱਟ ਦਿੱਤੇ ਹਨ (ਅਤੇ) ਉਸ ਨੇ ਆਪ ਹੀ (ਮੈਨੂੰ ਇਸ ਸੰਸਾਰ ਸਾਗਰ ਤੋਂ) ਉਧਾਰ (ਬਚਾਅ) ਲਿਆ ਹੈ।੨।੬

**ਸਾਰੰਸ਼ ਤੇ ਸਿਧਾਂਤ :** ਪ੍ਰਭੂ ਦੀ ਕਿਰਪਾ ਨਾਲ ਜਦੋਂ ਸਾਧ-ਗੁਰੂ ਮਿਲਦਾ ਹੈ ਤਾਂ ਹਰ ਪ੍ਰਕਾਰ ਦਾ ਭਰਮ ਨਾਸ਼ ਹੋ ਜਾਂਦਾ ਹੈ, ਕਾਮ, ਕ੍ਰੋਧ, ਝੂਠ, ਨਿੰਦਾ ਆਦਿ ਵਿਕਾਰ ਕੱਟੇ ਜਾਂਦੇ ਹਨ। ਫਿਰ ਉਹ ਪ੍ਰਭੂ ਆਪ ਹੀ ਜੀਵ ਨੂੰ ਸੰਸਾਰ ਭਉਜਲ ਤੋਂ ਪਾਰ ਕਰ ਦਿੰਦਾ ਹੈ।

**8. ਸ੍ਰੀ ਗੁਰੂ ਗ੍ਰੰਥ ਸਾਹਿਬ (ਇੰਗਲਿਸ਼ ਅਤੇ ਪੰਜਾਬੀ ਟਰਾਂਸਲੇਸ਼ਨ) :** ਸ. ਮਨਮੋਹਨ ਸਿੰਘ ਐਡਵੋਕੇਟ ਨੇ *ਗੁਰੂ ਗ੍ਰੰਥ ਸਾਹਿਬ ਜੀ* ਦਾ ਅੰਗਰੇਜ਼ੀ ਤੇ ਪੰਜਾਬੀ ਵਿੱਚ ਅਨੁਵਾਦ ਰੂਪ ਟੀਕਾ ਕੀਤਾ ਹੈ। ਇਸ ਦੇ ਅੱਠ ਭਾਗ ਹਨ। ਇਸ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪ੍ਰਕਾਸ਼ਿਤ ਕੀਤਾ ਗਿਆ ਹੈ। ਇਸ ਟੀਕੇ ਵਿੱਚ ਮੂਲ ਪਾਠ ਦੇ ਨਾਲ-ਨਾਲ ਅੰਗਰੇਜ਼ੀ ਅਤੇ ਪੰਜਾਬੀ ਭਾਸ਼ਾ ਵਿੱਚ ਸਰਲ ਵਿਆਖਿਆ ਕੀਤੀ ਹੋਈ ਹੈ। ਐਥੇ ਸ਼ਬਦਾਂ ਉੱਪਰ ਅੰਕ ਦਿੱਤੇ ਹੋਏ ਹਨ ਅਤੇ ਉਸੇ ਸਰੂਪ ਵਿੱਚ ਇਹ ਅੰਕ ਅੰਗਰੇਜ਼ੀ ਅਤੇ ਪੰਜਾਬੀ ਦੇ ਅਰਥਾਂ ਉੱਪਰ ਦਿੱਤੇ ਹੋਏ ਹਨ। ਇਸ ਦੀ ਵੰਨਗੀ ਇਸ ਤਰ੍ਹਾਂ ਹੈ :

ਜੇਵਡੁ[34] ਆਪਿ[35] ਤੇਵਡ[36] As great[34] as Thou[35] art, O' Lord! ਜਿੱਡਾ[34]
ਵੱਡਾ ਤੂੰ[35], ਸਾਹਿਬ! ਓਡੀਆਂ[36] ਤੇਰੀ ਦਾਤਿ॥[37] so great[36] are Thine gift[37]
ਵੱਡੀਆਂ ਹਨ ਤੇਰੀਆਂ ਬਖਸ਼ੀਸ਼ਾਂ[37]

(ਭਾਗ ਪਹਿਲਾ ਪੰਨਾ 32)

**ਹਿੰਦੀ ਭਾਸ਼ਾ ਦੇ ਟੀਕੇ :** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਿੰਦੀ ਭਾਸ਼ਾ ਵਿੱਚ ਸੰਪੂਰਨ ਟੀਕੇ ਹੋਏ ਮਿਲਦੇ ਹਨ। ਮੁੱਖ ਤੌਰ 'ਤੇ ਇਹ ਦੋ ਟੀਕੇ ਉਪਲੱਬਧ ਹਨ। ਪਹਿਲਾ ਹੈ, ਡਾ. ਮਨਮੋਹਨ ਸਹਿਗਲ ਦਾ, ਅਤੇ ਦੂਜਾ ਸ. ਜੋਧ ਸਿੰਘ ਜੀ ਦਾ ਹੈ।

**1. ਸ੍ਰੀ ਗੁਰੂ ਗ੍ਰੰਥ ਸਾਹਿਬ** (ਹਿੰਦੀ ਅਨੁਵਾਦ ਸਹਿਤ ਨਾਗਰੀ ਲਿਪਿ ਅੰਤਰਣ) : ਅਨੁਵਾਦ ਡਾ. ਮਨਮੋਹਨ ਸਹਿਗਲ ਦੁਆਰਾ ਲਿਪਿ-ਅੰਤਰਨ ਸਹਿਤ ਵਿਆਖਿਆ ਚਾਰ ਭਾਗਾਂ ਵਿੱਚ ਕੀਤੀ ਹੋਈ ਹੈ। ਇਸ ਟੀਕੇ ਵਿੱਚ ਗੁਰਬਾਣੀ ਦੇ ਮੂਲ ਪਾਠ ਨੂੰ ਹਿੰਦੀ ਵਿੱਚ ਲਿਪੀ-ਅੰਤਰ ਕਰਕੇ ਹੇਠ ਸ਼ਬਦ ਦੀ ਵਿਆਖਿਆ ਦਿੱਤੀ ਹੈ। ਸ਼ਬਦ ਦੇ ਅਰਥ ਵਿਆਖਿਆ ਕਰਦਿਆਂ ਸ਼ਬਦ ਦੇ ਭਾਵ-ਅਰਥ ਨੂੰ ਖੋਲ੍ਹਣ ਲਈ ਬ੍ਰੈਕਟਾਂ ਦੀ ਵਰਤੋਂ ਵੀ ਕੀਤੀ ਗਈ ਹੈ। ਇੱਕ ਵਾਰ ਪੂਰਾ ਸ਼ਬਦ ਲੈ ਕੇ ਤੁਕਵਾਰ ਕੀਤਾ ਗਿਆ ਹੈ, ਜਿਵੇਂ :

**जा कउ राखै अपणी सरणाई।। साचे लागै साचा फलु पाई।।1।।**

**ए भाई वहिगुरू स्वयं जिसे अपनी शरण में लेता है, वह सच्चे परमात्मा में रमता और अपने सच्चे स्वरूप को पहचानता है।।1।। (पोथी 4, पंना 82)**

**2. ਸ੍ਰੀ ਗੁਰੂ ਗ੍ਰੰਥ ਸਾਹਿਬ** (ਮੂਲ ਪਾਠ ਏਵਂ ਹਿੰਦੀ ਅਨੁਵਾਦ ਡਾ. ਜੋਧ ਸਿੰਘ) : ਹਿੰਦੀ ਵਿੱਚ ਦੂਜਾ ਅਨੁਵਾਦ ਸਰੂਪ ਵਿੱਚ ਟੀਕਾ ਡਾ. ਜੋਧ ਸਿੰਘ ਨੇ ਕੀਤਾ ਹੈ ਅਤੇ ਇਹ ਚਾਰ ਸੈਂਚੀਆਂ ਵਿੱਚ ਹੈ। *ਗੁਰੂ ਗ੍ਰੰਥ ਸਾਹਿਬ ਜੀ* ਦੇ 1430 ਪੰਨਿਆਂ ਦਾ ਅਨੁਵਾਦ ਕਰਕੇ 1430 ਪੰਨਿਆਂ ਵਿੱਚ ਹੀ ਇਸ ਦੀ ਵਿਆਖਿਆ ਵੀ ਦਿੱਤੀ ਗਈ ਹੈ। ਇੰਜ ਕੁੱਲ 2800 ਪੰਨੇ ਬਣਦੇ ਹਨ। ਇੱਕ ਪਾਸੇ ਬਾਣੀ ਦਾ ਮੂਲ ਪਾਠ ਹਿੰਦੀ ਵਿੱਚ ਅਤੇ ਉਸ ਦੇ ਸਾਹਮਣੇ ਹਿੰਦੀ ਵਿੱਚ ਵਿਆਖਿਆ ਗੁਰਬਾਣੀ ਵਾਲੇ ਕ੍ਰਮ-ਅੰਕ ਅਨੁਸਾਰ ਹੀ ਦਿੱਤੀ ਹੈ। ਉਦਾਹਰਣ ਵਜੋਂ ਇਸ ਦੀ ਵੰਨਗੀ ਇਸ ਤਰ੍ਹਾਂ ਹੈ :

**– सो दरू राग आसा महला 1 ੧ਓ सतिगुरू प्रसादि।**

**सो दरू केहा सो घर केहा जितु बहि सरब समाले।।**

**हे प्रभु ! तेरा घर ओर उस घर का द्वार कैसा है जहाँ बैठकर तू सभी जीवों का भरण पोषण कर रहा है।**

**(पहली सैची, पंना ९)**

*ਸ੍ਰੀ ਗੁਰੂ ਗ੍ਰੰਥ ਸਾਹਿਬ* ਦੀ ਬਾਣੀ ਦੇ ਅੰਗਰੇਜ਼ੀ ਭਾਸ਼ਾ ਵਿੱਚ ਅਨੁਵਾਦ ਕਰਨ ਦੇ ਨਾਲ-ਨਾਲ ਉਸ ਦੀ ਟੀਕਾਕਾਰੀ ਵੀ ਕੀਤੀ ਗਈ ਹੈ। ਅੰਗਰੇਜ਼ੀ ਭਾਸ਼ਾ ਵਿੱਚ ਗੁਰਬਾਣੀ ਦਾ ਅਨੁਵਾਦ ਅਤੇ ਅਰਥ-ਭਾਵ ਦੱਸਣ ਲਈ ਮੁੱਢਲੇ ਰੂਪ ਵਿੱਚ ਡਾ. ਟਰੰਪ ਅਰਨੈਸਟ ਦੀ ਪੁਸਤਕ *The Adi Granth* ਜੋ 1877 ਵਿੱਚ ਤਿਆਰ ਕੀਤੀ ਗਈ, ਪਰ ਇਹ ਅਧੂਰੀ ਸੀ। ਦੂਜੀ, ਮੈਕਸ ਆਰਥਰ ਮੈਕਾਲਿਫ ਦੀ ਪੁਸਤਕ *The Religion*, Vol. 6 ਭਾਗ, ਵੇਖੀ ਜਾ ਸਕਦੀ ਹੈ। ਉਸ ਪਿੱਛੋਂ ਡਾ. ਗੁਰਬਚਨ ਸਿੰਘ ਤਾਲਿਬ ਦਾ ਅੰਗਰੇਜ਼ੀ ਅਨੁਵਾਦ ਹੈ।

ਪਰੰਤੂ ਅੰਗਰੇਜ਼ੀ ਭਾਸ਼ਾ ਵਿੱਚ *ਸ੍ਰੀ ਗੁਰੂ ਗ੍ਰੰਥ ਸਾਹਿਬ* ਦੇ ਜੋ ਅਨੁਵਾਦ/ਟੀਕੇ ਹੋਏ ਹਨ। ਉਨ੍ਹਾਂ ਵਿੱਚ ਡਾ. ਗੋਪਾਲ ਸਿੰਘ ਦਾ ਚਾਰ ਭਾਗਾਂ ਵਿੱਚ; ਕਰਤਾਰ ਸਿੰਘ ਦੁੱਗਲ ਦਾ ਵੀ ਚਾਰ ਭਾਗਾਂ ਵਿੱਚ, ਡਾ. ਦਰਸ਼ਨ ਸਿੰਘ ਚੰਡੀਗੜ੍ਹ ਦਾ ਪੰਜ ਭਾਗਾਂ ਵਿੱਚ, ਸ. ਪ੍ਰੀਤਮ ਸਿੰਘ ਚਾਹਲ ਦਾ ਚਾਰ ਭਾਗਾਂ ਵਿੱਚ, ਸ. ਗੁਰਬਚਨ ਸਿੰਘ ਮਾਕਨ ਦਾ ਪੰਜ ਭਾਗਾਂ ਵਿੱਚ ਹਨ। ਇਨ੍ਹਾਂ ਵਿੱਚ ਸ੍ਰ. ਮਨਮੋਹਨ ਸਿੰਘ ਦੇ ਅੰਗਰੇਜ਼ੀ-ਪੰਜਾਬੀ ਅਨੁਵਾਦ ਨੂੰ ਵੀ ਸ਼ਾਮਲ ਕੀਤਾ ਜਾ ਸਕਦਾ ਹੈ। ਇਨ੍ਹਾਂ ਟੀਕਿਆਂ ਜਾਂ ਅਨੁਵਾਦਾਂ ਦੀ ਵਿਸਤਾਰ ਡਰੋਂ ਵਧੇਰੇ ਗੱਲ ਇਥੇ ਕਰਨੀ ਸੰਭਵ ਨਹੀਂ ਹੈ।

ਇਸ ਤਰ੍ਹਾਂ ਸਾਰ ਦੇ ਤੌਰ 'ਤੇ ਅਸੀਂ ਇਹ ਕਹਿ ਸਕਦੇ ਹਾਂ ਕਿ *ਗੁਰੂ ਗ੍ਰੰਥ ਸਾਹਿਬ ਜੀ* ਦੀ ਟੀਕਾਕਾਰੀ ਵਿੱਚ ਕਾਫ਼ੀ ਕਾਰਜ ਹੋਇਆ ਹੈ। *ਗੁਰੂ ਗ੍ਰੰਥ ਸਾਹਿਬ* ਦੇ ਸੰਪੂਰਨ ਤੌਰ 'ਤੇ ਹੋਏ ਟੀਕਿਆਂ ਵਿੱਚ ਹਮੇਸ਼ਾਂ ਕੁਝ ਨਵਾਂ ਕਰਨ ਦੀ ਗੁੰਜਾਇਸ਼ ਰਹੀ ਸੀ। ਇਸੇ ਕਰਕੇ ਹੁਣ ਤੱਕ ਇਨ੍ਹਾਂ ਟੀਕਿਆਂ ਦਾ ਨਿਰੰਤਰ ਕਾਰਜ ਹੁੰਦਾ ਆਇਆ ਹੈ। ਇਹ ਟੀਕੇ ਵਿਭਿੰਨ ਵਿਧੀਆਂ ਰੱਖਦੇ ਹੋਏ ਵੀ ਪਾਠਕ ਲਈ ਨਿਰੰਤਰ ਜਾਣਕਾਰੀ ਦੇਣ ਵਾਲੇ ਹਨ। *ਗੁਰੂ ਗ੍ਰੰਥ ਸਾਹਿਬ ਜੀ* ਦਾ ਕੋਈ ਇੱਕ ਮੁਕੰਮਲ ਟੀਕਾ ਅੰਤਿਮ ਨਹੀਂ ਕਿਹਾ ਜਾ ਸਕਦਾ, ਸਮੇਂ ਅਤੇ ਗਿਆਨ ਦੇ ਵਿਕਾਸ ਨਾਲ ਇਨ੍ਹਾਂ ਟੀਕਿਆਂ ਵਿੱਚ ਨਿਰੰਤਰ ਕਾਰਜ ਕੀਤੇ ਜਾ ਸਕਦੇ ਹਨ। ਜਿਵੇਂ-ਜਿਵੇਂ ਸਾਧਕ ਦੀ ਗੁਰਬਾਣੀ ਪ੍ਰਤੀ ਗਿਆਨ ਦੀ ਜਾਣਕਾਰੀ ਵਿਕਸਿਤ ਹੁੰਦੀ ਜਾਵੇਗੀ। ਤਿਵੇਂ-ਤਿਵੇਂ *ਗੁਰੂ ਗ੍ਰੰਥ ਸਾਹਿਬ ਜੀ* ਦੀ ਬਾਣੀ ਦੇ ਅਰਥ-ਭਾਵਾਂ ਨੂੰ ਸਮਝ ਕੇ, ਹੋਰ ਨਵੇਂ ਟੀਕੇ ਹੋਂਦ ਵਿੱਚ ਆਉਂਦੇ ਰਹਿਣਗੇ। ਇਸ ਦੀ ਲੋੜ ਵੀ ਹੈ ਅਤੇ ਮਹੱਤਵ ਵੀ। ਗੁਰਬਾਣੀ ਦੇ ਅਥਾਹ ਸਮੁੰਦਰ ਵਿੱਚ ਚੁੱਭੀਆਂ ਲਾ ਕੇ ਅਮੋਲ ਵਿਸਮਾਦੀ ਖ਼ਿਆਲਾਂ, ਭਾਵਾਂ ਦੇ ਮੋਤੀ ਕੱਢਣ ਦੇ ਕਾਰਜ ਨੂੰ ਕਰਨ ਵਾਲਿਆਂ ਦੀ ਪ੍ਰਸੰਗਿਕਤਾ ਹਰ ਆਗਾਮੀ ਯੁੱਗ ਵਿੱਚ ਬਣੀ ਰਹਿਣ ਦੀ ਸੰਭਾਵਨਾ ਹੈ।

# ਸ੍ਰੀ ਗੁਰ ਸੋਭਾ ਅਤੇ ਗੁਰੂ ਗੋਬਿੰਦ ਸਿੰਘ : ਇੱਕ ਆਲੋਚਨਾਤਮਕ ਅਧਿਐਨ

*ਕਵਿਤਾ ਰਾਣੀ**

ਗੁਰੂ ਗੋਬਿੰਦ ਸਿੰਘ ਦੇ ਗੁਰੂ ਨਾਨਕ ਦੇਵ ਜੀ ਦੀ ਗੱਦੀ ਉੱਤੇ ਬੈਠਣ ਨੂੰ ਵਿਆਪਕ ਰੂਪ ਵਿੱਚ ਸਿੱਖ ਰਾਜਨੀਤੀ ਨਾਲ ਜੋੜਿਆ ਜਾਂਦਾ ਹੈ ਅਤੇ ਉਹਨਾਂ ਦੇ ਕਾਰਜ ਉਦੇਸ਼ਾਂ ਜਾਂ ਪ੍ਰਾਪਤੀਆਂ ਸੰਬੰਧੀ ਕੋਈ ਸਹਿਮਤੀ ਜਾਂ ਸਮਝੌਤਾ ਦ੍ਰਿਸ਼ਟੀਗੋਚਰ ਨਹੀਂ ਹੁੰਦਾ। ਸਰ ਜਾਦੂਨਾਥ ਸਰਕਾਰ ਅਨੁਸਾਰ ਗੁਰੂ ਗੋਬਿੰਦ ਸਿੰਘ ਨੇ ਸਿੱਖਾਂ ਨੂੰ ਰੂਪ-ਬਦਲੀ ਉਪਰੰਤ ਉਹਨਾਂ ਨੂੰ ਕੇਵਲ ਸਿਪਾਹੀ ਬਣਾ ਦਿੱਤਾ।[1] ਇੱਕ ਅੰਗਰੇਜ਼ ਲੇਖਕ ਦਲੀਲ ਦਿੰਦੇ ਹਨ ਕਿ ਗੁਰੂ ਗੋਬਿੰਦ ਸਿੰਘ ਨੇ ਧਰਮ ਨੂੰ ਰਾਜਨੀਤਕ ਸ਼ਕਤੀ ਗ੍ਰਹਿਣ ਕਰਨ ਲਈ ਆਧਾਰ ਬਣਾਇਆ ਕਿਉਂ ਜੋ ਇਸਲਾਮ ਦੀ ਸ਼ਕਤੀ ਨੂੰ ਪੰਜਾਬ ਵਿੱਚੋਂ ਖਤਮ ਕਰਨ ਲਈ ਸਿੱਖਾਂ ਦੀ ਇੱਕ ਭਿਅੰਕਰ ਅਤੇ ਪਰਬਲ ਗੁੱਟਬੰਦੀ ਅਤੇ ਸੰਗਠਨ ਕਾਇਮ ਕਰਨਾ ਸੀ।[2] ਕੁਝ ਅਜੋਕੇ ਲੇਖਕਾਂ ਅਨੁਸਾਰ ਗੁਰੂ ਗੋਬਿੰਦ ਸਿੰਘ ਨੇ ਮੁਗ਼ਲ ਸਮਰਾਟਾਂ ਦੇ ਜ਼ੁਲਮ ਅਤੇ ਅੱਤਿਆਚਾਰ ਨੂੰ ਖਤਮ ਕਰਨ ਲਈ ਸੱਚੀ ਧਾਰਮਿਕ ਭਾਵਨਾ ਦਾ ਆਸਰਾ ਲਿਆ ਅਤੇ ਹਥਿਆਰ ਚੁੱਕੇ।[3] ਇੱਕ ਹੋਰ ਵਿਦਵਾਨ ਲਿਖਦੇ ਹਨ ਕਿ ਗੁਰੂ ਗੋਬਿੰਦ ਸਿੰਘ ਨੇ ਅਧਿਆਤਮਕ ਖੇਤਰ ਵਿੱਚ ਰਾਸ਼ਟਰੀ ਵਿਚਾਰਧਾਰਾ ਦੀ ਭਾਵਨਾ ਨੂੰ ਉਜਾਗਰ ਕੀਤਾ।[4] ਇੱਕ ਆਧੁਨਿਕ ਸਿੱਖ ਇਤਿਹਾਸਕਾਰ ਦਲੀਲ ਦਿੰਦੇ ਹਨ ਕਿ ਗੁਰੂ ਗੋਬਿੰਦ ਸਿੰਘ ਨੇ ਸਿੱਖਾਂ ਵਿੱਚ ਰਾਜਨੀਤਿਕ ਚੇਤਨਤਾ ਜਾਂ ਬੋਧ ਭਰਿਆ ਤਾਂ ਜੋ ਉਹਨਾਂ ਨੂੰ ਰਾਸ਼ਟਰੀ ਭਾਈਚਾਰੇ ਵਿੱਚ ਗੁੰਦ ਕੇ ਧਰਮ ਅਤੇ ਦੇਸ਼ ਦੀ ਰੱਖਿਆ ਦੇ ਕਾਬਲ ਬਣਾਇਆ ਜਾਵੇ।[5] ਇੱਕ ਹੋਰ ਅਜੋਕੇ ਲੇਖਕ ਲਿਖਦੇ ਹਨ ਕਿ ਗੁਰੂ ਗੋਬਿੰਦ ਸਿੰਘ ਦਾ ਉਦੇਸ਼ ਸਮਾਨਾਂਤਰ ਸਰਕਾਰ ਸਥਾਪਤ ਕਰਨਾ ਸੀ।[6] ਮੈਲਕਮ 1812 ਈ: ਵਿੱਚ ਲਿਖੀ ਆਪਣੀ ਰਚਨਾ ਵਿੱਚ ਗੁਰੂ ਗੋਬਿੰਦ ਸਿੰਘ ਨੂੰ ਰਾਜਨੀਤਿਕ ਸੁਤੰਤਰਤਾ ਦੇ ਮੋਢੀ ਦੱਸਦਾ ਹੈ।[7]

ਉਪਰੋਕਤ ਅਨੁਮਾਨਤ ਵਿਚਾਰ, ਵਿਸ਼ਵਾਸ ਤੇ ਦਲੀਲਾਂ ਦੇ ਫਲਸਰੂਪ, ਗੁਰੂ ਗੋਬਿੰਦ ਸਿੰਘ ਦੀ ਸਥਿਤੀ, ਸਿਧਾਂਤ ਜਾਂ ਸਮੱਸਿਆ ਦਾ ਸਿੱਖ ਰਾਜਨੀਤੀ ਦੇ ਵਿਕਾਸ ਵਿੱਚ ਨਿਰੀਖਣ ਕਰਨਾ ਅਤਿ ਜ਼ਰੂਰੀ ਹੈ, ਜਿਸ ਵਿੱਚ ਸੈਨਾਪਤਿ (ਗੁਰੂ ਸਾਹਿਬ ਦੇ ਦਰਬਾਰੀ ਕਵੀ) ਦੀ ਲਿਖਤ ਆਪਣਾ ਹੀ ਮਹੱਤਵ ਰੱਖਦੀ ਹੈ।

ਸੈਨਾਪਤਿ ਦੀ ਰਚਨਾ *ਸ੍ਰੀ ਗੁਰੂ ਸੋਭਾ* ਦਾ ਮੁੱਖ ਉਦੇਸ਼ ਗੁਰੂ ਗੋਬਿੰਦ ਸਿੰਘ ਦੀ ਉਪਮਾ ਨੂੰ ਪਾਠਕਾਂ

---

* ਲੈਕਚਰਾਰ (ਐਡਹਾਕ), ਪੰਜਾਬ ਇਤਿਹਾਸ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

1. ਜਾਦੂ ਨਾਥ ਸਰਕਾਰ, *ਹਿਸਟਰੀ ਆਫ ਔਰੰਗਜ਼ੇਬ*, III, ਕਲਕੱਤਾ, 1928, ਪੰਨਾ 303.
2. ਏ. ਐਚ. ਬਿੰਗਲੇ, *ਸਿੱਖਸ*, ਪਟਿਆਲਾ, 1970 (ਰੀਪ੍ਰਿੰਟ), ਪੰਨੇ 21-22.
3. ਕਰਤਾਰ ਸਿੰਘ, *ਲਾਈਫ ਆਫ ਗੁਰੂ ਗੋਬਿੰਦ ਸਿੰਘ*, ਲੁਧਿਆਣਾ, 1951, ਪੰਨਾ 62.
4. ਗੋਕਲ ਚੰਦ ਨਾਰੰਗ, *ਟਰਾਂਸਫਾਰਮੇਸ਼ਨ ਆਫ ਸਿੱਖਇਜ਼ਮ,* ਲਾਹੌਰ, 1946, ਪੰਨਾ 130.
5. ਗੰਡਾ ਸਿੰਘ, *ਏ ਬਰੀਫ ਅਕਾਊਂਟ ਆਫ ਦਾ ਸਿੱਖ ਪੀਪਲ,* ਪਟਿਆਲਾ, 1956, ਪੰਨਾ 30.
6. ਤੇਜਾ ਸਿੰਘ, *ਐਸੇਜ਼ ਇਨ ਸਿੱਖਇਜ਼ਮ,* ਲਾਹੌਰ, 1941, ਪੰਨਾ 95.
7. ਜੌਹਨ ਮੈਲਕਮ, *ਸਕੈਚ ਆਫ ਦਾ ਸਿੱਖਸ...*, ਲੰਦਨ, 1812, ਪੰਨਾ 75.

ਦੇ ਦ੍ਰਿਸ਼ਟੀਗੋਚਰ ਕਰਨਾ ਸੀ।[8] ਇਸ ਲਈ ਉਸ ਨੇ ਗੁਰੂ ਸਾਹਿਬ ਦੇ ਜੀਵਨ ਦੀਆਂ ਉਹਨਾਂ ਚੋਣਵੀਆਂ ਅਤੇ ਮਹੱਤਵਪੂਰਨ ਘਟਨਾਵਾਂ ਨੂੰ ਲਿਆ ਹੈ, ਜਿਹਨਾਂ ਤੋਂ ਉਹਨਾਂ ਦੀ ਧਾਰਮਿਕ ਉੱਚ-ਵਿਚਾਰਧਾਰਾ, ਮਨੁੱਖੀ ਜੀਵਨ ਦੀਆਂ ਉੱਚ ਕਦਰਾਂ-ਕੀਮਤਾਂ ਦੀ ਸਰਪਰਸਤੀ, ਸੂਰਬੀਰਤਾ, ਸੈਨਿਕ ਨਿਪੁੰਨਤਾ, ਖਾਲਸੇ ਦੀ ਸਾਜਨਾ, ਖਾਲਸਾ ਸਾਜਨ ਦੇ ਪਿਛੋਕੜ ਵਿੱਚ ਗੁਰੂ ਸਾਹਿਬ ਦੀ ਦੂਰ-ਦ੍ਰਿਸ਼ਟੀ, ਖਾਲਸੇ ਦੀ ਰਹਿਤ ਅਤੇ ਸ਼ੁੱਭ ਕਰਮਾਂ ਪ੍ਰਤੀ ਸ਼ੋਭਾ ਪ੍ਰਗਟ ਕੀਤੀ ਹੈ। ਸੈਨਾਪਤਿ ਨੇ ਗੁਰੂ ਸਾਹਿਬ ਦੇ ਜੀਵਨ ਸੰਬੰਧੀ ਕੋਈ ਮਹੱਤਵਪੂਰਨ ਪਹਿਲੂ, ਨਜ਼ਰੋਂ-ਉਹਲੇ ਕੀਤੇ ਹਨ ਅਤੇ ਪਿਛੋਕੜ ਅਤੇ ਵਿਸਥਾਰ ਵਿੱਚ ਨਹੀਂ ਪਿਆ। ਉਹ ਗੁਰੂ ਸਾਹਿਬ ਦਾ ਜਨਮ ਅਤੇ ਬਾਲਪਣ, ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹਾਦਤ ਅਤੇ ਲਗਭਗ ਭੰਗਾਣੀ ਦੇ ਯੁੱਧ ਤੋਂ ਪਹਿਲਾਂ ਦੀ ਕਿਸੇ ਵੀ ਘਟਨਾ ਨੂੰ ਪਹਿਲ ਨਹੀਂ ਦਿੰਦਾ, ਕਿਉਂ ਜੋ ਉਸ ਦਾ ਮਨੋਰਥ ਵਿਸਥਾਰ ਸਹਿਤ ਦਸਵੇਂ ਗੁਰੂ ਦਾ ਜੀਵਨ ਲਿਖਣਾ ਨਹੀਂ ਸੀ। ਗੁਰੂ ਸਾਹਿਬ ਸੰਬੰਧੀ ਕਈ ਘਟਨਾਵਾਂ ਅਜਿਹੀਆਂ ਹਨ, ਜਿਹਨਾਂ ਸੰਬੰਧੀ ਉਹ ਸੰਕੇਤ ਹੀ ਕਰਦਾ ਹੈ ਅਤੇ ਉਹਨਾਂ ਦੇ ਵਰਣਨ ਤੋਂ ਸੰਕੋਚ ਕਰਦਾ ਹੈ। ਇਹਨਾਂ ਕੁਝ ਘਟਨਾਵਾਂ ਦਾ ਗੁਰੂ ਸਾਹਿਬ ਨੇ ਆਪਣੇ *ਬਚਿੱਤਰ ਨਾਟਕ* ਵਿੱਚ ਵੀ ਵਿਸਥਾਰ ਨਾਲ ਵਰਣਨ ਕੀਤਾ ਹੈ ਜਿਵੇਂ ਗੁਰੂ ਸਾਹਿਬ ਹੁਸੈਨੀ ਯੁੱਧ ਅਤੇ ਦਿਲਾਵੀਰ ਖਾਂ ਨਾਲ ਯੁੱਧ ਦੇ ਵਿਸਥਾਰ ਵਿੱਚ ਜਾਂਦੇ ਹਨ ਸੈਨਾਪਤਿ ਅਤਿਅੰਤ ਸੰਕੋਚ ਨਾਲ ਖਤਮ ਕਰ ਦਿੰਦਾ ਹੈ। ਇਸੇ ਪ੍ਰਕਾਰ ਨੰਦੇੜ ਵਿੱਚ ਗੁਰੂ ਸਾਹਿਬ ਦਾ ਮਾਧੋਦਾਸ ਬੈਰਾਗੀ ਨਾਲ ਮੇਲ, ਉਸ ਨੂੰ ਪੰਜਾਬ ਵਿੱਚ ਅਨਿਆਏ, ਜ਼ੁਲਮ ਦੇ ਖਿਲਾਫ ਸੰਘਰਸ਼ ਕਰਨ ਅਤੇ ਨਿਤਾਣਿਆਂ ਦਾ ਤਾਣ ਅਤੇ ਮਾਣ ਰੱਖਣ ਲਈ ਭੇਜਣ ਦਾ ਵਰਣਨ ਵੀ ਨਹੀਂ ਕਰਦਾ।

ਸੈਨਾਪਤਿ ਅਨੁਸਾਰ ਖਾਲਸੇ ਦੀ ਸਾਜਨਾ ਅਤੇ ਖਾਲਸੇ ਦਾ ਸੰਘਰਸ਼ ਗੁਰੂ ਗੋਬਿੰਦ ਸਿੰਘ ਜੀ ਦੀ ਸਮੁੱਚੀ ਸਖਸ਼ੀਅਤ ਦਾ ਪ੍ਰਤਿਬਿੰਬ ਹੈ। ਭਰੇ ਹੋਏ ਦੀਵਾਨ ਵਿੱਚ ਖਾਲਸੇ ਦੀ ਸਾਜਨਾ ਅਤੇ ਪੰਜ ਪਿਆਰਿਆਂ ਦੀ ਚੋਣ ਜੋ ਗੁਰੂ ਦੇ ਹੁਕਮ ਨੂੰ ਸਿਰ ਮੱਥੇ ਪ੍ਰਵਾਨ ਕਰਦੇ ਹੋਏ ਆਪਣੀਆਂ ਜਾਨਾਂ ਕੁਰਬਾਨ ਕਰਨ ਲਈ ਤਿਆਰ-ਬਰ-ਤਿਆਰ ਰਹਿਣ, ਇੱਕ ਮਹੱਤਵਪੂਰਨ ਕਾਰਨਾਮਾ ਸੀ। ਗੁਰੂ ਸਾਹਿਬ ਨੇ ਖੰਡੇ ਦਾ ਅੰਮ੍ਰਿਤ ਛਕਾ ਕੇ ਖਾਲਸੇ ਨੂੰ ਮਸੰਦਾਂ ਤੋਂ ਸੁਤੰਤਰਤ ਕਰ ਦਿੱਤਾ। ਸੈਨਾਪਤਿ ਅਨੁਸਾਰ ਖਾਲਸਾ ਸਾਜਨ ਹਿੱਤ ਗੁਰੂ ਗੋਬਿੰਦ ਸਿੰਘ ਜੀ ਦਾ ਉਦੇਸ਼ ਅਜਿਹੇ ਮਨੁੱਖਾਂ ਨੂੰ ਉਭਾਰਨਾ ਸੀ, ਜੋ ਅਧਿਆਤਮਕ ਜੀਵਨ ਵਿੱਚ ਸੰਤ ਹੋਣ ਅਤੇ ਸੰਸਾਰ ਵਿੱਚ ਨਿਤਾਣਿਆਂ ਦੇ ਸਹਾਇਕ ਅਤੇ ਸਾਹਸ-ਦਾਤਾ ਹੋਣ ਦਾ ਸੂਚਕ ਹੋਣ। ਇਸ ਪ੍ਰਕਾਰ ਖਾਲਸੇ ਦੀ ਸਾਜਨਾ ਦਾ ਮਨੋਰਥ ਬੁਰਿਆਈ ਦਾ ਨਾਸ਼ ਤੇ ਲੁਕਾਈ ਦਾ ਉਧਾਰ ਕਰਨਾ ਸੀ। ਸੈਨਾਪਤਿ ਦੇ ਆਪਣੇ ਸ਼ਬਦਾਂ ਵਿੱਚ :

*ਗੁਰੂ ਗੋਬਿੰਦ ਗੋਬਿੰਦ ਗੁਰੂ ਕਰਨਹਾਰ ਕਰਤਾਰ*
*ਜਗਤ ਉਧਾਰਨ ਆਇਉ ਜਾਨਹੁ ਸਬ ਸੰਸਾਰ।*
........
*ਕਲਿ ਮੇ ਕਰਨ ਹਾਰ ਨਿਰੰਕਾਰ ਕਲਾਧਾਰ*
*ਜਗਤ ਕੇ ਉਧਾਰਬੇ ਗੋਬਿੰਦ ਸਿੰਘ ਆਯੋ ਹੈ।*
*ਅਸੁਰ ਸਿੰਘਾਰਬੇ ਕੋ ਦੁਰਜਨ ਕੇ ਮਾਰਬੇ ਕੋ*
*ਸੰਕਟ ਨਿਵਾਰਬੇ ਕੋ ਖਾਲਸੋ ਬਨਾਯੋ ਹੈ...*

---

8. ਸੈਨਾਪਤਿ, *ਸ੍ਰੀ ਗੁਰ ਸੋਭਾ*, ਪਟਿਆਲਾ, 1967, I : 2, ਕੁਝ ਲੇਖਕ ਇਸਦੀ ਰਚਨਾ ਦਾ ਸਮਾਂ ਸੰਮਤ 1768 ਸਵੀਕਾਰ ਕਰਦੇ ਹਨ, ਜਿਸ ਦੀ ਪ੍ਰੋੜ੍ਹਤਾ ਪੁਸਤਕ ਦੀ ਅੰਦਰਲੀ ਗਵਾਹੀ ਤੋਂ ਮਿਲਦੀ ਹੈ :
ਸੰਮਤ ਸਤ੍ਰਹ ਸੈ ਭਏ ਬਰਖ ਅਠਾਸਠ ਬੀਤ।
ਭਾਦਵ ਸੁਦ ਪੰਦ੍ਰਸ ਭਈ ਰਚੀ ਕਥਾ ਕਰਿ ਪ੍ਰੀਤਿ॥

ਖਾਲਸੇ ਦੀ ਰਹਿਤ ਸੰਬੰਧੀ ਸੈਨਾਪਤਿ ਲਿਖਦਾ ਹੈ :

*ਹੁੱਕਾ ਨਾ ਪੀਵੈ ਸੀਸ ਦਾੜ੍ਹੀ ਨ ਮੁੰਡਾਵੈ*
*ਸੋ ਤੋ ਵਾਹਿਗੁਰੂ ਵਾਹਿਗੁਰੂ ਗੁਰੂ ਜੀ ਕਾ ਖਾਲਸਾ॥*[9]

ਇੱਥੇ ਇਹ ਕਹਿਣਾ ਮਹੱਤਵਯੋਗ ਹੋਵੇਗਾ ਕਿ ਸੈਨਾਪਤਿ ਰਚਿਤ *ਸ੍ਰੀ ਗੁਰ ਸੋਭਾ* ਇੱਕ ਯੁੱਧ ਕਥਾ ਹੈ, ਜਿਸ ਵਿੱਚ ਗੁਰੂ ਗੋਬਿਦ ਸਿੰਘ ਦਾ ਅਧਿਆਤਮਕ ਬੋਧ ਅਤੇ ਗੁਰੂ ਸਾਹਿਬ ਤੇ ਉਹਨਾਂ ਦੇ ਸਿੱਖਾਂ ਅਤੇ ਉਹਨਾਂ ਦੀ ਵੀਰਤਾ ਦਾ ਵਰਣਨ ਆਉਂਦਾ ਹੈ। ਜੀਵਨ ਦੀਆਂ ਉੱਚ ਕਦਰਾਂ-ਕੀਮਤਾਂ ਲਈ ਕੀਤੇ ਸੰਘਰਸ਼-ਮੋਰਚੇ ਬੰਦੀ, ਫੌਜਾਂ ਦੀ ਚੜ੍ਹਤ ਅਤੇ ਜੂਝਣਾ ਆਦਿ ਰਣਭੂਮੀ ਦੇ ਚਿੱਤਰ ਸਮੁੱਚੇ ਰੂਪ ਵਿੱਚ ਸੈਨਾਪਤਿ ਦੀ ਲਿਖਤ ਦੇ ਸੂਚਕ ਹਨ।

ਗੁਰੂ ਗੋਬਿੰਦ ਸਿੰਘ ਨੇ *ਬਚਿੱਤਰ ਨਾਟਕ* ਵਿੱਚ ਆਪਣਾ ਜੀਵਨ ਮਨੋਰਥ ਸਪਸ਼ਟ ਰੂਪ ਵਿੱਚ ਪ੍ਰਗਟ ਕੀਤਾ ਹੈ। ਉਹ ਲਿਖਦੇ ਹਨ ਕਿ ਉਹਨਾਂ ਨੂੰ ਰੱਬੀ ਆਦੇਸ਼ ਸੀ ਕਿ ਉਹ ਧਰਮ ਫੈਲਾਉਣ ਅਤੇ ਕੁਕਰਮ ਤੋਂ ਲੋਕਾਂ ਨੂੰ ਵਰਜਣ :

*ਮੈ ਆਪਨਾ ਸੁਤ ਤੋਹਿ ਨਿਵਾਜਾ॥ ਪੰਥ ਪ੍ਰਚੁਰ ਕਰਬੇ ਕਹੁ ਸਾਜਾ॥*
*ਜਹਾ ਤਹਾ ਤੈ ਧਰਮੁ ਚਲਾਇ॥ ਕਬੁਧਿ ਕਰਨ ਤੇ ਲੋਕ ਹਟਾਇ॥*
........
*ਹਮ ਇਹ ਕਾਜ ਜਗਤ ਮੋ ਆਏ॥ ਧਰਮ ਹੇਤ ਗੁਰਦੇਵ ਪਠਾਏ॥*
*ਜਹਾਂ ਤਹਾਂ ਤੁਮ ਧਰਮ ਬਿਥਾਰੋ॥ ਦੁਸਟ ਦੋਖੀਅਨਿ ਪਕਰਿ ਪਛਾਰੋ॥*[10]

ਸੈਨਾਪਤਿ, ਜਿਸਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਉਦੇਸ਼ਾਂ ਦਾ ਮੁੱਢਲਾ ਵਿਆਖਿਆਕਾਰ ਕਿਹਾ ਜਾ ਸਕਦਾ ਹੈ, ਕਿਸੇ ਵੀ ਪਾਠਕ ਲਈ *ਬਚਿੱਤਰ ਨਾਟਕ* ਦਾ ਸੰਕੇਤਕ ਹੈ। ਸੈਨਾਪਤਿ, ਜਿਸ ਨੇ ਆਪਣੇ ਜੀਵਨ ਦੇ ਕੁਝ ਸਾਲ ਗੁਰੂ ਗੋਬਿੰਦ ਸਿੰਘ ਨਾਲ ਬਿਤਾਏ ਅਤੇ ਉਹਨਾਂ ਦੇ ਦਰਬਾਰੀ ਕਵੀ ਹੋਣ ਦਾ ਸਨਮਾਨ ਪ੍ਰਾਪਤ ਕੀਤਾ, ਗੁਰੂ ਸਾਹਿਬ ਦੇ ਸਮੁੱਚੇ ਜੀਵਨ ਨੂੰ ਅਧਿਆਤਮਕ ਰੂਪ ਵਿੱਚ ਪੇਸ਼ ਕਰਦਾ ਹੈ।

ਖਾਲਸੇ ਦੀ ਸਾਜਨਾ ਦਾ ਮਨੋਰਥ ਸੈਨਾਪਤਿ ਨੇ ਸਪਸ਼ਟ ਰੂਪ ਵਿੱਚ ਵਰਣਨ ਕੀਤਾ ਹੈ।

ਸੈਨਾਪਤਿ ਖਾਲਸੇ ਦੀ ਸਾਜਨਾ ਨੂੰ ਅੰਦਰਲੇ ਸੁਧਾਰ ਦਾ ਇੱਕ ਉਦੇਸ਼ ਸਮਝਦਾ ਹੈ ਜਿਸ ਲਈ ਗੁਰੂ ਗੋਬਿੰਦ ਸਿੰਘ ਨੇ ਆਪਣੇ ਖਾਲਸੇ ਨਾਲ ਸਿੱਧਾ ਸੰਬੰਧ ਜੋੜ ਕੇ ਮਸੰਦਾਂ ਦੀ ਵਿਚੋਲਗੀ ਨੂੰ ਦੂਰ ਕੀਤਾ।[11] ਗੁਰੂ ਗੋਬਿੰਦ ਸਿੰਘ ਦੇ ਪਹਾੜੀ ਰਾਜਿਆਂ ਅਤੇ ਮੁਗ਼ਲਾਂ ਨਾਲ ਯੁੱਧਾਂ ਤੋਂ ਸਪਸ਼ਟ ਰੂਪ ਵਿੱਚ ਇਹ ਪ੍ਰਭਾਵ ਪੈਂਦਾ ਹੈ ਕਿ ਉਹਨਾਂ ਦੀਆਂ ਪ੍ਰਾਪਤੀਆਂ ਰਾਜ ਲਈ ਖਤਰੇ ਤੋਂ ਖਾਲੀ ਨਹੀਂ ਸੀ, ਜਿਹਨਾਂ ਵਿੱਚ ਬਦਲਾ ਅਤੇ ਸੰਸਾਰਕ ਇੱਛਾਵਾਂ ਦਾ ਬੋਲ-ਬਾਲਾ ਸੀ। ਖਾਲਸਾ ਸਾਜਨ ਤੋਂ ਪਹਿਲਾਂ ਵੀ ਗੁਰੂ ਸਾਹਿਬ ਨੇ ਬੁੱਤ-ਪੂਜ ਪਹਾੜੀ ਰਾਜਿਆਂ ਅਤੇ ਜ਼ਾਲਮ ਤੇ ਅਨਿਆਂ ਪਸੰਦ ਮੁਗ਼ਲਾਂ ਨਾਲ ਯੁੱਧ ਕੀਤੇ। 1688 ਈ: ਵਿੱਚ ਉਹ ਗੜ੍ਹਵਾਲ ਦੇ ਰਾਜੇ ਵਿਰੁੱਧ ਲੜੇ। 1690 ਈ: ਦੇ ਕਰੀਬ ਉਹਨਾਂ ਨੇ ਨਦੌਣ ਦੀ ਲੜਾਈ ਵਿੱਚ ਆਪ ਹਿੱਸਾ ਲਿਆ ਅਤੇ ਮੁਗ਼ਲ ਸਰਕਾਰ ਵਿਰੁੱਧ ਜੂਝੇ। 1690 ਦੇ ਮੁੱਢ ਵਿੱਚ ਉਹਨਾਂ ਨੇ ਮੁਗ਼ਲ ਕਮਾਂਡਰਾਂ ਦੀਆਂ ਡਰਾਉਣੀਆਂ ਧਮਕੀਆਂ ਦੇ ਬਾਵਜੂਦ ਵੀ ਅਨੰਦਪੁਰ ਸਾਹਿਬ ਦੇ ਕਿਲ੍ਹਿਆਂ ਨੂੰ ਮਜ਼ਬੂਤ ਕੀਤਾ। 1699 ਦੀ ਅਨੰਦਪੁਰ ਸਾਹਿਬ ਵਿਖੇ ਮਹਾਨ ਇਕੱਤਰਤਾ ਅਤੇ ਖਾਲਸੇ ਦੇ ਹਥਿਆਰਬੱਧ ਹੋਣ ਲਈ ਉਦੇਸ਼ ਸਪਸ਼ਟ ਰੂਪ ਵਿੱਚ ਗੁਰੂ ਸਾਹਿਬ ਦੀਆਂ ਰਾਜਨੀਤਿਕ ਯੋਜਨਾਵਾਂ ਦਾ ਸੰਦੇਸ਼ ਦਿੰਦੇ ਪ੍ਰਤੀਤ ਹੁੰਦੇ ਹਨ। ਪਰੰਤੂ ਡੂੰਘੀ ਖੋਜ ਇਸ ਗੱਲ ਦੀ ਪ੍ਰਤੀਕ ਹੈ ਕਿ *ਬਚਿੱਤਰ ਨਾਟਕ* ਅਤੇ *ਸ੍ਰੀ ਗੁਰ ਸੋਭਾ* ਰਾਹੀਂ ਪ੍ਰਾਪਤ ਕੀਤੀ ਗਈ ਜਾਣਕਾਰੀ ਗੁਰੂ ਸਾਹਿਬ ਦੁਆਰਾ ਜੀਵਨ ਦੀਆਂ ਉੱਚ ਕਦਰਾਂ-ਕੀਮਤਾਂ ਦੇ ਸਨਮਾਨ

---

9. *ਉਪਰੋਕਤ*, ਪੰਨੇ V : 13-14, 30.
10. ਗੁਰੂ ਗੋਬਿੰਦ ਸਿੰਘ, *ਬਚਿੱਤ੍ਰ ਨਾਟਕ*, VI : 29, 42.
11. ਮੋਬਿਦ (ਜ਼ੁਲਫਕਾਰ ਅਰਦਿਸਤਾਨੀ ਮੋਹਸਨ ਫਾਨੀ), *ਦਬਿਸਤਾਨ-ਏ-ਮਜਾਹਿਬ, ਮਾਖਿਜ਼ ਏ ਤਵਾਰੀਖੇ-ਏ-ਸਿੱਖਾਂ*, ਅੰਮ੍ਰਿਤਸਰ, 1949, ਪੰਨਾ 48.

ਦੀ ਲਖਾਇਕ ਹੈ ਅਤੇ ਉਹਨਾਂ ਦੀਆਂ ਰਾਜਨੀਤਿਕ ਇੱਛਾਵਾਂ ਦੇ ਪ੍ਰਤੀਬਿੰਬ ਨੂੰ ਝੁਠਲਾਉਂਦੀ ਹੈ। ਇਸ ਵਿੱਚ ਸ਼ੱਕ ਨਹੀਂ ਕਿ ਗੁਰੂ ਸਾਹਿਬ ਦਾ ਮਨੋਰਥ, ਜਿਵੇਂ ਸੈਨਾਪਤਿ ਨੇ ਉਲੀਕਿਆ ਹੈ, ਮੁੱਖ ਰੂਪ ਵਿੱਚ ਧਾਰਮਿਕ ਸੀ, ਪਰੰਤੂ ਅਸੀਂ ਨਿਸ਼ਚੇ ਹੀ ਕਹਿ ਸਕਦੇ ਹਾਂ ਕਿ ਗੁਰੂ ਸਾਹਿਬ ਦੇ ਕਾਰਜ ਖੇਤਰ ਵਿੱਚ ਧਾਰਮਿਕ ਅਤੇ ਸੰਸਾਰਿਕ ਮਾਮਲਿਆਂ ਵਿੱਚ ਕੋਈ ਅੰਤਰ ਨਹੀਂ ਸੀ।

ਗੁਰੂ ਗੋਬਿੰਦ ਸਿੰਘ ਨੇ ਪਹਾੜੀ ਰਾਜਿਆਂ ਅਤੇ ਮੁਗ਼ਲਾਂ ਦੇ ਨਾਲ ਯੁੱਧ ਕਰਕੇ ਕੋਈ ਖੇਤਰ ਨਾ ਜਿੱਤਿਆ ਅਤੇ ਨਾ ਹੀ ਕੋਈ ਸਿੱਕਾ ਚਲਾਇਆ ਅਤੇ ਕਿਸੇ ਕਾਨੂੰਨੀ ਜਾਂ ਪ੍ਰਬੰਧਕੀ ਪ੍ਰਣਾਲੀ ਨੂੰ ਵਿਸ਼ੇਸ਼ ਰੂਪ ਵਿੱਚ ਨਾ ਅਪਣਾਇਆ।

ਸੈਨਾਪਤਿ ਇਸ ਵਿਚਾਰਧਾਰਾ ਦਾ ਸੂਚਕ ਹੈ ਕਿ ਸੰਗਤ ਅਤੇ ਸਤਿਗੁਰੂ ਵਿੱਚ ਕੋਈ ਅੰਤਰ ਅਨੁਭਵ ਨਹੀਂ ਕੀਤਾ ਜਾ ਸਕਦਾ। ਇਸੇ ਲਈ ਭਾਈ ਗੁਰਦਾਸ – ਦੂਜੇ ਨੇ ਵੀ ਗੁਰੂ ਗੋਬਿੰਦ ਸਿੰਘ 'ਆਪੇ ਗੁਰ ਚੇਲਾ' ਦੇ ਸ਼ਬਦਾਂ ਨੂੰ ਰਟਾਇਆ ਹੈ। ਇਹ ਹੀ ਸੰਦਰਭ ਸੀ ਜਿਸ ਵਿੱਚ ਗੁਰੂ ਗੋਬਿੰਦ ਸਿੰਘ ਨੇ ਨਿੱਜੀ ਗੁਰਤਾ ਨੂੰ ਖਤਮ ਕਰਕੇ *ਗੁਰੂ ਗ੍ਰੰਥ ਸਾਹਿਬ* ਨੂੰ ਗੁਰਤਾ ਬਖਸ਼ੀ।

ਸੈਨਾਪਤਿ ਦੀ ਲਿਖਤ ਗੁਰੂ ਗੋਬਿੰਦ ਸਿੰਘ ਦੇ ਅੰਤਲੇ ਸਮੇਂ ਸੰਗਤ ਦੀ ਗੁਰੂ ਸਾਹਿਬ ਕੋਲੋਂ ਪੁੱਛ ਦੀ ਲਖਾਇਕ ਹੈ ਕਿ ਗੁਰੂ ਸਾਹਿਬ ਨੇ ਖਾਲਸੇ ਅਤੇ ਗੁਰਬਾਣੀ ਨੂੰ ਅਤਿਅੰਤ ਮਹੱਤਵਪੂਰਨ ਮੰਨਿਆ। ਸੈਨਾਪਤਿ ਦੇ ਸ਼ਬਦਾਂ ਵਿੱਚ :

*ਏਕ ਦਿਵਸ ਕਾਰਨ ਤੇ ਆਗੇ। ਮਿਲ ਕੇ ਸਿੰਘ ਪੂਛਨੇ ਲਾਗੇ।*
*ਕਵਨ ਰੂਪ ਆਪਨ ਪ੍ਰਭ ਕੀਨੋ। ਤਿਨ ਕੋ ਜੁਆਬ ਭਾਂਤਿ ਇਹ ਦੀਨੋ।*
*ਤਾਹ ਸਮੇਂ ਗੁਰ ਬੈਨ ਸੁਨਾਯੋ। ਖਾਲਸ ਆਪਨੋ ਰੂਪ ਬਤਾਯੋ।*
*ਖਾਲਸ ਹੀ ਸੈ ਹੈ ਮਮ ਕਾਮਾ। ਬਖਸ ਕੀਓ ਖਾਲਸ ਕੋ ਜਾਮਾ।*

........

*ਸਤਿਗੁਰ ਹਮਾਰਾ ਅਪਰ ਅਪਾਰਾ ਸ਼ਬਦਿ ਬਿਚਾਰਾ ਅਜਰ ਜ਼ਰੰ।*
*ਹਿਰਦੇ ਧਰਿ ਧਿਆਨੀ ਉਚਾਰੀ ਬਾਨੀ ਪਦ ਨਿਰਬਾਨੀ ਅਪਰ ਪਰੰ।*
*ਗਤਿ ਮਿਤਿ ਅਪਾਰੰ ਬਹੁ ਬਿਸਥਾਰੰ ਵਾਰ ਨ ਪਾਰੰ ਕਿਆ ਕਥਨੰ।*
*ਤਵ ਜੋਤ ਪ੍ਰਗਾਸੀ ਸ੍ਰਬ ਨਿਵਾਸੀ ਸਰਬ ਉਦਾਸੀ ਤਵ ਸਰਨੰ।*[12]

ਸੈਨਾਪਤਿ ਦੀ ਲਿਖਤ ਦੀ ਪਰੋੜ੍ਹਤਾ ਬਹੁਤ ਸਾਰੇ ਲੇਖਕਾਂ ਦੁਆਰਾ ਉਹਨਾਂ ਦੀਆਂ ਮਹੱਤਵਪੂਰਨ ਰਚਨਾਵਾਂ ਰਾਹੀਂ ਹੁੰਦੀ ਹੈ। ਗੁਰੂ ਗੋਬਿੰਦ ਸਿੰਘ ਨੇ ਆਪਣੇ ਉਪਰੰਤ *ਗੁਰੂ ਗ੍ਰੰਥ ਸਾਹਿਬ* ਨੂੰ ਸਿੱਖਾਂ ਦਾ ਸਜੀਵ, ਭਾਵ ਪ੍ਰਾਨਮਈ, ਪ੍ਰਤੱਖ ਤੇ ਨਿਰੰਤਰ ਜਾਂ ਅਮਰ (living, eternal and visible) ਗੁਰੂ ਹੋਣ ਦੇ ਆਦੇਸ਼ ਦਿੱਤੇ। *ਸਰਵ-ਲੋਹ ਗ੍ਰੰਥ* ਨਿਮਨਲਿਖਿਤ ਆਦੇਸ਼ਾਂ ਦਾ ਸੂਚਕ ਹੈ :

*ਜੋ ਸਿੱਖ ਗੁਰ ਦਰਸ਼ਨ ਕੀ ਚਾਹਿ।*
*ਦਰਸ਼ਨ ਕਰੈ ਗ੍ਰੰਥ ਜੀ ਆਹਿ।*
*ਜੋ ਮਮ ਸਾਥ ਚਾਹੇ ਕਰ ਬਾਤਿ।*
*ਗ੍ਰੰਥ ਜੀ ਪੜ੍ਹੈ ਬਿਚਾਰੇ ਸਾਥਿ।*

ਭੱਟ ਵਹੀ ਭਾਦਸੋਂ ਪ੍ਰਗਨਾ ਥਨੇਸਰ ਅਨੁਸਾਰ :

*ਗੁਰੂ ਗੋਬਿੰਦ ਸਿੰਘ ਜੀ ਮਹਲ ਦਸਮਾ ਬੇਟਾ ਤੇਗ ਬਹਾਦਰ*
*ਜੀ ਕਾ ਪੋਤਾ ਗੁਰੂ ਹਰਿ ਗੋਬਿੰਦ ਜੀ ਕਾ ਪੜਪੋਤਾ ਗੁਰੂ*
*ਅਰਜਨ ਜੀ ਕਾ ਬੰਸ ਗੁਰੂ ਰਾਮਦਾਸ ਜੀ ਕੀ ਸੂਰਜ*
*ਬੰਸੀ ਗੋਸਲ ਸੋਢੀ ਖੱਤਰੀ ਬਾਸੀ ਅਨੰਦਪੁਰ ਪਰਗਨਾ*
*ਕਹਿਲੂਰ ਮੁਕਾਮ ਨਦੇੜ ਗੋਦਾਵਰੀ ਦੇਸ਼ ਦੱਖਣ ਸੰਮਤ*

---

12. ਸੈਨਾਪਤਿ, *ਉਪਰੋਕਤ*, 18 : 40-42, 43.

*ਸਤਰਾਂ ਸੋ ਪੈਂਸਠ ਕਤਕ ਮਾਸ ਕੀ ਚੋਥ ਸ਼ਕਲ*
*ਪੱਖੇ ਬੁੱਧਵਾਰ ਕੇ ਦਿਹੁ ਭਾਈ ਦਿਆ ਸਿੰਘ ਸੇ*
*ਬਚਨ ਹੋਆ ਸ੍ਰੀ ਗ੍ਰੰਥ ਲੈ ਆਇਏ ਗੁਰੂ ਜੀ ਨੇ*
*ਪੰਜ ਪੈਸੇ ਨਾਰਿਅਲ ਆਗੇ ਭੇਟਾ ਹੱਥ ਮਥਾ ਟੇਕਾ*
*- ਸਰਬਤ ਸੰਗਤ ਸੇ ਕਹਾ ਮੇਰਾ ਹੁਕਮ ਹੈ ਮੇਰੀ*
*ਜਗ੍ਹਾ ਸ੍ਰੀ ਗ੍ਰੰਥ ਜੀ ਕੋ ਜਾਨਨਾ ਜੋ ਸਿੱਖ ਜਾਨੇਗਾ*
*ਤਿਸ ਕੀ ਘਾਲ ਥਾਂਹੇ ਪਾਏਗੀ ਗੁਰੂ ਤਿਸ ਕੀ ਬਹੁੜੀ ਕਰੇਗਾ।*[13]

ਕੋਇਰ ਸਿੰਘ, *ਗੁਰਬਿਲਾਸ ਪਾਤਸ਼ਾਹੀ ਦਸ* (1751 ਈ.) ਗੁਰੂ ਸਾਹਿਬ ਦੇ ਅਨੁਭਵ ਨੂੰ ਇਸ ਪ੍ਰਕਾਰ ਪੇਸ਼ ਕਰਦਾ ਹੈ :

*ਗੁਰਿਆਈ ਕਾ ਨਹਿ ਅਬ ਕਾਲ।*
*ਤਿਲਕ ਨ ਦੇਵਹਿਗ ਕਿਸ ਭਾਲ।*
........
*ਲੜ ਪਕੜਾਇ ਸ਼ਬਦ ਕਾ ਰੂਪ।*
*ਜੋ ਮਾਨੇ ਸੋ ਸਿੰਘ ਅਨੂਪ।*[14]

ਕੇਸਰ ਸਿੰਘ ਛਿੱਬਰ ਦੇ ਸ਼ਬਦਾਂ ਵਿੱਚ :

*ਜਿਤਨਾ ਹੋਇ ਆਵੈ ਤਿਤਨਾ ਗ੍ਰੰਥ ਸਾਹਿਬ ਦੇ ਬਚਨ ਕਮਾਣੇ।*
*ਬਿਨਾਂ ਗ੍ਰੰਥ ਕੋਈ ਹੋਰ ਨਾ ਜਾਣੇ।...*[15]

ਸਰੂਪ ਦਾਸ ਭੱਲਾ ਰਚਿਤ *ਮਹਿਮਾ ਪ੍ਰਕਾਸ਼* (1776 ਈ.) ਗੁਰੱਤਾ ਸੰਬੰਧੀ ਇਸ ਗੱਲ ਦੀ ਲਿਖਾਇਕ ਹੈ :

*ਸਤਿਗੁਰ ਦੀਨ ਦੀਆਲ ਬਚਨ ਕੀਆ ਜੋ ਦਸ ਸਰੂਪ*
*ਹਮਾਰੇ ਪੂਰਨ ਹੋਏ ਅਬ ਮੇਰੀ ਜਗਾਹ ਗੁਰੂ ਗ੍ਰੰਥ ਸਾਹਿਬ ਕੋ ਜਾਨਨਾ*[16]

ਬਾਵਾ ਸੁਮੇਰ ਸਿੰਘ, *ਪੋਥੀ ਗੁਰਬਿਲਾਸ ਕੀ* (1882 ਈ.) ਵਿੱਚ ਲਿਖਦੇ ਹਨ :

*ਨਿਜ ਤਨ ਤਜਨੇ ਕੇ ਸਮੇਂ ਦਸਮ ਗੁਰੂ ਕੇਹੋ....*
*ਅਬ ਹਮ ਅਬ ਸੋ ਗੁਰੂ ਥਾਪ ਹੈ ਜੋ ਸਭ ਸੈਂ ਭਾਰਾ*
........
*ਇਮ ਕਹਿ ਗੁਰੂ ਗ੍ਰੰਥ ਕਾ ਪ੍ਰਕਾਸ ਕਰਾਯੋ।...*
*ਗੁਰੂ ਰੂਪ ਥਪ ਪੂਜ ਕੇ ਸਭ ਤੈ ਪੁਜਵਾਯੋ*[17]

ਗਿਆਨੀ ਗਿਆਨ ਸਿੰਘ ਆਪਣੀ ਰਚਨਾ *ਤਵਾਰੀਖ ਗੁਰੂ ਖਾਲਸਾ* ਭਾਗ-1 ਵਿੱਚ ਲਿਖਦੇ ਹਨ:

*....ਹੁਕਮ ਆਪਨੇ ਸਤਿਗੁਰ ਦਾ ਸੁਣ ਕੇ ਖਾਲਸੇ ਨੇ*
*ਗੁਰੂ ਗ੍ਰੰਥ ਸਾਹਿਬ ਨੂੰ ਦੰਡਵਤ ਪ੍ਰਣਾਮ*
*ਪ੍ਰਕਰਮਾ ਕਰਕੇ ਆਪਨਾ ਗੁਰੂ ਨਿਸ਼ਚੇ ਮੰਨ ਲਿਤਾ।*[18]

---

13. ਭੱਟ ਵਹੀ, *ਭਾਦਸੋਂ ਪ੍ਰਗਨਾ ਥਾਨੇਸਰ* (ਸਾਰਾਂਸ਼), ਪੀ.ਐਚ.ਐਸ., ਪੰਜਾਬੀ ਯੂਨੀਵਰਸਿਟੀ, ਪਟਿਆਲਾ।
14. ਕੋਇਰ ਸਿੰਘ, *ਗੁਰਬਿਲਾਸ ਪਾਤਸ਼ਾਹੀ 10*, (ਸੰਪਾ: ਸ਼ਮਸ਼ੇਰ ਸਿੰਘ ਅਸ਼ੋਕ), ਪਟਿਆਲਾ, 1968, ਪੰਨੇ 286-87.
15. ਕੇਸਰ ਸਿੰਘ ਛਿੱਬਰ, *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ*, (ਸੰ. ਰਤਨ ਸਿੰਘ ਜੱਗੀ), ਚੰਡੀਗੜ੍ਹ, 1972, ਪੰਨਾ 221.
16. ਸਰੂਪ ਦਾਸ ਭੱਲਾ, *ਮਹਿਮਾ ਪ੍ਰਕਾਸ਼*, ਕਵਿਤਾ, ਪਟਿਆਲਾ, 1999, ਪੰਨਾ 211.
17. ਬਾਵਾ ਸੁਮੇਰ ਸਿੰਘ, *ਪੋਥੀ ਗੁਰਬਿਲਾਸ* (1882).
18. ਗਿਆਨੀ ਗਿਆਨ ਸਿੰਘ, *ਤਵਾਰੀਖ-ਏ-ਗੁਰੂ ਖਾਲਸਾ-I*, 1991 ਈ.

ਗੁਲਾਬ ਸਿੰਘ ਆਪਣੀ ਰਚਨਾ *ਗੁਰ ਪ੍ਰਣਾਲਕਾ* ਵਿੱਚ ਲਿਖਦੇ ਹਨ :

*ਨਦੇੜ ਸਹਰ ਮੈਂ ਗੁਦਾਵਰੀ ਕੇ ਤਟ*
*ਉਪਰ ਗੁਰ ਸਬਦ ਕਾ ਕੀਰਤਨ ਸੁਣ*
*ਹੁਏ ਗੁਰੂ ਗ੍ਰੰਥ ਸਾਹਿਬ ਕੋ ਗੁਰਿਆਈ*
*ਦੇ ਕਰ ਅਰਦਾਸ ਕਰੀ....*

ਉਪਰੋਕਤ ਦੀ ਲੋਅ ਵਿੱਚ ਅਸੀਂ ਵੇਖਦੇ ਹਾਂ ਕਿ *ਗੁਰੂ ਗ੍ਰੰਥ ਸਾਹਿਬ* ਨੂੰ ਸਜੀਵ, ਪਰਤੱਖ ਤੇ ਨਿਰੰਤਰ ਗੁਰੂ ਸਵੀਕਾਰ ਕੀਤਾ ਗਿਆ, ਜਿਸ ਦਾ ਪ੍ਰਤਿਬਿੰਬ ਸੈਨਾਪਤਿ ਦੀ *ਸ੍ਰੀ ਗੁਰ ਸੋਭਾ* ਤੋਂ ਨਿਰੰਤਰ ਅਨੁੰਭਵ ਹੁੰਦਾ ਹੈ।

# ਗੁਰਮਤਿ ਦੇ ਸੰਦਰਭ ਵਿੱਚ ਕਾਰ ਸੇਵਾ ਤੇ ਬਾਬੇ

*ਅਮਰਜੀਤ ਕੌਰ ਇਬਨ**

ਹੱਥੀਂ ਕੰਮ ਕਰਨ ਦਾ ਸਮਾਨੰਤਰ ਸ਼ਬਦ ਹੈ, 'ਕਾਰ ਕਰਨਾ', ਭਾਵ ਉਹ ਕੰਮ ਜੋ ਅਸੀਂ ਹੱਥਾਂ ਨਾਲ ਕਰਦੇ ਹਾਂ, ਜੇਕਰ ਨਾਲ ਸੇਵਾ ਸ਼ਬਦ ਜੋੜ ਦਿੱਤਾ ਜਾਏ ਤਾਂ ਇਸ ਦਾ ਅਰਥ ਬਣ ਜਾਂਦਾ ਹੈ, ਨਿਸ਼ਕਾਮ, ਨਿਸ਼ਕਪਟ, ਹੁਕਮ ਵਿੱਚ ਬੱਝ ਕੇ ਆਪਣੇ ਮਾਲਕ ਦੀ ਸੇਵਾ ਕਰਨਾ, ਤੇ ਉਹ ਸੇਵਾ ਜੋ ਗੁਰਧਾਮਾਂ ਨਾਲ ਸੰਬੰਧਿਤ ਹੋਵੇ, ਭਾਵੇਂ ਨਵ-ਨਿਰਮਾਣ ਹੋਵੇ ਜਾਂ ਮੁਰੰਮਤ ਕਰਨਾ ਹੋਵੇ, ਉਸ ਨੂੰ 'ਕਾਰ ਸੇਵਾ' ਕਰਨਾ ਕਿਹਾ ਜਾਂਦਾ ਹੈ।

ਸਿੱਖ ਗੁਰ-ਇਤਿਹਾਸ ਦੇ ਸੰਦਰਭ ਵਿੱਚ ਜੇਕਰ ਸੇਵਾ ਦੀ ਗੱਲ ਕੀਤੀ ਜਾਏ ਤਾਂ ਪਹਿਲੇ ਗੁਰੂ ਸਾਹਿਬ ਤੋਂ ਲੈ ਕੇ ਦਸ ਗੁਰੂ ਸਾਹਿਬਾਨ ਨੇ ਕਿਸੇ ਨਾ ਕਿਸੇ ਰੂਪ ਵਿੱਚ ਮਨੁੱਖਤਾ ਦੀ ਸੇਵਾ ਕੀਤੀ। ਦਸ ਗੁਰੂ ਸਾਹਿਬਾਨ ਨਾਲ ਸੰਬੰਧਿਤ ਗੁਰਸਿੱਖ ਗੁਰੂ ਸੇਵਾ ਵਿੱਚ ਰਹੇ। ਲੇਕਿਨ 'ਕਾਰ ਸੇਵਾ' ਸ਼ਬਦ ਹੋਂਦ ਵਿੱਚ ਨਹੀਂ ਸੀ ਆਇਆ। 'ਕਾਰ ਸੇਵਾ' ਸ਼ਬਦ ਦਾ ਨਾਮ ਨਾ ਤਾਂ ਗੁਰੂ ਕਾਲ ਵਿੱਚ, ਨਾ ਸਿੱਖ ਮਿਸਲ ਕਾਲ ਵਿੱਚ, ਨਾ ਮਹਾਰਾਜਾ ਰਣਜੀਤ ਸਿੰਘ ਕਾਲ ਅਤੇ ਨਾ ਹੀ ਅੰਗਰੇਜ ਕਾਲ ਵਿੱਚ ਮਿਲਦਾ ਹੈ। ਸਿੱਖ ਮਿਸਲ ਕਾਲ ਵੇਲੇ ਬਾਬਾ ਬਘੇਲ ਸਿੰਘ ਝਬਾਲੀਏ, ਸ੍ਰ. ਜੱਸਾ ਸਿੰਘ ਰਾਮਗੜ੍ਹੀਏ, ਸ੍ਰ. ਜੱਸਾ ਸਿੰਘ ਆਹਲੂਵਾਲੀਏ ਨੇ ਦਿੱਲੀ ਫਤਹਿ ਕਰਨ ਤੋਂ ਬਾਅਦ ਦਿੱਲੀ ਦੇ ਇਤਿਹਾਸਕ ਗੁਰਧਾਮਾਂ ਦਾ ਨਿਰਮਾਣ ਕਰਵਾਇਆ। ਸਿੱਖ ਸਰਦਾਰਾਂ ਨੇ ਭਾਈ ਦੇਸ ਰਾਜ ਸੁਰ ਸਿੰਘ ਰਾਹੀਂ ਦਰਬਾਰ ਸਾਹਿਬ ਤੇ ਅੰਮ੍ਰਿਤ ਸਰੋਵਰ ਦੀ ਮੁੜ ਸੇਵਾ ਕਰਵਾਈ। ਮਹਾਰਾਜਾ ਰਣਜੀਤ ਸਿੰਘ ਨੇ ਗੁਰੂ ਨਾਨਕ ਸਾਹਿਬ ਜੀ ਦੇ ਜਨਮ ਸਥਾਨ-ਨਨਕਾਨਾ ਸਾਹਿਬ, ਸੱਚਾ ਸੌਦਾ ਤੇ ਸ੍ਰੀ ਹਜ਼ੂਰ ਸਾਹਿਬ ਦੇ ਗੁਰਦੁਆਰਿਆਂ ਦੀਆਂ ਇਮਾਰਤਾਂ ਦਾ ਨਿਰਮਾਣ ਕਰਵਾਇਆ। 1850 ਈ: ਤੱਕ ਗੁਰਧਾਮਾਂ ਦੀ ਸੇਵਾ ਕਰਨ ਨੂੰ ਸੇਵਾ ਦਾ ਨਾਮ ਦਿੱਤਾ ਗਿਆ, 'ਕਾਰ ਸੇਵਾ' ਦਾ ਨਾਮ ਨਹੀਂ ਦਿੱਤਾ ਗਿਆ। ਇਸ ਸ਼ਬਦ ਦਾ ਆਗਾਜ਼ ਉਨ੍ਹੀਵੀਂ ਸਦੀ ਦੇ ਸ਼ੁਰੂ ਵਿੱਚ ਹੋਇਆ। ਸੋ ਇਸ ਦੇ ਪਿਛੋਕੜ ਵੱਲ ਝਾਤ ਮਾਰਨ ਦੀ ਲੋੜ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ 1708 ਈ. ਵਿੱਚ ਜੋਤੀ ਜੋਤ ਸਮਾਅ ਗਏ। 1708 ਤੋਂ 1765 ਈ: ਤੱਕ ਦਾ ਸਮਾਂ ਸਿੱਖ ਘੱਲੂਘਾਰਿਆਂ ਦਾ ਸਮਾਂ ਹੈ। ਜਦੋਂ ਸਿੱਖਾਂ ਦਾ ਕੋਈ ਘਰ-ਘਾਟ ਨਹੀਂ ਸੀ, ਜੰਗਲੀ ਵਾਸ ਸੀ। 1765 ਤੋਂ 1800 ਤੱਕ ਦਾ ਉਹ ਸਮਾਂ ਹੈ, ਜਦੋਂ ਸਿੱਖ ਅੰਤਾਂ ਦੇ ਕਸ਼ਟਾਂ ਵਿੱਚੋਂ ਲੰਘ ਕੇ ਸਤਾ ਵਿੱਚ ਆ ਰਹੇ ਸਨ। 'ਭੂਰੀਆਂ ਵਾਲੇ' 'ਰਾਜੇ' ਬਣ ਰਹੇ ਸਨ। ਹਰ ਮਿਸਲਦਾਰ ਆਪਣੇ ਇਲਾਕੇ ਤੇ ਕਾਬਜ ਹੋਣ ਲਈ ਯਤਨਸ਼ੀਲ ਸੀ। ਸਿੱਖ ਗੁਰਧਾਮਾਂ ਦੀ ਸਾਂਭ-ਸੰਭਾਲ ਦਾ ਕੰਮ 1708 ਤੋਂ ਬਾਅਦ ਨਿਰਮਲੇ, ਉਦਾਸੀ ਸਾਧੂਆਂ ਨੇ ਸਾਂਭੀ ਰੱਖਿਆ। ਨਿਰਮਲਿਆਂ ਦੀ ਸਾਂਭ-ਸੰਭਾਲ ਸਦਕਾ ਸਿੱਖ ਗੁਰ-ਇਤਿਹਾਸਿਕ ਸਥਾਨ ਜਿਉਂ ਦੇ ਤਿਉਂ ਰਹੇ। ਕੋਈ ਨੁਕਸਾਨ ਨਾ ਹੋਇਆ। ਕਿਉਂਕਿ ਇਹ ਸਾਧੂ ਬਿਰਤੀ ਵਾਲੇ ਤੇ ਸੁਲਹਕੁਲ ਸੁਭਾਅ ਦੇ ਸਨ।

ਮਹਾਰਾਜਾ ਰਣਜੀਤ ਸਿੰਘ ਦੇ ਵੇਲੇ ਵੀ ਗੁਰਧਾਮਾਂ ਦੀ ਸੰਭਾਲ ਦਾ ਕਾਰਜ ਇਨ੍ਹਾਂ ਕੋਲ ਹੀ ਰਿਹਾ। ਉਦੋਂ ਕੋਈ ਆਮਦਨ ਵੀ ਨਹੀਂ ਸੀ।[1] ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਮਿਲੀਆਂ ਜਗੀਰਾਂ ਨਾਲ ਇਹ

* ਪਿੰਡ ਤੇ ਡਾਕ: ਇਬਨ ਕਲਾਂ, ਝਬਾਲ ਰੋਡ, ਜ਼ਿਲ੍ਹਾ ਅੰਮ੍ਰਿਤਸਰ।

1. ਮਹਾਰਾਜਾ ਰਣਜੀਤ ਸਿੰਘ ਨੇ ਮਹਾਰਾਜਾ ਬਣਨ ਤੋਂ ਬਾਅਦ ਸੋਚਿਆ, 'ਚਲੋ ਗੁਰੂ ਨਾਨਕ ਦੇਵ ਜੀ ਦੇ ਜਨਮ

*[ਚਲਦਾ]*

ਅਮੀਰ ਸ਼੍ਰੇਣੀ ਵਿੱਚ ਆ ਗਏ। ਇਹ ਪੁਜਾਰੀ ਉਹ ਲੋਕ ਸਨ, ਜੋ ਚੜ੍ਹਦੇ ਸੂਰਜ ਨੂੰ ਸਲਾਮ ਕਰਨ ਲੱਗ ਪਏ ਸਨ। ਇਹ ਅੰਗਰੇਜ਼ਾਂ ਨੂੰ ਆਪਣੇ ਮਾਈ-ਬਾਪ ਸਮਝਣ ਲੱਗ ਪਏ ਸਨ। ਆਪਣੀਆਂ ਮਨਮਾਨੀਆਂ ਕਰਨ ਲਈ ਲਾਟਾਂ ਨਾਲ ਯਾਰੀਆਂ ਲਾਉਣ ਲੱਗੇ ਸਨ। ਦੂਜੇ ਪਾਸੇ ਸਨਾਤਨੀ, ਆਰੀਆ ਸਮਾਜੀ ਹਿੰਦੂ ਸਿਰ ਚੁੱਕ ਰਹੇ ਸਨ। ਸਿੱਖ ਹਿੰਦੂ ਕਰਮਕਾਂਡੀਆਂ ਦੇ ਪ੍ਰਭਾਵ ਥੱਲੇ ਹਿੰਦੂ ਰਹੁਰੀਤਾਂ ਨੂੰ ਅਪਣਾ ਰਹੇ ਸਨ। ਸਿੱਖ ਰਾਜ ਸਭਾ ਤੋਂ ਲਾਂਭੇ ਹੋ ਚੁੱਕੇ ਸਨ। ਗੁਰਧਾਮਾਂ ਦੀ ਹੋ ਰਹੀ ਬੇਹੁਰਮਤੀ ਤੋਂ ਬੇਸ਼ਕ ਅਨਜਾਣ ਨਹੀਂ ਸਨ, ਪਰ ਕੁਝ ਕਰ ਵੀ ਨਹੀਂ ਰਹੇ ਸਨ।

ਸਿੱਖਾਂ ਦੇ ਮੁੱਖ ਗੁਰਧਾਮ ਸ੍ਰੀ ਅੰਮ੍ਰਿਤਸਰ ਸਥਿਤ ਹਰਿਮੰਦਰ ਸਾਹਿਬ ਦੀ ਪਰਿਕਰਮਾ ਵਿੱਚ ਭਾਂਤ-ਭਾਂਤ ਦੇ ਦੇਵੀ-ਦੇਵਤਿਆਂ ਦੀਆਂ ਮੂਰਤੀਆਂ ਸਥਾਪਤ ਹੋ ਚੁੱਕੀਆਂ ਸਨ। ਕੋਈ ਮਰਿਯਾਦਾ ਨਹੀਂ ਸੀ। ਕੋਈ ਸੁੱਚ ਸਫਾਈ ਨਹੀਂ ਸੀ। ਕੋਈ ਇਸ਼ਨਾਨ, ਲੰਗਰ, ਸੰਗਤ, ਪੰਗਤ ਨਹੀਂ ਰਹਿ ਗਈ ਸੀ। ਪੁਜਾਰੀ ਦੁਰਾਚਾਰੀ ਹੋ ਚੁੱਕੇ ਸਨ। ਸ਼ਹਿਰ ਦੀਆਂ ਬਾਰਾਂ ਗਲੀਆਂ ਦੇ ਦਰਵਾਜੇ ਪਰਿਕਰਮਾ ਵਿੱਚ ਖੁਲ੍ਹਦੇ ਸਨ। ਲੋਕੀ ਪਰਕਰਮਾ ਵਿੱਚ ਹੀ ਖਾ ਪੀ ਕੇ ਝੂਠੇ ਪੱਤਲ ਸੁੱਟ ਜਾਂਦੇ ਸਨ। ਦਰਬਾਰ ਸਾਹਿਬ ਅੰਮ੍ਰਿਤਸਰ ਨਾਲੋਂ ਤਰਨਤਾਰਨ ਸਾਹਿਬ ਦੀ ਹਾਲਤ ਬੇਹੱਦ ਬਦੱਤਰ ਸੀ। ਸਿੱਖ ਇੰਨੇ ਬੇਬਸ ਹੋ ਗਏ ਸਨ ਕਿ ਕਿਸੇ ਵਿੱਚ ਪੁਜਾਰੀਆਂ ਨੂੰ ਕੁਝ ਕਹਿਣ ਦੀ ਹਿੰਮਤ ਨਹੀਂ ਸੀ। ਸਿੱਖ ਹਨੇਰ-ਗਰਦੀ ਦੇ ਯੁੱਗ ਵਿੱਚ ਵਕਤ ਬਿਤਾ ਰਹੇ ਸਨ। ਇਹੋ ਜਿਹੇ ਉਦਾਸੀ ਦੇ ਆਲਮ ਵਿੱਚ ਦੋ ਸਾਧੂ, ਗੁਰੂ ਦੇ ਪਿਆਰੇ - ਬਾਬਾ ਗੁਰਮੁੱਖ ਸਿੰਘ ਪਟਿਆਲੇ ਵਾਲੇ ਤੇ ਬਾਬਾ ਸਾਧੂ ਸਿੰਘ ਸ਼ਾਹਬਾਦ ਵਾਲੇ ਸੂਰਜ ਬਣ ਕੇ ਆਏ, ਜਿਨ੍ਹਾਂ ਦੀ ਰਹਿਨੁਮਾਈ ਸਦਕਾ ਗੁਰਧਾਮਾਂ ਦੀ ਬੇਅੰਤ ਸੇਵਾ ਹੋਈ। ਮਰਿਯਾਦਾ ਬਹਾਲ ਹੋਈ। ਗੁਰਮਤਿ ਅਨੁਸਾਰ ਗੁਰਧਾਮਾਂ ਦੇ ਕਾਰਜ ਹੋਣ ਲੱਗੇ।

ਕਾਰ ਸੇਵਾ ਦਾ ਆਰੰਭ 1903 ਵਿੱਚ ਹੋਇਆ। ਇਹ ਉਹ ਸਮਾਂ ਸੀ ਜਦੋਂ ਬਾਬਾ ਗੁਰਮੁਖ ਸਿੰਘ ਪਟਿਆਲੇ ਵਾਲੇ ਤੇ ਬਾਬਾ ਸਾਧੂ ਸਿੰਘ ਜੀ, ਆਟਾ ਮੰਡੀ ਅੰਮ੍ਰਿਤਸਰ ਡੇਰੇ ਵਾਲੇ ਬਾਬਾ ਸ਼ਾਮ ਸਿੰਘ ਜੀ ਪਾਸ ਪੁੱਜੇ ਸਨ।

---

*[ਪਿਛਲੇ ਪੰਨੇ ਦਾ ਬਾਕੀ]*

ਸਥਾਨ ਦੇ ਦਰਸ਼ਨ ਹੀ ਕਰ ਆਈਏ। ਜਦੋਂ ਮਹਾਰਾਜਾ ਆਪਣੇ ਅਹਿਲਕਾਰਾਂ ਸਮੇਤ ਰਾਏ ਭੋਇੰ ਦੀ ਤਲਵੰਡੀ ਪੁੱਜਾ ਤੇ ਉਸ ਨੇ ਦੇਖਿਆ, "ਗੁਰੂ ਨਾਨਕ ਸਾਹਿਬ ਜੀ ਦੇ ਜਨਮ ਸਥਾਨ ਤੇ ਨਿੱਕਾ ਜਿਹਾ ਕੱਚਾ ਕੋਠਾ ਹੈ। ਸ਼ਾਮ ਨੂੰ ਪੁਜਾਰੀ ਨੇ ਦੀਵਾ ਵੀ ਨਾ ਜਗਾਇਆ। ਜਦੋਂ ਰਣਜੀਤ ਸਿੰਘ ਨੇ ਪੁਜਾਰੀ ਨੂੰ ਕਿਹਾ ਕਿ ਉਹ ਦੀਵਾ ਤੇ ਜਗਾਏ। ਪੁਜਾਰੀ ਨੇ ਉੱਤਰ ਦਿੱਤਾ - ਦੀਵਾ ਜਗਾਉਣ ਲਈ ਤੇਲ ਚਾਹੀਦਾ ਹੈ। ਤੇਲ ਲਿਆਉਣ ਜੋਗੇ ਪੈਸੇ ਨਹੀਂ ਹਨ। ਰਣਜੀਤ ਸਿੰਘ ਸੁਣ ਕੇ ਚੁੱਪ ਹੋ ਗਿਆ। ਰਾਤ ਕੱਚੀ ਜ਼ਮੀਨ ਤੇ ਹਨੇਰੇ ਵਿੱਚ ਕੱਟੀ ਤੇ ਆਪਣੇ ਆਪ ਨੂੰ ਧ੍ਰਿਕਾਰਿਆ, ਜਿਸ ਗੁਰੂ ਨਾਨਕ ਸਾਹਿਬ ਦੀ ਦਿੱਤੀ ਪਾਤਸ਼ਾਹੀ ਮੈਨੂੰ ਮਿਲੀ ਹੈ, ਮੈਂ ਕਿੰਨਾ ਅਭਾਗਾ ਹਾਂ ਕਿ ਮੇਰੇ ਗੁਰੂ ਦੇ ਸਥਾਨ ਤੇ ਦੀਵਾ ਵੀ ਨਹੀਂ ਜਗ ਰਿਹਾ। ਦਿਨ ਚੜ੍ਹਿਆ ਆਲੇ-ਦੁਆਲੇ ਦੇ ਪਿੰਡਾਂ ਦੇ ਲੋਕ ਮਹਾਰਾਜਾ ਸਾਹਿਬ ਦੀ ਆਮਦ ਸੁਣ ਕੇ ਇਕੱਠੇ ਹੋ ਗਏ। ਸਾਰਿਆਂ ਦੇ ਵਿੱਚ ਮਹਾਰਾਜਾ ਸਾਹਿਬ ਨੇ ਆਪਣੀ ਸੁਆਰੀ ਵਾਲੀ ਪਿਆਰੀ ਘੋੜੀ ਲਿੱਲੀ ਪੁਜਾਰੀ ਨੂੰ ਦਿੱਤੀ ਤੇ ਕਿਹਾ, "ਇਸ ਘੋੜੀ ਉੱਤੇ ਚੜ੍ਹ, ਜਿੱਥੋਂ ਤੱਕ ਇਹ ਘੋੜੀ ਫੇਰ ਲਿਆਏਂਗਾ, ਉਹ ਜਗ੍ਹਾ ਇਸ ਸਥਾਨ ਦੀ ਹੋਵੇਗੀ। ਲੇਕਿਨ ਇਹ ਨਹੀਂ ਕਹਿਣਾ ਕਿ ਤੇਲ ਜੋਗੇ ਪੈਸੇ ਨਹੀਂ ਹਨ।" ਪੁਜਾਰੀ ਨੇ ਜਿੱਧਰ ਜਿੱਧਰ ਘੋੜੀ ਫੇਰੀ। ਉਸ ਜ਼ਮੀਨ ਦੀ ਜਗੀਰ ਦਾ ਪੱਟਾ ਗੁਰਦੁਆਰਾ ਸਾਹਿਬ ਦੇ ਨਾਮ ਤਤਕਾਲ ਕਰ ਦਿੱਤਾ ਗਿਆ। ਅੱਜ ਵੀ ਨਨਕਾਣਾ ਸਾਹਿਬ ਗੁਰਦੁਆਰਾ ਸਾਹਿਬ ਦੇ ਨਾਮ ਸੱਤਰ ਹਜ਼ਾਰ ਏਕੜ ਜ਼ਮੀਨ ਹੈ। ਸਭ ਗੁਰਦੁਆਰਿਆਂ ਤੋਂ ਵੱਧ ਜ਼ਮੀਨ ਨਨਕਾਣਾ ਸਾਹਿਬ ਦੇ ਨਾਮ ਹੈ। ਦੂਜੇ ਨੰਬਰ ਤੇ ਰਾਮਦਾਸ ਗੁਰਦੁਆਰੇ ਦੇ ਨਾਮ 1500 ਏਕੜ ਸੀ, ਪਰ 455 ਏਕੜ ਮਹੰਤ ਰਘਬੀਰ ਸਿੰਘ ਰੱਖ ਗਿਆ, ਬਾਕੀ ਅਜੇ ਗੁਰਦੁਆਰੇ ਦੇ ਨਾਮ ਹੈ।

ਮੇਰੇ ਲਿਖਣ ਤੋਂ ਭਾਵ ਇਹ ਹੈ ਕਿ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਤੱਕ ਗੁਰਧਾਮ ਕੇਵਲ ਪੇਟ ਪੂਜਾ ਦਾ ਸਥਾਨ ਤੇ ਮਾੜੇ ਮੋਟੇ ਸਨ, ਪਰ ਖੁਲ੍ਹੀਆਂ ਜ਼ਾਇਦਾਦਾਂ ਮਿਲਣ ਤੋਂ ਬਾਅਦ ਇਹ ਪੁਜਾਰੀ ਲੋਕ ਅਮੀਰ ਸ਼੍ਰੇਣੀ ਵਿੱਚ ਆ ਗਏ। ਅਮੀਰ ਬਣ ਕੇ ਹਰ ਮਨੁੱਖੀ ਬੁਰਿਆਈ ਦੇ ਅਧੀਨ ਹੋ ਕੇ ਦੁਰਾਚਾਰ ਦੇ ਆਦੀ ਹੋ ਗਏ।

ਬਾਬਾ ਗੁਰਮੁਖ ਸਿੰਘ ਜੀ ਦਾ ਜਨਮ ਦਿਆਲਗੜ੍ਹ, ਕਿਲ੍ਹਾ ਰਾਣੀ ਸੁੱਖਾ ਵਿਖੇ ਭਾਈ ਕਰਮ ਸਿੰਘ ਦੇ ਘਰ ਮਾਤਾ ਗੁਰਦੇਈ ਦੀ ਕੁੱਖੋਂ ਪਟਿਆਲਾ ਵਿਖੇ ਹੋਇਆ। ਆਪ ਛੋਟੀ ਉਮਰੇ ਹੀ ਭਗਤੀ ਵਿੱਚ ਲੀਨ ਰਹਿਣ ਲੱਗ ਪਏ ਸਨ। ਜਿਉਂ-ਜਿਉਂ ਉਮਰ ਦੇ ਸਾਲ ਵਧਦੇ ਗਏ, ਸਿਮਰਨ ਵੀ ਵੱਧ ਗਿਆ। ਸੁਖਮਨੀ ਸਾਹਿਬ ਤੇ ਅਕਾਲ ਉਸਤਤਿ ਦੇ ਪਾਠਾਂ ਦੀ ਗਿਣਤੀ ਵਧਦੀ ਗਈ। ਰਾਜੇ ਦੇ ਮਹਾਵਤਖਾਨੇ ਵਿੱਚ ਪੰਜ ਰੁਪਿਆ ਮਹੀਨੇ ਤੇ ਨੌਕਰੀ ਕੀਤੀ। ਪਟਿਆਲੇ ਤੋਂ ਪੰਜ ਕੁ ਮੀਲ ਦੀ ਦੂਰੀ ਤੇ ਜੰਗਲ ਵਿੱਚ ਮਹਾਤਮਾ ਮੁਨੀ ਕੋਲ 12 ਸਾਲ ਘੋਰ ਤਪੱਸਿਆ ਕੀਤੀ। ਫਿਰ ਸਰਹੰਦ ਨੇੜੇ ਸੰਤ ਬਿਦੋਸ਼ੀ ਬੀਰਗ ਦਾਸ ਉਦਾਸੀ ਕੋਲ ਹੁਕਮ ਵਿੱਚ ਰਹਿਣ ਦਾ ਤੱਪ ਕੀਤਾ। ਸੰਤ ਬੀਰਮ ਦਾਸ ਨੇ ਸਾਰੀਆਂ ਦੈਵੀ ਸ਼ਕਤੀਆਂ ਬਾਬਾ ਜੀ ਦੀ ਝੋਲੀ ਪਾ ਕੇ ਕਿਹਾ, "ਜਾਉ, ਸੇਵਾ ਤੁਮਾਰਾ ਇੰਤਜਾਰ ਕਰ ਰਹੀ ਹੈ। ਗੁਰੂ ਕੀ ਸੇਵਾ ਕਰੋ।"

ਬਾਬਾ ਸਾਧੂ ਸਿੰਘ ਦਾ ਜਨਮ ਸ਼ਾਹ ਅਬਾਦ, ਜ਼ਿਲ੍ਹਾ ਕਰਨਾਲ ਵਿਖੇ ਭਾਈ ਪ੍ਰੇਮ ਸਿੰਘ ਦੇ ਘਰ ਮਾਤਾ ਗੁਲਾਬ ਕੌਰ ਦੀ ਕੁੱਖੋਂ ਹੋਇਆ ਸੀ। ਬਾਬਾ ਸਾਧੂ ਸਿੰਘ ਜੀ ਅੱਠਵੀਂ ਪਾਸ ਸਨ। ਨਾਮ ਸਿਮਰਨ ਵਿੱਚ ਅਤਿ ਲੀਨ ਰਹਿਣ ਨਾਲ ਇਨ੍ਹਾਂ ਦੀ ਬਾਬਾ ਗੁਰਮੁੱਖ ਸਿੰਘ ਜੀ ਨਾਲ ਆਤਮਿਕ ਸਾਂਝ ਸੀ।

ਇਹ ਦੋਵੇਂ ਮਹਾਂਪੁਰਖ ਸੇਵਾ ਦਾ ਹੁਕਮ ਲੈ ਕੇ ਅੰਮ੍ਰਿਤਸਰ ਦਰਬਾਰ ਸਾਹਿਬ ਉਸ ਵੇਲੇ ਪੁੱਜੇ ਜਦੋਂ ਬਾਬਾ ਸ਼ਾਮ ਸਿੰਘ ਜੀ ਆਟਾ ਮੰਡੀ ਵਾਲੇ ਚੌਂਕੀ ਭਰ ਰਹੇ ਇਸ ਸ਼ਬਦ ਦਾ ਗਾਇਨ ਕਰ ਰਹੇ ਸਨ "ਆਇ ਮਿਲਿ ਗੁਰਸਿਖ ਆਇ ਮਿਲ ਤੁ ਮੇਰੇ ਗੁਰ ਕੇ ਪਿਆਰੇ।" ਇਹ ਮਾਰਚ 1903 ਸ਼ਾਮ ਦਾ ਸਮਾਂ ਸੀ, ਜਦੋਂ ਤ੍ਰਿਵੈਣੀ ਦਾ ਸੰਗਮ ਹੋਇਆ। ਜੋਤ ਨਾਲ ਜੋਤ ਟਕਰਾਈ। ਤਿੰਨ ਜੋਤਾਂ ਦੀ ਇੱਕ ਜੋਤ ਬਣ ਗੁਰੂ ਰਾਮਦਾਸ ਜੀ ਦੀ ਹਜ਼ੂਰੀ ਵਿੱਚ ਲੱਟ ਲੱਟ ਬੱਲ ਉੱਠੀ।

ਬਾਬਾ ਸ਼ਾਮ ਸਿੰਘ ਜੀ ਦੋਹਾਂ ਬਾਬਿਆਂ ਨੂੰ ਆਪਣੇ ਡੇਰੇ ਲੈ ਗਏ। ਉਥੇ ਅਖੰਡ ਪਾਠਾਂ ਦਾ ਪ੍ਰਵਾਹ ਚੱਲ ਪਿਆ। ਬਾਬਾ ਗੁਰਮੁਖ ਸਿੰਘ ਜੀ ਇੱਕ ਚੌਂਕੜੇ ਵਿੱਚ ਪੂਰਾ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰ ਲੈਂਦੇ ਤੇ ਕਈ ਵਾਰ ਇੱਕ ਮੁਕਾ ਕੇ ਦੂਜਾ ਸ਼ੁਰੂ ਕਰ ਦੇਂਦੇ, ਭਾਵੇਂ ਅਠਤਾਲੀ ਘੰਟਿਆਂ ਤੋਂ ਉਪਰ ਦਾ ਅਖੰਡ ਚੌਂਕੜਾ ਮਾਰ ਲੈਂਦੇ ਸਨ।

ਬਾਬਾ ਸ਼ਾਮ ਸਿੰਘ ਜੀ ਦਾ ਡੇਰਾ ਆਟਾ ਮੰਡੀ ਅੰਮ੍ਰਿਤਸਰ ਹੈ। ਇਹ ਇੱਕ ਉੱਚ ਅਵਸਥਾ ਵਾਲੇ ਸੰਤ, ਮਹਾਂਪੁਰਖ ਸਨ। ਇਹ ਸਰੰਦੇ ਨਾਲ ਸ਼ਬਦ ਗਾਇਨ ਕਰਦੇ ਸਨ। ਇਨ੍ਹਾਂ ਦਾ ਸੇਵਾ ਕਰਨ ਦਾ ਅਜਬ ਢੰਗ ਸੀ। ਯਾਦ ਰਹੇ ਕਿ ਇਹ ਉਹ ਸਮਾਂ ਸੀ, ਜਦੋਂ ਗੁਰਧਾਮਾਂ ਤੇ ਪੁਜਾਰੀਆਂ ਦਾ ਰਾਜ ਸੀ। ਦਰਬਾਰ ਸਾਹਿਬ ਵਿਖੇ ਪੁਜਾਰੀ ਕਾਬਜ ਸਨ। ਇਹ ਦਿਨ ਚੜ੍ਹੇ ਤੱਕ ਦਰਵਾਜੇ ਬੰਦ ਰਖਦੇ। ਬਾਬਾ ਸ਼ਾਮ ਸਿੰਘ ਸਵੱਖਤੇ ਕੜਾਹ ਪ੍ਰਸਾਦ ਦੀ ਦੇਗ ਤਿਆਰ ਕਰਕੇ,[2] ਸਿਰ ਤੇ ਰੱਖ ਕੇ, ਬੰਦ ਦਰਵਾਜੇ ਅੱਗੇ ਬੈਠ ਜਾਂਦੇ ਤੇ ਸਰੰਦੇ ਨਾਲ ਕੀਰਤਨ ਕਰਨਾ ਸ਼ੁਰੂ ਕਰ ਦੇਂਦੇ। ਮਗਰ ਸ਼ਹਿਰ ਦੀ ਸੰਗਤ ਦੀ ਭੀੜ ਜਮ੍ਹਾ ਹੋ ਜਾਂਦੀ। ਪੁਜਾਰੀਆਂ ਨੂੰ ਮਜਬੂਰਨ ਦਰਵਾਜੇ ਖੋਲ੍ਹਣੇ ਪੈਂਦੇ।

ਬਾਬਾ ਸ਼ਾਮ ਸਿੰਘ ਜੀ ਦੇ ਡੇਰੇ ਬਾਬਾ ਗੁਰਮੁਖ ਸਿੰਘ ਤੇ ਬਾਬਾ ਸਾਧੂ ਸਿੰਘ ਜੀ ਦੇ ਪੁੱਜ ਜਾਣ ਨਾਲ ਨਾਮ ਬਾਣੀ ਦਾ ਪ੍ਰਵਾਹਚੱਲ ਪਿਆ। ਸ਼ਹਿਰ ਦੀ ਸੰਗਤ ਭਾਰੀ ਗਿਣਤੀ ਵਿੱਚ ਪੁੱਜਣ ਲੱਗੀ। ਕੇਵਲ ਇੱਕ ਮਹੀਨੇ ਬਾਅਦ ਹੀ ਭੋਗ ਤੋਂ ਬਾਅਦ ਕਿਸੇ ਨੇ ਉਹ ਨੋਟਿਸ ਵਿਖਾਇਆ ਜੋ ਸ਼ਹਿਰ ਦੀ ਮਿਉਂਸਪਲ ਕਮੇਟੀ ਨੇ ਪਾਸ ਕੀਤਾ ਸੀ ਕਿ ਸੰਤੋਖਸਰ ਦਾ ਸਰੋਵਰ ਪੂਰ ਦਿੱਤਾ ਜਾਏ, ਕਿਉਂਕਿ ਇਹ ਸਾਰਾ ਕੂੜੇ ਕਰਕਟ ਨਾਲ ਭਰਿਆ ਹੋਇਆ ਹੋਣ ਕਾਰਨ ਮੱਖੀਆਂ, ਮੱਛਰ ਫੈਲਾਉਂਦਾ ਹੋਣ ਕਰਕੇ, ਸ਼ਹਿਰ ਵਾਸੀਆਂ ਦੀ ਸਿਹਤ ਨੂੰ ਖਤਰਾ ਹੈ, ਸੋ ਪੂਰ ਦਿੱਤਾ ਜਾਏ।

2. ਸ੍ਰੀ ਹਰਿਮੰਦਰ ਸਾਹਿਬ ਅੰਦਰ ਅੰਮ੍ਰਿਤ ਵੇਲੇ (ਤ੍ਰਿਪਹਿਰੇ) ਵਾਲੀ ਅਰਦਾਸ ਸਮੇਂ ਕੜਾਹ ਪ੍ਰਸ਼ਾਦ ਦੀ ਦੇਗ ਡੇਰਾ ਬਾਬਾ ਸ਼ਾਮ ਸਿੰਘ ਆਟਾ ਮੰਡੀ ਅੰਮ੍ਰਿਤਸਰ ਤੋਂ ਪਿਛਲੇ 120 ਸਾਲ ਤੋਂ ਨਿਰਵਿਘਨ ਪੁੱਜ ਰਹੀ ਹੈ। ਇਸ ਦੀ ਸ਼ੁਰੂਆਤ ਬਾਬਾ ਸ਼ਾਮ ਸਿੰਘ ਜੀ ਨੇ ਕੀਤੀ। 1886 ਤੋਂ ਹੁਣ ਤੱਕ ਨੇਮ ਵਿੱਚ ਵਿਘਨ ਨਹੀਂ ਪੈਣ ਦਿੱਤਾ। ਉਨ੍ਹਾਂ ਤੋਂ ਬਾਅਦ ਬਾਬਾ ਝੰਡਾ ਸਿੰਘ ਗਲੀ ਨਢਿਆਂ, ਕਟੜਾ ਖਜਾਨਾ ਅੰਮ੍ਰਿਤਸਰ, ਬਾਬਾ ਖੜਕ ਸਿੰਘ ਜੀ ਬੀੜ ਸਾਹਿਬ ਵਾਲੇ ਤੇ ਹੁਣ ਮੌਜੂਦਾ ਬਾਬਾ ਦਰਸ਼ਨ ਸਿੰਘ ਬੀੜ ਸਾਹਿਬ ਵਾਲੇ ਸੇਵਾ ਨਿਭਾਅ ਰਹੇ ਹਨ।

ਗੁਰੂ ਦੇ ਪਿਆਰ ਵਿੱਚ ਰੱਤਾ ਇਹ ਹੰਸਾ ਦਾ ਜੋੜਾ, ਜੋ ਇੱਥੇ ਉੱਤਰਿਆ ਸੀ, ਜਿਸ ਦੀ ਉਡੀਕ ਬਾਬਾ ਸ਼ਾਮ ਸਿੰਘ ਬੜੀ ਬੇਸਬਰੀ ਨਾਲ ਕਰ ਰਿਹਾ ਸੀ, ਸੁਣਦਿਆਂ ਸਾਰ, ਤਤਕਾਲ ਤਿੰਨੇ ਬਾਬੇ ਉਠੇ ਤੇ ਉੱਚੀ ਸੁਰ ਵਿੱਚ ਬੋਲੇ, "ਸੰਤੋਖਸਰ, ਨਹੀਂ ਪੂਰਿਆ ਜਾਏਗਾ।"

ਤਿੰਨਾਂ ਬਾਬਿਆਂ ਦੇ ਉਠ ਕੇ ਤੁਰਨ ਦੀ ਦੇਰ ਸੀ ਕਿ ਮਗਰ ਸ਼ਹਿਰੀਆਂ ਦਾ ਹੜ੍ਹ ਆ ਗਿਆ। ਸਭ ਤੋਂ ਪਹਿਲਾਂ ਸੰਤੋਖਸਰ ਵਿੱਚੋਂ ਕੂੜਾ ਕਰਕਟ ਕਢਵਾ ਕੇ ਪੌੜ ਨੰਗੇ ਕੀਤੇ। ਲੋਕਾਂ ਦੇ ਘਰਾਂ ਦੇ ਪਰਨਾਲੇ ਤੇ ਨਾਲੀਆਂ ਦਾ ਮੂੰਹ ਬੰਦ ਕੀਤਾ, ਜੋ ਸਰੋਵਰ ਵਿੱਚ ਡਿਗਦੀਆਂ ਸਨ। ਕੁਝ ਹੀ ਦਿਨਾਂ ਵਿੱਚ ਸਰੋਵਰ ਦੀ ਸੇਵਾ ਹੋ ਗਈ। ਸੰਤੋਖਸਰ ਸਵੱਛ ਜਲ ਨਾਲ ਭਰਪੂਰ ਛਲਕਾਂ ਮਾਰਨ ਲੱਗਾ। ਸ਼ਹਿਰ ਦੀ ਸੰਗਤ ਕੀਮਤੀ ਕੱਪੜੇ ਤੇ ਮਾਇਆ ਦੀਆਂ ਝੋਲੀਆਂ ਭਰ-ਭਰ ਲਿਆਉਣ ਲੱਗੀ। ਬਾਬਾ ਗੁਰਮੁਖ ਸਿੰਘ ਜੀ ਨੇ ਕਿਹਾ, "ਭਾਈ, ਕੀਮਤੀ ਕੱਪੜੇ ਸੇਵਾ ਵਿੱਚ ਵਿਘਨ ਪਾਉਂਦੇ ਹਨ। ਸਾਦੇ ਖੱਦਰ ਦੇ ਕਛਹਿਰੇ ਤੇ ਕੁੜਤੀਆਂ ਠੀਕ ਹਨ।" ਬਸ ਉਨ੍ਹਾਂ ਦੇ ਸੇਵਕ ਕੁੜਤੀ, ਕਛਹਿਰੇ ਤੇ ਪਰਨੇ ਨਾਲ ਸੇਵਾ ਵਿੱਚ ਲੀਨ ਹੋ ਗਏ। ਉਨ੍ਹਾਂ ਦੇ ਸੇਵਕਾਂ ਦਾ ਨਾਮ, 'ਬਾਬਿਆਂ ਦੀ ਕੁੜਤੀਆਂ ਵਾਲੀ ਫੌਜ' ਪੈ ਗਿਆ।

ਫਿਰ ਬਾਬਿਆਂ ਨੇ ਦਰਬਾਰ ਸਾਹਿਬ, ਸ੍ਰੀ ਤਰਨਤਾਰਨ ਸਾਹਿਬ, ਸ੍ਰੀ ਖਡੂਰ ਸਾਹਿਬ ਗੁਰਦੁਆਰਾ ਜੀ ਦੀ ਸੇਵਾ ਕਰਵਾਈ। ਸਰੋਵਰਾਂ ਵਿੱਚ ਜਲ ਸਪਲਾਈ ਲਈ ਪੱਕੀਆਂ ਹੰਸਲੀਆਂ ਬਣਵਾਈਆਂ। ਬਾਬਾ ਗੁਰਮੁਖ ਸਿੰਘ ਜੀ ਨੇ ਭਾਈ ਦਲੀਪ ਸਿੰਘ ਨੂੰ ਸੇਵਾ ਕਰਾਉਣ ਲਈ ਮੁਕਤਸਰ ਭੇਜਿਆ। ਭਾਈ ਬਘੇਲ ਸਿੰਘ ਨੂੰ ਨਨਕਾਣਾ ਸਾਹਿਬ, ਭਾਈ ਜੀਵਨ ਸਿੰਘ ਨੂੰ ਹਜ਼ੂਰ ਸਾਹਿਬ, ਭਾਈ ਅਮਰ ਸਿੰਘ ਨੂੰ ਗਵਾਲੀਅਰ, ਭਾਈ ਕਰਤਾਰ ਸਿੰਘ ਨੂੰ ਗੋਇੰਦਵਾਲ ਭੇਜਿਆ।

ਬਾਬਾ ਸ਼ਾਮ ਸਿੰਘ ਆਟਾ ਮੰਡੀ ਅੰਮ੍ਰਿਤਸਰ ਵਾਲਿਆਂ ਦੇ ਅਕਾਲ ਚਲਾਣਾ ਕਰ ਜਾਣ ਉਪਰੰਤ ਨਿਸ਼ਕਾਮ ਸੇਵਕ ਬਾਬਾ ਝੰਡਾ ਸਿੰਘ ਨੂੰ ਮੋਢੀ ਥਾਪਿਆ। ਬਾਬਾ ਝੰਡਾ ਸਿੰਘ ਕਟੜਾ ਖਜਾਨਾ, ਗਲੀ ਨੱਢਿਆਂ, ਅੰਮ੍ਰਿਤਸਰ ਦੇ ਰਹਿਣ ਵਾਲੇ ਸਨ। ਇਹ ਤਿਆਗੀ ਪੁਰਸ਼ ਸਨ (ਇਹ ਇੰਨੇ ਵੱਡੇ ਸੰਤ ਮਹਾਂਪੁਰਖ ਸਨ ਕਿ ਇਨ੍ਹਾਂ ਸੰਬੰਧੀ ਪੂਰੀ ਕਿਤਾਬ ਲਿਖੀ ਜਾਏ, ਉਹ ਵੀ ਥੋੜ੍ਹੀ ਹੈ)।

ਸੇਵਾ ਕਿਤੇ ਵੀ ਚੱਲ ਰਹੀ ਹੋਵੇ, ਉਥੇ ਸਮਾਨ ਸਪਲਾਈ ਕਰਨ ਦਾ ਜਿੰਮਾ ਬਾਬਾ ਝੰਡਾ ਸਿੰਘ ਜੀ ਦਾ ਹੁੰਦਾ ਸੀ। ਡੇਰੇ ਵਿੱਚੋਂ ਸਰੀਏ, ਗਾਡਰ, ਬਜਰੀ, ਬਾਟੇ, ਕਹੀਆਂ, ਕੁਹਾੜੀਆਂ, ਟੋਕਰੀਆਂ, ਬਿੰਨੂਆਂ ਦੇ ਭਰੇ ਟਰੱਕ ਬਾਬਾ ਜੀ ਭੇਜਦੇ ਸਨ। ਇਹ ਸਾਰੇ ਸ਼ਹਿਰ ਦੀਆਂ ਗਲੀਆਂ-ਬਾਜ਼ਾਰਾਂ ਵਿੱਚ ਫਿਰ ਕੇ ਸੇਵਾ ਲੈਂਦੇ ਸਨ। ਇਹ ਪਾਟੇ ਕੱਪੜੇ, ਫੁਲਕਾਰੀਆਂ, ਇਤਿਆਦਿ, ਗੱਲ ਕੀ ਸੂਈ, ਬਟਨ ਤੋਂ ਲੈ ਕੇ ਗਾਡਰ, ਸਰੀਏ ਤੱਕ ਹਰ ਚੀਜ ਲੈ ਲੈਂਦੇ ਸਨ ਤੇ ਜਿੱਥੇ ਵੀ ਸੇਵਾ ਚੱਲ ਰਹੀ ਹੁੰਦੀ, ਭੇਜੀ ਜਾਂਦੇ ਸਨ। ਕਦੀ ਵਿਹਲਾ ਨਾ ਬੈਠਦੇ। ਪਾਟੇ ਕੱਪੜਿਆਂ ਦੇ ਬਿਨੂੰ ਬਣਾਉਂਦੇ, ਵਧੇ ਪ੍ਰਸ਼ਾਦਿਆਂ ਦਾ ਭੋਰਾ ਭੋਰਦੇ ਤਾਂ ਕਿ ਪੰਛੀ ਰੱਜਣ, ਵੱਡੀਆਂ ਲੂਣ ਦੀਆਂ ਸਿੱਲਾਂ ਬਾਜ਼ਾਰਾਂ ਵਿੱਚ ਰਖਵਾ ਦਿੰਦੇ ਕਿ ਡੰਗਰ ਚੱਟਣ, ਅਖੀਰ ਤੇ ਸਬਜ਼ੀ ਆਦਿ ਖਰੀਦ ਕੇ ਬਾਕੀ ਬਚੀ ਰੇਜਗਾਰੀ ਸਬਜ਼ੀ ਵਾਲੇ ਨੂੰ ਦੇ ਦਿੰਦੇ।

ਕਾਰ ਸੇਵਾ ਵਾਲੇ ਬਾਬਿਆਂ ਵਿੱਚ ਬਾਬਾ ਖੜਕ ਸਿੰਘ ਬੀੜ ਸਾਹਿਬ ਵਾਲਿਆਂ ਦਾ ਨਾਮ ਪ੍ਰਮੁੱਖ ਤੌਰ ਤੇ ਆਉਂਦਾ ਹੈ। ਬਾਬਾ ਖੜਕ ਸਿੰਘ ਜੀ ਦਾ ਜਨਮ ਸ੍ਰ. ਪਾਲਾ ਸਿੰਘ ਦੇ ਘਰ ਮਾਤਾ ਚੰਦ ਕੌਰ ਦੀ ਕੁੱਖੋਂ 2 ਜੇਠ 1895 ਈ: ਨੂੰ ਲਾਹੌਰ ਜ਼ਿਲ੍ਹੇ ਦੇ ਬਰਕੀ ਪਿੰਡ ਵਿੱਚ ਹੋਇਆ। ਪਾਲਾ ਸਿੰਘ ਆਪਣੇ ਸਹੁਰੇ ਪਿੰਡ ਮੱਖੀ (ਮ੍ਰਿਗਿੰਦਪੁਰਾ) ਤਹਿਸੀਲ ਪੱਟੀ, ਜ਼ਿਲ੍ਹਾ ਅੰਮ੍ਰਿਤਸਰ ਆ ਵਸੇ। ਜੱਦੀ ਪੁਸ਼ਤੀ ਤਰਖਾਣਾਂ ਕੰਮ ਸੀ। ਫੌਜ ਵਿੱਚ ਵੀ ਰਹੇ। ਹਜ਼ੂਰ ਸਾਹਿਬ, ਦਿੱਲੀ, ਹਰਿਦੁਆਰ ਕਈ ਪਾਸਿਉਂ ਘੁੰਮ ਘੁੰਮਾ ਕੇ ਬਾਬਾ ਖੜਕ ਸਿੰਘ ਜੀ ਉਸ ਵੇਲੇ ਬਾਬਾ ਗੁਰਮੁਖ ਸਿੰਘ ਨੂੰ ਸਮਰਪਿਤ ਹੋ ਗਏ ਜਦੋਂ ਵੱਡੇ ਬਾਬਾ ਜੀ ਖਡੂਰ ਸਾਹਿਬ ਤੋਂ ਗੋਇੰਦਵਾਲ ਤੱਕ ਸੜਕ ਬਣਵਾ ਰਹੇ ਸਨ। ਇਹ ਉਹ ਸੜਕ ਹੈ, ਜਿਥੇ ਤੀਸਰੇ ਗੁਰੂ ਅਮਰਦਾਸ ਜੀ ਦੇ 12 ਸਾਲ ਚਰਨ ਪਏ। 12 ਸਾਲਾਂ ਦੀਆਂ ਧੁੱਪਾਂ, ਹਨੇਰੀਆਂ, ਕੰਡਿਆਲੀਆਂ, ਪੋਹਲੀਆਂ ਬਰਸਾਤਾਂ, ਘੁੱਪ ਹਨੇਰੀਆਂ ਰਾਤਾਂ ਨਿਮਾਣਿਆਂ ਦੇ ਮਾਣ ਗੁਰੂ ਅਮਰਦਾਸ ਦੇ ਚਰਨਾਂ ਤੇ ਕੋਈ ਵਾਰ ਨਾ ਕਰ ਸਕੀਆਂ। ਇਹ ਸੜਕ ਬਿਲਕੁੱਲ ਉੱਥੇ ਉੱਥੇ ਬਣੀ, ਜਿਥੇ ਗੁਰੂ ਜੀ ਨੇ 12 ਸਾਲ ਗਾਗਰ

ਢੋਈ। ਇਸ ਸੜਕ ਦੇ ਅੱਧ ਵਿਚਕਾਰ ਦਮਦਮਾ ਸਾਹਿਬ ਵਿਖੇ ਬਾਬਾ ਗੁਰਮੁਖ ਸਿੰਘ ਜੀ ਸੇਵਾ ਕਰਵਾ ਰਹੇ ਸਨ, ਜਦੋਂ ਬਾਬਾ ਖੜਕ ਸਿੰਘ ਜੀ ਦਾ ਮੇਲ ਮਹਾਂਪੁਰਖਾਂ ਨਾਲ ਹੋਇਆ। ਬੱਸ, ਸਿਰ ਤੇ ਬਾਟਾ ਰੱਖ ਲਿਆ। 18-18 ਘੰਟੇ ਸਿਰ ਤੋਂ ਬਾਟਾ ਨਾ ਲਾਹਿਆ। ਬਾਬਾ ਗੁਰਮੁਖ ਸਿੰਘ ਜੀ ਪਿਆਰ ਨਾਲ 'ਸਾਊ' ਕਹਿਣ ਲੱਗ ਪਏ ਸਨ। ਬਾਬਾ ਜੀ ਨੇ ਖੜਕ ਸਿੰਘ ਨੂੰ ਕੁੜਤੀ ਦੀ ਬਖਸ਼ਿਸ਼ ਕਰਕੇ ਸੇਵਾ ਸਿਮਰਨ ਵਿੱਚ ਲੀਨ ਕਰਕੇ ਡੇਹਰਾ ਸਾਹਿਬ ਪਠੇਵਿੰਡ (ਗੁਰੂ ਨਾਨਕ ਦੇਵ ਜੀ ਦੇ ਪਿਤਾ ਮਹਿਤਾ ਕਾਲੂ ਜੀ ਦਾ ਜੱਦੀ ਪਿੰਡ, ਨੇੜੇ ਚੋਂਹਲਾ ਸਾਹਿਬ, ਤਰਨਤਾਰਨ) ਦੀ ਸੇਵਾ ਲਈ ਨਿਯੁਕਤ ਕੀਤਾ। ਬਾਬਾ ਖੜਕ ਸਿੰਘ ਜੀ ਨੇ ਪਠੇਵਿੰਡ, ਮਾਤਾ ਭਾਗੋ ਝਬਾਲ ਤੇ ਬੀਬੀ ਵੀਰੋ ਦੇ ਗੁਰਦੁਆਰੇ ਦੀ ਝਬਾਲ ਵਿਖੇ ਸੇਵਾ ਕਰਾਉਣ ਉਪਰੰਤ ਬੀੜ ਬਾਬਾ ਬੁੱਢਾ ਸਾਹਿਬ, ਗੁਰੂ ਕੀ ਵਡਾਲੀ, ਸੰਤ ਸਾਹਿਬ, ਰਾਮਸਰ, ਗੁਰੂ ਰਾਮਦਾਸ ਲੰਗਰ ਹਾਲ, ਬੀੜ ਬਾਬਾ ਬੁੱਢਾ ਸਾਹਿਬ ਤੋਂ ਛਿਹਰਟੇ ਤੋਂ ਹੁੰਦੀ ਹੋਈ ਅਟਾਰੀ ਤੱਕ ਪੱਕੀ ਸੜਕ, ਗੋਇੰਦਵਾਲ ਬਿਆਸ ਦਰਿਆ ਤੇ ਪੁੱਲ, ਬਾਬਾ ਬੁੱਢਾ ਕਾਲਜ, ਦਿਵਾਨ ਹਾਲ, ਇਤਿਆਦਿ ਅਨੇਕਾਂ ਸੇਵਾਵਾਂ ਕਰਵਾਈਆਂ। ਇੱਕ ਪੈਸੇ ਦੇ ਵੀ ਰਵਾਦਾਰ ਨਾ ਹੋਏ। ਬਾਬਾ ਖੜਕ ਸਿੰਘ ਕਾਰ ਸੇਵਾ ਵਾਲਿਆਂ (ਉਪਰੋਕਤ ਵਿਸ਼ਿਆਂ ਦੇ ਬਾਰੇ ਲਿਖਣਾ ਪੂਰੀ-ਪੂਰੀ ਕਿਤਾਬ ਦੀ ਮੰਗ ਕਰਦਾ ਹੈ) ਦਾ ਮਾਨ-ਸਨਮਾਨ ਚਰਮ ਸੀਮਾ ਤੱਕ ਹੋਇਆ।

ਕਾਰ ਸੇਵਾ ਸੰਤਾਂ, ਮਹਾਂਪੁਰਖਾਂ ਦੀ ਰਹਿਨੁਮਾਈ ਸਦਕਾ ਇੱਕ ਅਜਿਹੀ ਸੰਸਥਾ ਦਾ ਰੂਪ ਧਾਰਨ ਕਰ ਗਈ, ਜਿਹੜੀ ਨਿਸ਼ਕਾਮ, ਧਾਰਮਿਕ ਤੇ ਸ਼ਰਧਾ ਭਾਵਨਾ ਨਾਲ ਗੁਰਧਾਮਾਂ, ਸਮਾਜ ਭਲਾਈ ਦੀਆਂ ਸੰਸਥਾਵਾਂ ਤੇ ਵਿੱਦਿਅਕ ਅਦਾਰਿਆਂ ਦੇ ਕਲਿਆਣ ਹਿਤ ਕਾਰਜਸ਼ੀਲ ਰਹੀ। ਨਤੀਜਾ ਕਿ ਅੱਜ ਕਾਰ ਸੇਵਾ ਵਾਲੇ ਬਾਬਿਆਂ ਦਾ ਨਾਮ ਹਰ ਜ਼ੁਬਾਨ ਤੇ ਹੈ। ਇਸ ਦੇ ਵਿਪਰੀਤ ਬਾਬਿਆਂ ਪ੍ਰਤੀ ਦੰਦ ਕਥਾਵਾਂ ਵੀ ਪੂਰੇ ਜੋਰਾਂ ਤੇ ਹਨ। ਸੋ ਇਹ ਜਾਨਣ ਲਈ ਪਿਛੋਕੜ ਵੱਲ ਝਾਤ ਮਾਰਨ ਦੀ ਲੋੜ ਹੈ ਕਿ ਉਹ ਕੀ ਕਾਰਣ ਹਨ, ਜਿਨ੍ਹਾਂ ਬਾਬਿਆਂ ਨੂੰ ਅੰਤਾਂ ਦਾ ਮਾਨ-ਸਨਮਾਨ ਦਿੱਤਾ, ਅੱਜ ਉਹੀ ਮੁਨਕਰ ਹਨ। ਆਖਰ ਕੋਈ ਗੱਲ ਤੇ ਹੈ। ਇਹ ਵਿਰੋਧੀ ਸੁਰਾਂ ਕਿਉਂ ਉੱਠ ਰਹੀਆਂ ਹਨ?

ਇਹ ਗੱਲ ਸੋਲਾਂ ਆਨੇ ਸੱਚ ਹੈ ਕਿ 1903 ਤੋਂ ਲੈ ਕੇ ਹੁਣ ਤੱਕ ਕਾਰ ਸੇਵਾ ਵਾਲੇ ਸੰਤ, ਮਹਾਂਪੁਰਖਾਂ ਨੇ ਵੱਡੇ ਪੱਧਰ ਤੇ ਗੁਰਧਾਮਾਂ ਦੀਆਂ ਸੇਵਾਵਾਂ ਕਰਵਾਈਆਂ। ਇਨ੍ਹਾਂ ਸੰਤ ਮਹਾਂਪੁਰਖਾਂ - ਬਾਬਾ ਗੁਰਮੁਖ ਸਿੰਘ ਪਟਿਆਲੇ ਵਾਲੇ, ਬਾਬਾ ਸਾਧੂ ਸਿੰਘ, ਬਾਬਾ ਸ਼ਾਮ ਸਿੰਘ, ਬਾਬਾ ਝੰਡਾ ਸਿੰਘ, ਬਾਬਾ ਖੜਕ ਸਿੰਘ, ਬਾਬਾ ਸੇਵਾ ਸਿੰਘ, ਬਾਬਾ ਉੱਤਮ ਸਿੰਘ ਆਦਿ ਦੇ ਨਾਮ ਵਰਣਨ ਯੋਗ ਹਨ। ਲੇਕਿਨ ਜੋ ਹੁਣ ਮਹਿਸੂਸ ਕੀਤਾ ਜਾ ਰਿਹਾ ਹੈ ਕਿ ਬਾਬੇ ਕਾਰ ਸੇਵਾ ਦੇ ਨਾਮ ਹੇਠ ਗੁਰਧਾਮਾਂ ਦੀ ਇਤਿਹਾਸਿਕ ਪੁਰਾਤਨਤਾ ਨੂੰ ਢਾਹ ਲਾ ਰਹੇ ਹਨ। ਜੇਕਰ ਇਸੇ ਤਰ੍ਹਾਂ ਜਾਰੀ ਰਿਹਾ ਤਾਂ ਇਹ ਹਰ ਇਤਿਹਾਸਿਕ ਗੁਰਦੁਆਰਾ ਸਾਹਿਬ ਦੇ ਇਤਿਹਾਸਿਕ ਚਿੰਨ੍ਹ ਮਿਟਾ ਕੇ ਵੱਡੇ ਹਾਲ ਖੜ੍ਹੇ ਕਰ ਦੇਣਗੇ। ਨਤੀਜਾ ਕਿ ਆਉਣ ਵਾਲੀਆਂ ਨਸਲਾਂ ਸਬੂਤ ਦੀ ਅਣਹੋਂਦ ਕਰਕੇ ਪੁਰਾਤਨ ਇਤਿਹਾਸ ਤੇ ਯਕੀਨ ਨਹੀਂ ਕਰਨਗੀਆਂ। ਇਹ ਬਿਲਕੁੱਲ ਸੱਚ ਹੈ। ਬਾਬਿਆਂ ਨੇ ਇਤਿਹਾਸਿਕ ਚਿੰਨ੍ਹਾਂ ਨੂੰ ਬੁਰੀ ਤਰ੍ਹਾਂ ਮਿਟਾਇਆ ਹੈ। ਇਤਿਹਾਸ ਦਾ ਮਲੀਆ ਮੇਟ ਕਰ ਦਿੱਤਾ ਹੈ। ਪੁਰਾਤਨ ਮੀਨਾਕਾਰੀਆਂ, ਪੇਂਟਿੰਗਜ਼, ਦਰਵਾਜੇ, ਰੁੱਖ, ਖੂਹ, ਖਰਾਸ, ਚੁੱਲ੍ਹੇ, ਚੌਂਕੇ ਸਭ ਤਬਾਹ ਕਰ ਦਿੱਤੇ ਹਨ। ਇਹ ਦੱਸਣ ਲਈ ਮੇਰੇ ਕੋਲ ਕਈ ਮਿਸਾਲਾਂ ਹਨ।

ਜਦੋਂ ਮਾਛੀਵਾੜੇ ਜਾਈਦਾ ਸੀ, ਜਿਹਨ ਵਿੱਚ ਉਹ ਜੰਗਲ ਹੁੰਦਾ ਸੀ। ਇਸ ਜੰਗਲ ਵਿੱਚ ਇੱਕ ਛੋਟਾ ਜਿਹਾ ਕੋਠਾ ਹੁੰਦਾ ਸੀ। ਸਾਹਮਣੇ ਕਿਸੇ ਤਸੱਵਰ ਵੱਲੋਂ ਬਣਾਈ ਗੁਰੂ ਗੋਬਿੰਦ ਸਿੰਘ ਜੀ ਦੀ ਤਸਵੀਰ ਸੀ, ਜਿਸ ਵਿੱਚ ਜਾਮਾ ਲੀਰੋਲੀਰ ਸੀ। ਪੈਰਾਂ ਵਿਚੋਂ ਲਹੂ ਸਿੰਮ ਰਿਹਾ ਸੀ। ਬਾਹਰ ਉਹ ਜੰਡ ਦਾ ਰੁੱਖ ਸੀ। ਉਹ ਢੀਮ ਸੀ, ਜਿਸ ਥੱਲੇ ਕਲਗੀਆਂ ਵਾਲੇ ਨੇ ਕਕਰੀਲੀ ਬਰਫੀਲੀ ਰਾਤ ਕੱਟੀ ਸੀ। ਦਰਸ਼ਨ ਕਰਕੇ ਸਰੀਰ ਵਿੱਚ ਕਾਂਬਾ ਛਿੜ ਜਾਂਦਾ ਸੀ ਤੇ ਕਈ-ਕਈ ਚਿਰ ਬੰਦਾ ਆਪਣੇ ਆਪ ਵਿੱਚ ਨਹੀਂ ਸੀ ਆਉਂਦਾ। ਬਾਬਿਆਂ ਨੇ ਉਥੇ ਸਾਰੇ ਥਾਂ ਵਿੱਚ ਹਾਲ ਬਣਾ ਦਿੱਤਾ ਤੇ ਜੰਡ ਦਾ ਰੁੱਖ ਬਾਹਰ ਕੱਢ ਦਿੱਤਾ ਜਿਵੇਂ

ਕੋਈ ਆਮ ਰੁੱਖ ਹੋਵੇ। ਮਹੱਤਤਾ ਤੇ ਸਾਰੀ ਜੰਡ ਦੀ ਹੈ। ਜੇਕਰ ਵੱਡੇ ਹਾਲ ਬਣਵਾਉਣ ਵਾਲੇ ਨੂੰ ਸੇਵਾਦਾਰ ਕਹਾਂਗੇ ਤਾਂ ਇਤਿਹਾਸਿਕ ਚਿੰਨ੍ਹ ਮਿਟਾਉਣ ਵਾਲੇ ਨੂੰ ਕੀ ਕਹਾਂਗੇ?

ਬੀੜ ਬਾਬਾ ਬੁੱਢਾ ਸਾਹਿਬ, ਜਿਥੇ ਹੁਣ ਪੈਰ ਧੋਈਦੇ ਹਨ। ਸੱਜੇ ਪਾਸੇ ਖਰਾਸ ਸੀ, ਖੱਬੇ ਹੱਥ ਡਿਉਢੀ ਸੀ, ਅੰਦਰ ਵਾਰ 12'×12' ਦੀ ਕੱਚੀ ਕੁਟੀਆ ਸੀ। ਖੂਹ ਸੀ। ਘਣੇ ਰੁੱਖ ਸਨ। ਅੱਜ ਉਥੇ ਕੁਝ ਵੀ ਨਹੀਂ। ਕੀ ਖਰਾਸ, ਕੁਟੀਆ ਸਾਂਭੇ ਨਹੀਂ ਸਨ ਜਾ ਸਕਦੇ? ਬਾਬੇ ਇੱਕ ਵਾਰੀ ਸਾਂਭਣ ਦਾ ਖਿਆਲ ਤੇ ਮਨ ਵਿੱਚ ਲਿਆਉਂਦੇ, ਸੰਗਤਾਂ ਸੋਨੇ ਨਾਲ ਮੜ੍ਹ ਦੇਂਦੀਆਂ। ਅਨਬਰੇਨਬਲ ਸ਼ੀਸ਼ੇ ਵਿੱਚ ਜੜ ਦੇਂਦੀਆਂ। ਪਰ ਜੋ ਹੁਣ ਖਤਮ ਹੋ ਗਿਆ, ਉਹ ਵਾਪਸ ਕਿਥੋਂ ਆਵੇ?

ਦਰਬਾਰ ਸਾਹਿਬ ਅੰਮ੍ਰਿਤਸਰ, ਜਿੱਥੇ ਦਿਵਾਨ ਹਾਲ ਹੈ, ਇੱਥੇ ਨਿੱਕੇ-ਨਿੱਕੇ ਥੜ੍ਹੇ ਬਣੇ ਹੋਏ ਸਨ। ਉੱਪਰ ਨਿੱਕੇ ਨਿਸ਼ਾਨ ਸਾਹਿਬ ਸਨ। ਉਨ੍ਹਾਂ ਥੜ੍ਹਿਆਂ ਤੇ ਉਨ੍ਹਾਂ ਸ਼ਹੀਦਾਂ ਦੇ ਨਾਮ ਲਿਖੇ ਹੋਏ ਸਨ, ਜੋ ਦਰਬਾਰ ਸਾਹਿਬ ਦੀ ਰਾਖੀ ਕਰਦੇ ਸ਼ਹੀਦ ਹੋ ਗਏ ਸਨ। ਬਾਬਿਆਂ ਚੁੱਕ ਵੱਡਾ ਹਾਲ ਬਣਾ ਦਿੱਤਾ। ਸ਼ਹੀਦ ਸਿੰਘਾਂ ਦਾ ਨਾਮ ਇੱਕ ਨਿੱਕੀ ਜਿਹੀ ਬੁਰਜੀ 'ਤੇ ਲਿਖ ਦਿੱਤਾ। ਬੱਸ ਠੀਕ ਕਰ ਦਿੱਤਾ, ਸਮਝ ਲਿਆ। ਫਿਰ ਪਰਿਕਰਮਾ ਵਿੱਚ ਦੱਖਣੀ ਪੱਛਮੀ ਨੁੱਕਰ ਵਿੱਚ ਬਾਬਾ ਦੀਪ ਸਿੰਘ ਸ਼ਹੀਦ ਜਿਥੇ ਪੁੱਜ ਕੇ ਸ਼ਹੀਦ ਹੋਏ ਸਨ, ਉਥੇ ਪਹਿਲਾਂ ਨਿੱਕਾ ਥੜ੍ਹਾ ਸੀ, ਫਿਰ ਥੜ੍ਹਾ ਹਟਾ ਦਿੱਤਾ ਗਿਆ, ਕਾਲੀਆਂ ਸਿਲਾਂ ਨਾਲ ਨਿਸ਼ਾਨਦੇਹੀ ਕਰ ਦਿੱਤੀ ਗਈ। ਉਥੇ ਸੇਹਰੇ ਪਏ ਹੁੰਦੇ ਸਨ। ਸੰਗਤਾਂ ਪਾਸੇ ਹੱਟ ਕੇ ਲੰਘਦੀਆਂ ਸਨ। ਜੂਨ 1984 ਦਾ ਐਕਸ਼ਨ ਹੋਇਆ, ਪਰਿਕਰਮਾ ਦੀ ਸੇਵਾ ਬਾਬੇ ਹਰਬੰਸ ਸਿੰਘ ਦਿੱਲੀ ਵਾਲੇ ਨੇ ਕਰਵਾਈ। ਉਸ ਮਹਾਸ਼ੇ ਨੇ ਉਹ ਨਿਸ਼ਾਨਦੇਹੀ ਵੀ ਖਤਮ ਕਰ ਦਿੱਤੀ ਤੇ ਇੱਕ ਪਾਸੇ ਜਿੱਥੇ ਸ਼ਹੀਦਾਂ ਦਾ ਬੁੰਗਾ ਸੀ, ਉਸ ਨੂੰ ਕਹਿ ਦਿੱਤਾ, ਇਹ ਜਗ੍ਹਾ ਹੈ। ਉਹ ਨਿਯਤ ਕਰਵਾ ਦਿੱਤੀ। ਅੱਜ ਸੰਗਤਾਂ ਉਸੇ ਥਾਂ ਤੋਂ ਬਾਬਾ ਦੀਪ ਸਿੰਘ ਜੀ ਦੇ ਸਿਰ ਤੇ ਪੈਰ ਰੱਖ ਰੱਖ ਤੁਰੀਆਂ ਜਾਂਦੀਆਂ ਹਨ। ਲੇਕਿਨ ਜਿਨ੍ਹਾਂ ਨੂੰ ਪਤਾ ਹੈ ਉਹ ਪਾਸੇ ਹੋ ਕੇ ਲੰਘਦੇ ਹਨ। ਅੱਜ ਜੇਕਰ ਇਸੇ ਬਾਬੇ ਨੂੰ ਪੁੱਛਿਆ ਜਾਏ ਕਿ ਤੂੰ ਇਸ ਤਰ੍ਹਾਂ ਕਿਉਂ ਕੀਤਾ? ਉਹ ਕੀ ਉੱਤਰ ਦੇਵੇਗਾ? ਉਸ ਕੋਲ ਇਤਿਹਾਸ ਮਿਟਾਉਣ ਦਾ ਬੱਲ ਤਾਂ ਆ ਗਿਆ, ਕੀ ਉਸ ਕੋਲ ਹੁਣ ਬੱਲ ਹੈ ਕਿ ਉਸੇ ਜਗ੍ਹਾ ਮੁੜ ਨਿਸ਼ਾਨਦੇਹੀ ਕਰੇ?

ਬਾਬਾ ਅਟੱਲ ਗੁਰਦੁਆਰਾ ਸਾਹਿਬ ਦੀ ਪਹਿਲੀ ਮੰਜਲ ਵਿੱਚ ਕਮਾਲ ਦੀਆਂ ਪੇਂਟਿੰਗਜ਼ ਸਨ, ਬਾਬੇ ਜਗਤਾਰ ਸਿੰਘ[3] ਦੇ ਸੇਵਾਦਾਰ ਅਮਰੀਕ ਸਿੰਘ ਨੇ ਉਹ ਖਤਮ ਕਰਵਾ ਦਿੱਤੀਆਂ ਤੇ ਉਥੇ ਬਾਥਰੂਮ ਟਾਇਲਾਂ ਲੁਆ ਦਿੱਤੀਆਂ। ਇਹ ਵੀ ਕੋਈ ਕਰਤੂਤ ਹੈ?

ਸੁਲਤਾਨਪੁਰ ਲੋਧੀ ਇਸੇ ਅਮਰੀਕ ਸਿੰਘ ਨੇ ਬੇਬੇ ਨਾਨਕੀ ਦਾ ਘਰ ਸਿਰੋਂ ਹੀ ਡਿਗਵਾ ਦਿੱਤਾ। ਲੋਕਾਂ ਰੌਲਾ ਪਾਇਆ। ਜਨਾਨੀਆਂ ਆ ਕੇ ਪਿੱਟੀਆਂ, ਰੋਈਆਂ, ਅਗੋਂ ਕਹਿ ਦਿੱਤਾ, ਘਰ ਆਪੇ ਡਿੱਗ ਪਿਆ - ਕੀ ਇਹ ਕੋਈ ਉੱਤਰ ਬਣਦਾ ਹੈ?

ਇਸ ਤਰ੍ਹਾਂ ਬਹੁਤ ਮਿਸਾਲਾਂ ਦਿੱਤੀਆਂ ਜਾ ਸਕਦੀਆਂ ਹਨ, ਪਰ ਦੇਗ ਵਿੱਚੋਂ ਦਾਣਾ ਟੋਹਣ ਵਾਂਗ ਇੰਨਾ ਹੀ ਕਾਫ਼ੀ ਹੈ। ਪਿਛਲੇ ਸਮੇਂ ਵੱਲ ਵੇਖਿਆ ਜਾਏ ਤਾਂ ਇਹ ਕੁਹਾੜਾ ਨਿੱਕਾ ਨਿੱਕਾ ਵਜਦਾ ਆ ਰਿਹਾ ਹੈ। ਪਰ ਇਸ ਵਿੱਚ ਨਿਰਾ ਪੁਰਾ ਬਾਬਿਆਂ ਦਾ ਕਸੂਰ ਨਹੀਂ ਹੈ। ਇਸ ਲਈ ਜਿੰਨੇ ਬਾਬੇ ਜ਼ਿੰਮੇਵਾਰ ਹਨ,

---

3. ਬਾਬੇ ਜਗਤਾਰ ਸਿੰਘ ਨੂੰ ਰਾਮਦਾਸ ਗੁਰਦੁਆਰਾ ਤੱਪ ਸਥਾਨ ਦੀ ਸੇਵਾ ਦਿੱਤੀ ਗਈ। ਇਸ ਸਥਾਨ ਤੇ ਬਹੁਤ ਚੌੜੀਆਂ ਕੰਧਾਂ ਸਨ, ਜਿਨ੍ਹਾਂ ਉੱਪਰ ਘੋੜੇ ਦੌੜ ਸਕਦੇ ਸਨ, ਉਨ੍ਹਾਂ ਦਾ ਮਲੀਆ ਮੇਟ ਤੇ ਸ਼੍ਰੋਮਣੀ ਕਮੇਟੀ ਨੇ ਹੀ ਕਰ ਦਿੱਤਾ ਸੀ। ਉੱਥੇ ਇੱਕ 'ਦਮਦਮਾ' ਨਾਮ ਦੀ ਬਿਲਡਿੰਗ ਹੈ, ਜਿਥੇ ਬਾਬਾ ਬੁੱਢਾ ਜੀ ਦੀਆਂ ਵੰਸ਼ਜ ਹਥਿਆਰ ਇਤਿਆਦਿ ਸੰਭਾਲਦੀਆਂ ਰਹੀਆਂ। ਉੱਪਰ ਮਹਾਰਾਜਾ ਸ਼ਾਮ ਸਿੰਘ ਪੁੱਤਰ ਭਾਈ ਗੁਰਬਖਸ਼ ਸਿੰਘ ਉਰਫ ਭਾਈ ਰਾਮਕੁੰਵਰ ਜੀ, ਪੰਜਵੀਂ ਵੰਸ਼ ਬਾਬਾ ਬੁੱਢਾ ਸਾਹਿਬ ਜੀ, ਦੋਹਤਾ ਬਾਬਾ ਆਲਾ ਸਿੰਘ ਪਟਿਆਲਾ ਜਿਸ ਦੀ ਬੇਟੀ ਮਹਾਰਾਜਾ ਸ਼ਾਮ ਸਿੰਘ ਨਾਲ ਵਿਆਹੀ ਸੀ, ਦੀ ਸਮਾਧ ਹੈ। ਇਹ ਕਮਾਲ ਦੀ ਚੀਜ਼ ਹੈ। ਵਿੱਚ ਹੀ ਇੱਕ ਨੁਕਰ ਵਿੱਚ ਖੂਹ ਹੈ। ਉੱਪਰ ਧੁਰ ਛੱਤ ਤੇ ਇੱਕ ਭੌਣੀ ਹੈ, ਇਸ ਨੂੰ ਅਸਮਾਨੀ ਤਾਰਾ ਖੂਹੀ ਕਹਿੰਦੇ ਹਨ, ਜੋ ਬਾਬੇ ਦੇ ਕਹਿਰ ਤੋਂ ਬੱਚ ਜਾਏ।

ਉਸ ਤੋਂ ਕਿਤੇ ਵੱਧ ਸ਼੍ਰੋਮਣੀ ਕਮੇਟੀ ਜ਼ਿੰਮੇਵਾਰ ਹੈ। ਬਾਬੇ ਆਪਣੇ ਆਪਕਿਸੇ ਸਥਾਨ ਤੇ ਤਾਂ ਚਲੇ ਨਹੀਂ ਜਾਂਦੇ। ਇਹ ਕਮੇਟੀ ਭੇਜਦੀ ਹੈ। ਬਕਾਇਦਾ ਜੋ ਬਨਣਾ ਹੁੰਦਾ ਹੈ, ਨਕਸ਼ਾ ਪਾਸ ਕਰਦੀ ਹੈ। ਵੇਖੋ ਬਾਬੇ ਤਾਂ ਅਨਪੜ੍ਹ ਹਨ। ਬਾਬਿਆਂ ਨੂੰ ਤਾਂ ਸਿਵਾਏ ਸੰਗਤਾਂ ਤੋਂ ਪੈਸਾ ਇਕੱਠਾ ਕਰਨ ਅਤੇ ਬਿਲਡਿੰਗਾਂ ਤੇ ਲੁਆਉਣ ਤੋਂ ਬਿਨਾਂ ਕੋਈ ਕੰਮ ਆਉਂਦਾ ਨਹੀਂ। ਨਾ ਇਹ ਇਤਿਹਾਸਕਾਰ ਹਨ, ਨਾ ਇਹ ਇੰਨੇ ਸੂਝਵਾਨ ਹਨ। ਬਾਬਿਆਂ ਨੂੰ ਕੀ ਲੋੜ ਹੈ, ਆਪਣੀ ਬਦਨਾਮੀ ਕਰਾਉਣ ਦੀ? ਇਸ ਦੀ ਮਿਸਾਲ ਜਦੋਂ ਬਾਬਾ ਜਗਤਾਰ ਸਿੰਘ ਨੇ ਰਾਮਦਾਸ ਦੇ ਤੱਪ ਸਥਾਨ ਦੀ ਸੇਵਾ ਮਿਲੀ, ਉਹ ਉਦੋਂ ਪੈਸਾ ਇਕੱਠਾ ਕਰਨ ਲਈ ਵਿਦੇਸ਼ ਦੇ ਫੇਰੇ ਤੋਰੇ ਤੇ ਸੀ। ਮੈਂ ਫੋਨ ਕੀਤਾ ਤੇ ਕਿਹਾ, ਬਾਬਾ ਜੀ, ਵੇਖਿਓ, ਦਮਦਮਾ ਨਾ ਢਾਹਿਉ, ਇਹ ਬਹੁਤ ਇਤਿਹਾਸਿਕ ਜੇ,' ਅਗੋਂ ਉੱਤਰ ਮਿਲਿਆ, "ਠੀਕ ਹੈ, ਬੀਬੀ ਜੀ, ਸਾਨੂੰ ਇਸ ਬਾਰੇ ਕੋਈ ਗਿਆਨ ਨਹੀਂ, ਤੁਸੀਂ ਲਿਖ ਕੇ ਭੇਜ ਦਿਉ, ਕੁਝ ਸਾਨੂੰ ਵੀ ਪਤਾ ਲੱਗੇ।" ਮੈਂ ਹੁਣ ਤੱਕ ਲਿਖ ਕੇ ਨਹੀਂ ਭੇਜਿਆ ਪਰ ਬਾਬਿਆਂ ਨੇ 'ਦਮਦਮਾ' ਨਹੀਂ ਢਾਹਿਆ। ਜੇਕਰ ਮੇਰੇ ਨਿੱਕਾ ਜਿਹਾ ਕਹਿਣ ਤੇ ਉਨ੍ਹਾਂ ਨੇ ਦਮਦਮੇ ਦਾ ਨੁਕਸਾਨ ਨਹੀਂ ਕੀਤਾ ਜਦਕਿ ਮੇਰੀ ਕੋਈ ਵੁਕਤ ਵੀ ਨਹੀਂ ਹੈ। ਫਿਰ ਉਹ ਸ਼੍ਰੋਮਣੀ ਕਮੇਟੀ, ਜੋ ਸਿੱਖਾਂ ਦੀ ਸਰਵ ਉੱਚ ਸੰਸਥਾ ਹੈ, ਇਹੀ ਸਾਰੇ ਹੋ ਰਹੇ ਨੁਕਸਾਨ ਦੀ ਜ਼ਿੰਮੇਵਾਰ ਹੈ।

ਮੈਂ ਆਪ ਦੋ ਤਿੰਨ ਵਾਰੀ ਪੱਤਰ ਲਿਖ ਚੁੱਕੀ ਹਾਂ, ਅਖਬਾਰ ਵਿੱਚ ਆਰਟੀਕਲ ਦੇ ਚੁੱਕੀ ਹਾਂ, *ਸੰਤ ਸਿਪਾਹੀ* ਮੈਗਜ਼ੀਨ ਵਿੱਚ 'ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਦੇ ਨਾਮ ਖੁੱਲ੍ਹੀ ਚਿੱਠੀ' ਲਿਖ ਕੇ ਸਭ ਵੇਰਵੇ ਦੇ ਚੁੱਕੀ ਹਾਂ, ਇੱਕ ਇਤਿਹਾਸਕਾਰਾਂ ਦੀ ਕਮੇਟੀ ਬਣਾਉਣ ਦੀ ਸਿਫਾਰਿਸ਼ ਕਰ ਚੁੱਕੀ ਹਾਂ, ਪਰ ਹੁਣ ਤੱਕ ਕੋਈ ਅਮਲ ਨਹੀਂ ਹੋਇਆ।

ਇਹ ਵੀ ਠੀਕ ਹੈ ਕਿ ਬਾਬੇ ਮਾਇਆਧਾਰੀ ਹੋ ਗਏ ਹਨ। ਮਾਇਆਧਾਰੀ ਅੰਨ੍ਹੇ ਬੋਲੇ ਹੋ ਕੇ ਰੋਲ ਘਚੋਲੇ ਵੀ ਹੋ ਰਹੇ ਹਨ। ਹਰ ਨਵੀਂ ਗੱਡੀ ਪਹਿਲਾਂ ਬਾਬਿਆਂ ਕੋਲ ਪਹੁੰਚ ਜਾਂਦੀ ਹੈ। ਪਿਛਲੇ ਕੁਝ ਸਾਲਾਂ ਵਿੱਚ ਬਾਬਿਆਂ ਨੇ ਵੇਖਿਆ ਕਿ ਲੋਕੀ ਗੱਲਾਂ ਕਰਨ ਲੱਗ ਪਏ ਹਨ। ਇਸ ਲਈ ਇਹ ਸਕੂਲਾਂ, ਕਾਲਜਾਂ, ਹਸਪਤਾਲਾਂ ਦੀਆਂ ਇਮਾਰਤਾਂ ਬਣਵਾਉਣ ਵੱਲ ਹੋ ਗਏ ਹਨ। ਬਾਬਿਆਂ ਨੇ ਅਰਬਾਂ ਰੁਪਿਆਂ ਦੀਆਂ ਇਮਾਰਤਾਂ ਤਿਆਰ ਕਰਕੇ ਸ਼੍ਰੋਮਣੀ ਕਮੇਟੀ ਨੂੰ ਦੇ ਦਿੱਤੀਆਂ ਹਨ। ਸ਼੍ਰੋਮਣੀ ਕਮੇਟੀ ਦੀ ਆਮਦਨ ਹਜ਼ਾਰਾਂ ਗੁਣਾਂ ਵੱਧ ਚੁੱਕੀ ਹੈ।

ਜੇਕਰ ਬਾਬਿਆਂ ਨੇ ਕੋਈ ਨੁਕਸਾਨ ਕੀਤਾ ਤਾਂ ਇਹ ਗਲਤੀ ਸ਼੍ਰੋਮਣੀ ਕਮੇਟੀ ਸਿਰ ਆਉਂਦੀ ਹੈ, ਕਿਉਂ ਚੁੱਪ ਰਹੀ? ਕਿਉਂ ਨਹੀਂ ਸੇਧ ਦਿੱਤੀ? ਕਿਉਂ ਇਨ੍ਹਾਂ ਇਤਿਹਾਸਕਾਰਾਂ ਨਾਲ ਰਾਬਤਾ ਨਹੀਂ ਰੱਖਿਆ? ਅਸੀਂ ਅਰਦਾਸ ਵਿੱਚ 'ਬੁੰਗਿਆਂ' ਦਾ ਨਾਮ ਲੈਂਦੇ ਹਾਂ। ਕਿਥੇ ਗਏ ਬੁੰਗੇ? ਕੀਹਨੇ ਢੁਆਏ ਬੁੰਗੇ? ਪਰਿਕਰਮਾ ਵਿੱਚ 79 ਬੁੰਗੇ ਸਨ ਪਰ ਹੁਣ ਅਕਾਲ ਬੁੰਗਾ ਤੇ ਰਾਮਗੜ੍ਹੀਆਂ ਦੇ ਬੁੰਗੇ ਤੋਂ ਬਿਨਾਂ ਕੋਈ ਨਹੀਂ ਹੈ। ਸੋ ਇਸ ਸਭ ਦੇ ਨੁਕਸਾਨ ਦੇ ਜ਼ਿੰਮੇਵਾਰ ਕਾਰ ਸੇਵਾ ਵਾਲੇ ਬਾਬੇ ਘੱਟ ਤੇ ਸ਼੍ਰੋਮਣੀ ਕਮੇਟੀ ਜ਼ਿਆਦਾ ਹੈ। ਸੋ ਸੁਚੇਤ ਹੋਣ ਦੀ ਲੋੜ ਹੈ।

# ਧਰਮ ਅਤੇ ਜਾਤ-ਪਾਤ

*ਮਨਵਿੰਦਰ ਸਿੰਘ**

ਧਰਮ ਅਤੇ ਸਮਾਜ ਦਾ ਆਪਸ ਵਿੱਚ ਗਹਿਰਾ ਸਬੰਧ ਹੈ। ਕਿਸੇ ਵੀ ਜਗ੍ਹਾ ਦਾ ਸਮਾਜਿਕ ਮਾਹੌਲ ਉਥੋਂ ਦੇ ਧਰਮ ਉੱਪਰ ਆਪਣਾ ਪ੍ਰਭਾਵ ਜ਼ਰੂਰ ਛੱਡਦਾ ਹੈ। ਠੀਕ ਬਿਲਕੁਲ ਇਸੇ ਤਰ੍ਹਾਂ ਧਰਮ ਵੀ ਸਮਾਜ ਨੂੰ ਆਪਣੇ ਢੰਗ ਨਾਲ ਜ਼ਰੂਰ ਪ੍ਰਭਾਵਿਤ ਕਰਦਾ ਹੈ। ਲੋਕ ਖੁਦ ਹੀ ਉਸ ਧਰਮ ਨੂੰ ਨਕਾਰ ਦਿੰਦੇ ਹਨ, ਜਿਹੜਾ ਉਨ੍ਹਾਂ ਦੀਆਂ ਸਮੱਸਿਆਵਾਂ ਨੂੰ ਦੂਰ ਕਰਨ ਵਿੱਚ ਅਸਫ਼ਲ ਰਿਹਾ ਹੋਵੇ ਅਤੇ ਸੱਚਾ ਧਰਮ ਉਹੀ ਹੈ ਜਿਹੜਾ ਸਮਾਜ ਨੂੰ ਸਹੀ ਦਿਸ਼ਾ ਦੇ ਕੇ ਉਸ ਨੂੰ ਬਦਲਣ ਲਈ ਮਜ਼ਬੂਰ ਕਰ ਦੇਵੇ।

ਭਾਰਤੀ ਸਮਾਜ ਵਿੱਚ ਜਾਤ-ਪਾਤ ਦੀ ਪ੍ਰਥਾ ਸਮਾਜਿਕ ਨਾ ਬਰਾਬਰੀ ਅਤੇ ਅਨਿਆਂ ਉੱਪਰ ਆਧਾਰਿਤ ਸੀ, ਜਿਸ ਵਿੱਚ ਬ੍ਰਾਹਮਣਵਾਦ ਨੇ ਇਹ ਸਿਧਾਂਤ ਕਾਇਮ ਕੀਤਾ ਕਿ ਮਨੁੱਖ ਆਪਣੇ ਗੁਣ-ਔਗੁਣਾਂ ਕਰਕੇ ਨਹੀਂ ਸਗੋਂ ਜਨਮ ਕਰਕੇ ਉੱਚੇ ਜਾਂ ਨੀਵੇਂ ਹਨ ਅਤੇ ਇਸ ਫ਼ਰਕ ਨੂੰ ਕੋਈ ਨਹੀਂ ਮਿਟਾ ਸਕਦਾ।

ਵੇਦਾਂ ਦੇ ਸਮੇਂ ਤੋਂ ਹੀ ਭਾਰਤੀ ਸਮਾਜ ਚਾਰ ਵਰਣਾਂ ਵਿੱਚ ਵੰਡਿਆ ਹੋਇਆ ਸੀ। ਵਰਣ ਤੋਂ ਭਾਵ ਹੈ ਰੰਗ। ਇਸ ਪ੍ਰਥਾ ਨੂੰ 'ਦੈਵੀ' ਘੋਸ਼ਿਤ ਕੀਤਾ ਗਿਆ ਸੀ ਕਿਉਂਕਿ *ਰਿਗਵੇਦ* ਅਨੁਸਾਰ ਬ੍ਰਾਹਮਣ ਬ੍ਰਹਮਾ ਦੇ ਮੂੰਹ ਤੋਂ, ਕਸ਼ੱਤਰੀ ਬਾਹਵਾਂ ਤੋਂ, ਵੈਸ਼ ਪੱਟਾਂ ਤੋਂ ਅਤੇ ਸ਼ੂਦਰ ਬ੍ਰਹਮਾਂ ਦੇ ਪੈਰਾਂ ਤੋਂ ਪੈਦਾ ਹੋਏ ਹਨ।[1]

ਚਾਰੇ ਵਰਣਾਂ ਦੇ ਕੰਮ ਵੀ ਨਿਰਧਾਰਿਤ ਕੀਤੇ ਗਏ। ਬ੍ਰਾਹਮਣ ਦੀ ਉਤਪਤੀ ਬ੍ਰਹਮਾ ਦੇ ਮੁੱਖ ਤੋਂ ਹੋਈ ਅਤੇ ਇਸ ਲਈ ਉਸਦਾ ਕੰਮ ਹੈ ਗੁਰੂ ਅਤੇ ਅਧਿਆਪਕ ਦੇ ਰੂਪ ਵਿੱਚ ਬੋਲਣਾ ਅਤੇ ਦੂਜੇ ਵਿਅਕਤੀਆਂ ਨੂੰ ਸਿੱਖਿਅਤ ਕਰਨਾ। ਕਿਉਂਕਿ ਬਾਹਵਾਂ ਸ਼ਕਤੀ ਦੀਆਂ ਸੂਚਕ ਹਨ, ਇਸ ਲਈ ਖੱਤਰੀਆਂ ਦਾ ਕੰਮ ਸ਼ਾਸਨ ਚਲਾਉਣਾ ਅਤੇ ਸ਼ਾਸਤਰ ਧਾਰਨ ਕਰਕੇ ਸਮਾਜ ਦੀ ਰੱਖਿਆ ਕਰਨਾ ਹੈ। ਵੈਸ਼ਾਂ ਦਾ ਕੰਮ ਖੇਤੀ ਅਤੇ ਵਿਉਪਾਰ ਦੁਆਰਾ ਸੰਪਤੀ ਦਾ ਉਤਪਾਦਨ ਕਰਨਾ ਹੈ। ਸ਼ੂਦਰਾਂ ਦਾ ਕੰਮ ਸੇਵਾ ਦੁਆਰਾ ਸਮਾਜ ਦੇ ਭਾਰ ਨੂੰ ਢੋਣਾ ਹੈ।

ਹਿੰਦੂਆਂ ਦੇ ਚਾਰ ਵਰਣਾਂ ਤੋਂ ਇਲਾਵਾ ਇੱਕ ਹੋਰ ਜਾਤ ਸੀ। ਇਹ ਜਾਤ ਸੀ ਅਛੂਤ, ਜਿਨ੍ਹਾਂ ਦੀ ਗਿਣਤੀ ਕਿਸੇ ਵਰਣ ਵਿੱਚ ਨਹੀਂ ਹੁੰਦੀ ਸੀ। ਅਛੂਤ ਉਨ੍ਹਾਂ ਨੂੰ ਕਿਹਾ ਜਾਂਦਾ ਸੀ, ਜਿਹੜੇ ਅੰਤਰੀਵੀ ਗੁਣਾਂ ਕਰਕੇ ਦੂਸ਼ਿਤ, ਕਲੰਕਤ ਅਤੇ ਜਾਤ-ਪਾਤ ਦੇ ਰੁਤਬੇ ਤੋਂ ਬਾਹਰ ਹੁੰਦੇ ਸਨ।[2] ਅਛੂਤ ਅਪਵਿੱਤਰ ਸਮਝੇ ਜਾਂਦੇ ਸਨ। ਉਨ੍ਹਾਂ ਦੀ ਹਾਜ਼ਰੀ ਨਾਲ ਵਾਤਾਵਰਣ ਦੂਸ਼ਿਤ ਹੋਣ ਦਾ ਵਿਸ਼ਵਾਸ ਸੀ। ਇਨ੍ਹਾਂ ਲੋਕਾਂ ਵਿੱਚ ਮੈਲਾ ਢੋਣ ਵਾਲੇ, ਚਮੜੇ ਦਾ ਕੰਮ ਕਰਨ ਵਾਲੇ, ਨਾਈ, ਧੋਬੀ, ਤੇਲੀ, ਮਿੱਟੀ ਦੇ ਬਰਤਨ ਬਣਾਉਣ ਵਾਲੇ ਸਨ।

ਇਥੋਂ ਤੱਕ ਕਿ ਇਨ੍ਹਾਂ ਚਾਰੇ ਵਰਣਾਂ ਦੇ ਰੰਗ ਅਤੇ ਗੁਣ ਵੀ ਨਿਯਤ ਕਰ ਦਿੱਤੇ ਗਏ, ਉਦਾਹਰਣ ਲਈ ਬ੍ਰਾਹਮਣ, ਖੱਤਰੀ, ਵੈਸ਼ ਤੇ ਸ਼ੂਦਰ ਲਈ ਰੰਗ ਕ੍ਰਮਵਾਰ ਸਫ਼ੈਦ, ਲਾਲ, ਪੀਲਾ ਅਤੇ ਕਾਲਾ ਅਤੇ ਇਸੇ ਤਰ੍ਹਾਂ ਇਨ੍ਹਾਂ ਦੇ ਗੁਣ-ਬ੍ਰਾਹਮਣ ਲਈ ਸਾਤਵਿਕ (ਸੱਚ, ਨੇਕੀ ਅਤੇ ਅਕਲਮੰਦੀ), ਖੱਤਰੀ ਅਤੇ ਵੈਸ਼

---

* ਲੈਕਚਰਾਰ, ਗੁਰੂ ਨਾਨਕ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।

1. *ਰਿਗਵੇਦ*, 10.90.12.
2. *International Encyclopaedia of Social Sciences*, Vol. 2, p. 37.

ਦੇ ਗੁਣ ਰਾਜਸਿਕ (ਭੋਗ-ਸੁਆਦ) ਅਤੇ ਸ਼ਦਰ ਲਈ ਤਾਮਸਿਕ ਗੁਣ (ਆਲਸ, ਭੋਗ, ਸੁਆਦ ਰਹਿਤ) ਦੱਸੇ ਗਏ।

ਵੈਦਿਕ-ਕਾਲ ਭਾਰਤੀ ਇਤਿਹਾਸ ਦਾ ਸਭ ਤੋਂ ਪੁਰਾਤਨ ਕਾਲ ਹੈ। ਬਹੁਤੇ ਵਿਦਵਾਨਾਂ ਨੇ ਇਸ ਕਾਲ ਦਾ ਆਰੰਭ ਈਸਾ ਤੋਂ ਦੋ ਹਜ਼ਾਰ ਵਰ੍ਹੇ ਪਹਿਲਾਂ ਤੋਂ ਮੰਨਿਆ ਹੈ। ਵੈਦਿਕ-ਕਾਲ ਦੀ ਵਰਣ-ਵਿਵਸਥਾ ਸਖ਼ਤ ਨਹੀਂ ਸੀ। ਬਲਕਿ ਕੋਈ ਵੀ ਆਪਣੇ ਪੇਸ਼ੇ ਦੇ ਆਧਾਰ ਉੱਤੇ ਆਪਣਾ ਵਰਣ ਬਦਲ ਸਕਦਾ ਸੀ।

ਵੈਦਿਕ-ਕਾਲ ਤੋਂ ਬਾਅਦ ਉਪਨਿਸ਼ਦਾਂ ਦਾ ਸਮਾਂ ਆਉਂਦਾ ਹੈ, ਜਿਸਨੂੰ ਉੱਤਰ-ਵੈਦਿਕ ਕਾਲ ਕਿਹਾ ਜਾਂਦਾ ਹੈ। ਇਹ ਸਮਾਂ ਲੱਗਭੱਗ ਈਸਾ ਤੋਂ 600 ਸਾਲ ਪਹਿਲਾਂ ਤੋਂ ਲੈ ਕੇ ਤੀਜੀ ਸਦੀ ਦੇ ਅੰਤ ਤੱਕ ਆਉਂਦਾ ਹੈ। ਇਸ ਸਮੇਂ ਵਰਣ ਦਾ ਸਥਾਨ ਜਾਤੀ ਨੇ ਲੈ ਲਿਆ। ਧਿਆਨਯੋਗ ਹੈ ਕਿ ਜਿਥੇ ਵਰਣ ਕਿੱਤੇ ਨਾਲ ਸੰਬੰਧਿਤ ਸੀ, ਉਥੇ ਜਾਤ ਦਾ ਸਬੰਧ ਜਨਮ ਉੱਤੇ ਆਧਾਰਿਤ ਮੰਨਿਆ ਗਿਆ। ਜਾਤ ਸ਼ਬਦ ਦਾ ਅਰਥ ਵੀ ਜਨਮ ਹੈ। ਅੰਗਰੇਜ਼ੀ ਵਿੱਚ ਇਸ ਲਈ Caste ਸ਼ਬਦ ਵਰਤਿਆ ਜਾਂਦਾ ਹੈ। ਇਸ ਤਰ੍ਹਾਂ ਜਾਤ ਨੂੰ ਜਨਮ ਆਧਾਰਿਤ ਮੰਨਿਆ ਗਿਆ ਹੈ।

ਤੀਜੀ ਸਦੀ ਤੋਂ ਲੈ ਕੇ ਗਿਆਰ੍ਹਵੀਂ ਸਦੀ ਤੱਕ ਜਾਤੀ-ਪ੍ਰਥਾ ਦੇ ਨਿਯਮਾਂ ਵਿੱਚ ਕਠੋਰਤਾ ਆ ਗਈ। ਬ੍ਰਾਹਮਣਾਂ ਦਾ ਸਥਾਨ ਬਹੁਤ ਉੱਚਾ ਹੋ ਗਿਆ। ਉਹ ਈਸ਼ਵਰ ਅਤੇ ਮਨੁੱਖ ਵਿਚਾਲੇ ਇੱਕ ਕੜੀ ਦੇ ਰੂਪ ਵਿੱਚ ਮੰਨੇ ਜਾਣ ਲੱਗੇ। ਇਸ ਸਮੇਂ *ਮਨੂੰਸਿਮ੍ਰਤੀ* ਦੇ ਨਿਯਮ ਵਿਵਹਾਰ ਵਿੱਚ ਸਵੀਕਾਰ ਕਰ ਲਏ ਗਏ।

ਗਿਆਰ੍ਹਵੀਂ ਤੋਂ ਸਤਾਰ੍ਹਵੀਂ ਸਦੀ ਤੱਕ ਮੱਧਕਾਲ ਦਾ ਸਮਾਂ ਹੈ, ਜਿਸ ਵਿੱਚ ਹਮਲਾਵਰਾਂ ਦੇ ਰੂਪ ਵਿੱਚ ਮੁਸਲਮਾਨਾਂ ਦੀ ਆਮਦ ਨਾਲ ਰਾਜਪੂਤ ਰਾਜਿਆਂ ਦੀ ਸ਼ਕਤੀ ਘੱਟ ਗਈ।

ਚਾਰ-ਵਰਣਾਂ ਵਿੱਚ ਭਾਰਤੀ ਲੋਕਾਂ ਨੂੰ ਵੰਡਣ ਵਿੱਚ ਸਭ ਤੋਂ ਵਿਸ਼ੇਸ਼ ਯੋਗਦਾਨ *ਮਨੂੰਸਿਮ੍ਰਤੀ* (ਸਮਾਂ 200 ਬੀ.ਸੀ.) ਨੇ ਪਾਇਆ। *ਮਨੂੰਸਿਮ੍ਰਤੀ* ਨੂੰ ਸੰਸਾਰ ਦੀਆਂ ਸਭ ਤੋਂ ਘ੍ਰਿਣਤ ਪੁਸਤਕਾਂ ਵਿੱਚ ਰੱਖਿਆ ਜਾ ਸਕਦਾ ਹੈ। ਇਸ ਪੁਸਤਕ ਨੇ ਭਾਰਤੀ ਲੋਕਾਂ ਨੂੰ ਸਦੀਵੀ ਤੌਰ 'ਤੇ ਵੰਡ ਕੇ, ਭਾਰਤ ਦੀ ਏਕਤਾ ਅਤੇ ਭਾਈਚਾਰੇ ਨੂੰ ਗੰਭੀਰ ਚੁਣੌਤੀ ਦਿੱਤੀ। ਕੋਈ ਹੋਰ ਦੇਸ਼ ਹੁੰਦਾ ਤਾਂ ਇਸ ਪੁਸਤਕ ਉੱਪਰ ਪਾਬੰਦੀ ਲਗਾ ਦਿੱਤੀ ਜਾਣੀ ਸੀ, ਪਰ ਹਿੰਦੋਸਤਾਨ ਵਿੱਚ ਇਸ ਪੁਸਤਕ ਦਾ ਸਨਮਾਨ ਕਰਨ ਵਾਲੇ ਲੋਕਾਂ ਦੀ ਘਾਟ ਨਹੀਂ।

ਮਨੂੰ ਨੇ ਜਾਤ-ਪਾਤ ਦੀ ਪ੍ਰਥਾ ਨੂੰ ਇੰਨਾਂ ਮਜ਼ਬੂਤ ਕਰ ਦਿੱਤਾ ਕਿ ਉਸ ਅਨੁਸਾਰ ਸਾਰੇ ਸਮਾਜਿਕ, ਆਰਥਿਕ, ਰਾਜਨੀਤਕ ਅਤੇ ਨਿਆਂ ਨਾਲ ਸੰਬੰਧਿਤ ਹਨ।[3] ਮਨੂੰ ਨੇ ਬ੍ਰਾਹਮਣ ਤੇ ਸ਼ੂਦਰ ਨੂੰ ਇਕੋ ਜਿਹੇ ਅਪਰਾਧ ਬਦਲੇ ਵੱਖ-ਵੱਖ ਸਜ਼ਾਵਾਂ ਦਾ ਮਸ਼ਵਰਾ ਦਿੱਤਾ। ਨਿਰਸੰਦੇਹ ਉਸ ਨੇ ਬ੍ਰਾਹਮਣ ਨਾਲ ਰਿਆਇਤ ਕੀਤੀ। ਉਸ ਨੇ ਵਿਸ਼ੇਸ਼ ਕਰਕੇ ਸ਼ੂਦਰ ਜਾਤੀਆਂ ਦਾ ਵੱਧ ਤੋਂ ਵੱਧ ਸ਼ੋਸ਼ਣ ਕਰਨ ਦੇ ਨਾਲ-ਨਾਲ ਉਨ੍ਹਾਂ ਪ੍ਰਤੀ ਗ਼ੈਰ-ਮਾਨਵੀ ਰਵੱਈਆ ਧਾਰਨ ਕੀਤਾ।

*ਮਨੂੰਸਿਮ੍ਰਤੀ* ਅਨੁਸਾਰ :

ਪੜ੍ਹਨਾ, ਪੜ੍ਹਾਉਣਾ, ਯੱਗ ਕਰਨਾ, ਯੱਗ ਕਰਵਾਉਣਾ, ਦਾਨ ਦੇਣਾ ਅਤੇ ਦਾਨ ਲੈਣਾ, ਇਹ ਬ੍ਰਾਹਮਣ ਦੇ ਕਰਮ ਕਹੇ ਗਏ ਹਨ। (1:88)

ਪਰਜਾ (ਲੋਕਾਂ) ਦੀ ਰੱਖਿਆ ਕਰਨਾ, ਦਾਨ ਕਰਨਾ, ਯੱਗ ਕਰਨਾ, ਪੜ੍ਹਨਾ ਤੇ ਸੰਸਾਰਕ ਵਿਸ਼ਿਆਂ ਵਿੱਚ ਨਾ ਫਸਣਾ, ਸੰਖੇਪ ਵਿੱਚ ਕਸ਼ੱਤਰੀ ਦੇ ਕਰਮ ਨਿਸ਼ਚਿਤ ਕੀਤੇ ਗਏ। (1:89)

ਪਸ਼ੂਆਂ ਦੀ ਦੇਖ-ਭਾਲ, ਦਾਨ ਦੇਣਾ, ਯੱਗ ਕਰਨਾ, ਪੜ੍ਹਨਾ, ਵਪਾਰ ਕਰਨਾ, ਵਿਆਜ ਦੇਣਾ ਤੇ ਖੇਤੀ ਕਰਨਾ, ਵੈਸ਼ ਦਾ ਕਰਮ ਦੱਸਿਆ ਗਿਆ ਹੈ। (1:90)

3. *ਮਨੂੰਸਿਮ੍ਰਤੀ*, 10:109, 111, 123; 8:22, 142, 380, 414; 4:80.

ਬ੍ਰਹਮਾ ਨੇ ਸ਼ੂਦਰਾਂ ਲਈ ਬਿਨਾਂ ਕਿਸੇ ਦੀ ਨਿੰਦਾ-ਚੁਗਲੀ ਦੇ, ਤਿੰਨ ਵਰਣਾਂ ਦੇ ਲੋਕਾਂ ਦੀ ਸੇਵਾ ਕਰਨਾ, ਇਹੋ ਕਰਮ ਨਿਸ਼ਚਿਤ ਕੀਤਾ।[4] (1:91)

*ਮਨੂੰਸਿਮ੍ਰਤੀ* ਅਨੁਸਾਰ :

"ਵਰਣਾਂ ਅਨੁਸਾਰ ਦੋ ਪ੍ਰਤੀਸ਼ਤ ਤੋਂ ਲੈ ਕੇ ਪੰਜ ਪ੍ਰਤੀਸ਼ਤ ਮਾਸਿਕ ਦੀ ਦਰ ਨਾਲ ਵਿਆਜ ਲਿਆ ਜਾ ਸਕਦਾ ਹੈ। ਬ੍ਰਾਹਮਣ ਤੋਂ ਦੋ ਰੁਪਏ ਸੈਂਕੜਾ, ਕਸ਼ੱਤਰੀ ਤੋਂ ਤਿੰਨ ਰੁਪਏ, ਵੈਸ਼ ਤੋਂ ਚਾਰ ਰੁਪਏ ਅਤੇ ਸ਼ੂਦਰ ਤੋਂ ਪੰਜ ਰੁਪਏ ਸੈਂਕੜਾ ਵਿਆਜ ਪ੍ਰਾਪਤ ਕੀਤਾ ਜਾ ਸਕਦਾ ਹੈ।" (8:142)

"ਰਾਜਾ, ਹੰਕਾਰ ਨਾਲ ਬ੍ਰਾਹਮਣਾਂ ਨੂੰ ਉਪਦੇਸ਼ ਦੇਣ ਵਾਲੇ ਸ਼ੂਦਰਾਂ ਦੇ ਮੂੰਹ ਅਤੇ ਕੰਨਾਂ ਵਿੱਚ ਗਰਮ ਤੇਲ ਪਵਾ ਦੇਵੇ।" (8:272)

"ਆਪਣੀ ਜਾਤੀ ਤੋਂ ਸ੍ਰੇਸ਼ਟ ਜਾਤ ਦੇ ਮਨੁੱਖ ਨਾਲ ਸੰਭੋਗ ਕਰਨ ਵਾਲੀ ਕੰਨਿਆਂ ਨੂੰ ਰਾਜਾ ਬਿਲਕੁਲ ਵੀ ਸਜ਼ਾ ਨਾ ਦੇਵੇ। ਪਰ ਆਪਣੇ ਤੋਂ ਛੋਟੀ ਜਾਤ ਦੇ ਮਨੁੱਖਾਂ ਨਾਲ ਸੰਭੋਗ ਕਰਨ ਵਾਲੀ ਕੰਨਿਆਂ ਨੂੰ ਘਰੋਂ ਬਾਹਰ ਨਿੱਕਲਣ ਦੀ ਆਗਿਆ ਨਾ ਦੇਵੇ।" (8:365)

"ਬ੍ਰਾਹਮਣ ਨੂੰ ਫ਼ਾਂਸੀ ਦੀ ਸਜ਼ਾ ਦੇਣ ਦੀ ਬਜਾਏ ਉਸਦਾ ਸਿਰ ਮੁਨਾ ਦੇਣਾ ਹੀ ਫ਼ਾਂਸੀ ਦੇ ਬਰਾਬਰ ਹੁੰਦਾ ਹੈ। ਦੂਜੇ ਵਰਣਾਂ ਦੇ ਪ੍ਰਾਣਾਂ ਦਾ ਨਾਸ਼ ਹੀ ਪ੍ਰਾਣ-ਦੰਡ ਕਿਹਾ ਜਾਂਦਾ ਹੈ।" (8:379)

"ਬ੍ਰਾਹਮਣ ਬਿਨਾਂ ਕੁਝ ਸੋਚੇ-ਵਿਚਾਰੇ ਸ਼ੂਦਰ ਤੋਂ ਧਨ ਪ੍ਰਾਪਤ ਕਰੇ। ਉਸ ਸ਼ੂਦਰ ਦਾ ਨਿੱਜੀ ਜਾਂ ਆਪਣਾ ਧਨ ਕੁਝ ਵੀ ਨਹੀਂ ਹੁੰਦਾ ਹੈ। ਉਹ ਧਨ ਆਪਣੇ ਮਾਲਕ ਦੇ ਆਸਰੇ ਜਾਂ ਸਹਾਰੇ ਰਹਿੰਦਾ ਹੈ।" (8:417)

"ਬ੍ਰਾਹਮਣ ਦੁਆਰਾ ਬਿਨਾਂ ਵਿਆਹ ਦੇ, ਸ਼ੂਦਰ ਇਸਤਰੀ ਤੋਂ ਪੈਦਾ ਹੋਣ ਵਾਲਾ ਪਾਰਸਵ ਅਤੇ ਸ਼ੂਦਰ ਦੁਆਰਾ ਕੁਆਰੀ ਬ੍ਰਾਹਮਣੀ ਤੋਂ ਉਤਪੰਨ ਹੋਣ ਵਾਲਾ ਚੰਡਾਲ; ਇਨ੍ਹਾਂ ਦੋਵਾਂ ਵਿੱਚੋਂ ਕੌਣ ਸ੍ਰੇਸ਼ਟ ਹੈ? ਅਜਿਹਾ ਪ੍ਰਸ਼ਨ ਪੈਦਾ ਹੋਣ 'ਤੇ ਬ੍ਰਾਹਮਣ ਦੁਆਰਾ ਸ਼ੂਦਰ ਇਸਤਰੀ ਦੀ ਕੁੱਖੋਂ ਪੈਦਾ ਹੋਣ ਵਾਲਾ ਪੁੱਤਰ ਸ੍ਰੇਸ਼ਟ ਹੈ ਅਤੇ ਸ਼ੂਦਰ ਦੁਆਰਾ ਬ੍ਰਾਹਮਣੀ ਤੋਂ ਪੈਦਾ ਹੋਣ ਵਾਲਾ ਚੰਡਾਲ ਸ਼੍ਰੇਸਟ ਨਹੀਂ ਹੈ। ਇਹ ਫ਼ੈਸਲਾ ਸ਼ਾਸ਼ਤਰਾਂ ਦੇ ਅਨੁਸਾਰ ਹੈ।" (10:66-67)

"ਮੁਸੀਬਤ ਵਿੱਚ ਫਸਿਆ ਹੋਇਆ ਬ੍ਰਾਹਮਣ ਨੀਚ ਮਨੁੱਖ ਤੋਂ ਵੀ ਦਾਨ ਗ੍ਰਹਿਣ ਕਰੇ ਕਿਉਂਕਿ ਗੰਦਾ ਪਾਣੀ ਜੇਕਰ ਗੰਗਾ ਜਲ ਵਿੱਚ ਮਿਲ ਜਾਵੇ ਤਾਂ ਉਹ ਪਵਿੱਤਰ ਹੀ ਹੋ ਜਾਂਦਾ ਹੈ।" (10:102)

"ਸ਼ੂਦਰਾਂ ਨੂੰ ਲੌਕਿਕ ਉਪਦੇਸ਼, ਯੱਗ ਵਿਚੋਂ ਬਚੀ ਜੂਠ ਅਤੇ ਆਹੂਤੀ ਸਮੱਗਰੀ ਦਾ ਬਚਿਆ ਹੋਇਆ ਭਾਗ ਨਹੀਂ ਦੇਣਾ ਚਾਹੀਦਾ। ਉਸ ਨੂੰ ਧਰਮ ਅਤੇ ਵਰਤ ਦਾ ਉਪਦੇਸ਼ ਵੀ ਆਪਣੇ ਸਾਹਮਣੇ ਬਿਠਾ ਕੇ ਨਹੀਂ ਦੇਣਾ ਚਾਹੀਦਾ, ਸਗੋਂ ਸ਼ੂਦਰ ਅਤੇ ਆਪਣੇ ਵਿਚਕਾਰ ਕਿਸੇ ਬ੍ਰਾਹਮਣ ਨੂੰ ਬਿਠਾ ਕੇ ਹੀ ਉਪਦੇਸ਼ ਦੇਣਾ ਚਾਹੀਦਾ ਹੈ।" (4:90)

"ਬ੍ਰਾਹਮਣਾਂ ਦੀ ਸੇਵਾ ਕਰਨਾ ਹੀ ਸ਼ੂਦਰਾਂ ਦਾ ਮੁੱਖ ਕਰਮ ਕਿਹਾ ਗਿਆ ਹੈ। ਇਸ ਤੋਂ ਇਲਾਵਾ ਉਹ ਜੋ ਕੁਝ ਕਰਦਾ ਹੈ, ਉਸਦਾ ਕੋਈ ਫ਼ਲ ਨਹੀਂ ਮਿਲਦਾ।" (10:123)

---

4. *ਮਨੂੰਸਿਮ੍ਰਿਤੀ*, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1989, ਪੰਨਾ 8, ਅਧਿਆਇ 1.

ਇੱਕ ਵਿਦੇਸ਼ੀ ਯਾਤਰੂ ਅਲ-ਬਿਰੂਨੀ[5] ਦੀ 1030 A.D. ਵਿੱਚ ਲਿਖੀ ਗਈ ਪੁਸਤਕ *ਅਲਹਿੰਦ* ਬਹੁਤ ਮਹੱਤਵਪੂਰਨ ਮੰਨੀ ਗਈ ਹੈ।

ਮੁੱਢਲੇ ਮੱਧਕਾਲੀਨ ਭਾਰਤ ਵਿੱਚ ਪ੍ਰਚੱਲਿਤ ਜਾਤ-ਪ੍ਰਬੰਧ ਦਾ ਏਨਾ ਵਿਸਤਾਰਪੂਰਨ ਅਤੇ ਸੰਵੇਦਨਸ਼ੀਲ ਵੇਰਵਾ ਕਿਸੇ ਵੀ ਗ਼ੈਰ-ਭਾਰਤੀ ਸੋਮੇ ਤੋਂ ਨਹੀਂ ਮਿਲਦਾ। ਇਸ ਅਨੁਸਾਰ :

> "ਚਾਰ ਵਰਣਾਂ ਵਿਚੋਂ ਹਰ ਇੱਕ ਲਈ ਇਹ ਨਿਹਾਇਤ ਹੀ ਜ਼ਰੂਰੀ ਹੈ ਕਿ ਸਹਿਭੋਜ ਵੇਲੇ ਆਪਣੀ ਵੱਖੋ-ਵੱਖਰੇ ਵਰਣਾਂ ਦੇ ਮਨੁੱਖ ਨਾ ਹੋਣ। ਇਸ ਤੋਂ ਛੁੱਟ, ਜੇ ਬ੍ਰਾਹਮਣ ਦੀ ਪੰਗਤ ਵਿੱਚ ਦੋ ਅਜਿਹੇ ਮਨੁੱਖ ਹਨ, ਜਿਹੜੇ ਹੋਰ ਜਾਤ ਦੇ ਹਨ ਅਤੇ ਪੰਗਤ ਵਿੱਚ ਉਨ੍ਹਾਂ ਦੋਹਾਂ ਦੀ ਬਹਿਣ ਦੀ ਥਾਂ ਇੱਕ-ਦੂਜੇ ਦੇ ਨੇੜੇ ਹੀ ਹੈ ਤਾਂ ਉਹ ਉਨ੍ਹਾਂ ਦੋਹਾਂ ਵਿਚਾਲੇ ਇੱਕ ਫੱਟਾ ਰੱਖ ਕੇ ਜਾਂ ਕੱਪੜਾ ਤਾਣ ਕੇ ਜਾਂ ਕਿਸੇ ਹੋਰ ਚੀਜ਼ ਨਾਲ ਓਟ ਜਿਹੀ ਬਣਾ ਲੈਂਦੇ ਹਨ, ਜੇ ਉਨ੍ਹਾਂ ਦੇ ਦਰਮਿਆਨ ਇੱਕ ਲਕੀਰ ਵੀ ਖਿੱਚ ਦਿੱਤੀ ਜਾਵੇ ਤਾਂ ਵੀ ਉਹ ਆਪਣੇ ਆਪ ਨੂੰ ਇੱਕ ਦੂਜੇ ਤੋਂ ਵੱਖ ਹੋਇਆ ਸਮਝਦੇ ਹਨ।"[6]

> "ਮਿਸਾਲ ਦੇ ਤੌਰ 'ਤੇ ਇਹ ਸਿੱਧ ਹੋ ਜਾਵੇ ਕਿ ਸ਼ੂਦਰ ਜਾਂ ਵੈਸ਼ ਨੇ ਵੇਦ ਪੜ੍ਹਿਆ ਹੈ, ਤਦ ਬ੍ਰਾਹਮਣ ਲੋਕ ਰਾਜੇ ਦੇ ਸਾਹਮਣੇ ਉਸ ਉੱਤੇ ਦੋਸ਼ ਲਾਉਂਦੇ ਹਨ ਅਤੇ ਰਾਜਾ ਉਸਦੀ ਜੀਭ ਕੱਟ ਦੇਣ ਦਾ ਹੁਕਮ ਦਿੰਦਾ ਹੈ। ਪਰ ਪਰਮਾਤਮਾ ਦਾ ਚਿੰਤਨ, ਧਰਮ ਦੇ ਕੰਮ ਅਤੇ ਦਾਨ ਦੇਣ ਦੀ ਉਸ ਨੂੰ ਕੋਈ ਮਨਾਹੀ ਨਹੀਂ।"[7]

> "ਕੁਝ ਹਿੰਦੂਆਂ ਦਾ ਵਿਚਾਰ ਹੈ ਕਿ ਪਤਨੀਆਂ ਦੀ ਗਿਣਤੀ ਵਰਣ (ਜਾਤੀ) ਉੱਤੇ ਨਿਰਭਰ ਹੈ। ਇਸ ਅਨੁਸਾਰ ਬ੍ਰਾਹਮਣ ਚਾਰ, ਖੱਤਰੀ ਤਿੰਨ, ਵੈਸ਼ ਦੋ ਇਸਤਰੀਆਂ ਅਤੇ ਸ਼ੂਦਰ ਇੱਕ ਇਸਤਰੀ ਗ੍ਰਹਿਣ ਕਰ ਸਕਦਾ ਹੈ। ਇੱਕ ਵਰਣ ਦਾ ਪੁਰਖ ਆਪਣੇ ਵਰਣ ਦੀ ਜਾਂ ਆਪਣੇ ਤੋਂ ਨੀਵੇਂ ਵਰਣ ਜਾਂ ਵਰਣਾਂ ਦੀ ਇਸਤਰੀ ਨਾਲ ਵਿਆਹ ਕਰ ਸਕਦਾ ਹੈ, ਪਰ ਕਿਸੇ ਮਰਦ ਨੂੰ ਆਪਣੇ ਤੋਂ ਉੱਚੇ ਵਰਣ ਦੀ ਇਸਤਰੀ ਨਾਲ ਵਿਆਹ ਕਰਨ ਦੀ ਆਗਿਆ ਨਹੀਂ।"[8]

ਤੁਲਸੀਦਾਸ ਵਰਗੇ ਕਵੀਆਂ ਨੇ ਵੀ ਸ਼ੂਦਰਾਂ ਨਾਲ ਗੁਲਾਮਾਂ ਵਾਲਾ ਵਰਤਾਰਾ ਕਰਨ ਦਾ ਉਪਦੇਸ਼ ਦਿੱਤਾ :

ਢੋਲ ਗੰਵਾਰ ਸ਼ੂਦਰ ਪਸ਼ੂ ਨਾਰੀ॥
ਸਕਲ ਤਾੜਨਾ ਕੇ ਅਧਿਕਾਰੀ॥ (ਸੁੰਦਰ ਕਾਂਡ, 62-63)

ਭਾਰਤੀ ਸਮਾਜ ਵਿੱਚ ਛੂਤ-ਛਾਤ ਬਾਰੇ ਬਹੁਤ ਸਾਰੀਆਂ ਉਦਾਹਰਣਾਂ ਹੋਰ ਮਿਲਦੀਆਂ ਹਨ, ਜਿਵੇਂ :

---

5. ਅਲ-ਬਿਰੂਨੀ ਈਰਾਨੀ ਵੰਸ਼ ਦਾ ਮੁਸਲਮਾਨ ਸੀ। ਇਸਦਾ ਜਨਮ 973 A.D. ਵਿੱਚ ਖ਼ਵਾਰਿਜ਼ਮ (ਆਧੁਨਿਕ ਖੀਵਾ। ਉਨੀਵੀਂ ਸਦੀ ਵਿੱਚ ਕੇਂਦਰੀ ਏਸ਼ੀਆ ਵਿੱਚ ਤੁਰਕਿਸਤਾਨੀ ਖਾਨਾਂ ਦੀ ਇੱਕ ਸਲਤਨਤ। ਹੁਣ ਇਹ ਯੂ.ਐੱਸ.ਐੱਸ.ਆਰ. ਦੇ ਉਜਬੇਕਿਸਤਾਨ ਗਣਤੰਤਰ ਦਾ ਹਿੱਸਾ ਹੈ।) ਦੇ ਇਲਾਕੇ ਵਿੱਚ ਹੋਇਆ। ਅਲ-ਬਿਰੂਨੀ ਨੇ 1030 ਵਿੱਚ ਮਹਿਮੂਦ ਗਜਨੀ ਦੇ ਸਾਮਰਾਜ ਸਮੇਂ ਭਾਰਤ ਦੀ ਯਾਤਰਾ ਕੀਤੀ ਅਤੇ ਭਾਰਤੀ ਸਮਾਜ ਬਾਰੇ ਵਿਸਤ੍ਰਿਤ ਜਾਣਕਾਰੀ ਭਰਪੂਰ *ਅਲਹਿੰਦ* ਕਿਤਾਬ ਲਿਖੀ।
6. ਅਲ-ਬਿਰੂਨੀ, *ਅਲਹਿੰਦ*, (ਅਨੁ. ਗੁਰਚਰਨ ਸਿੰਘ ਅਰਸ਼ੀ), ਨੈਸ਼ਨਲ ਬੁੱਕ ਟਰੱਸਟ, ਇੰਡੀਆ, 2000, ਪੰਨਾ 51.
7. *ਉਹੀ*, ਪੰਨਾ 241-242.
8. *ਉਹੀ*, ਪੰਨਾ 254-255.

"ਇੱਕ ਬ੍ਰਾਹਮਣ ਵੀ ਕਿਸੇ ਬੜੀ ਨੀਵੀਂ ਜਾਤ ਦੇ ਬੰਦੇ ਵੱਲੋਂ ਪੇਸ਼ ਕੀਤਾ ਗਿਆ ਫ਼ਲ ਖਾ ਸਕਦਾ ਹੈ, ਬਸ਼ਰਤੇ ਕਿ ਉਹ ਸਾਫ਼ ਜਾਤ ਦੇ ਬੰਦੇ ਦੁਆਰਾ ਕੱਢੇ ਹੋਏ ਪਾਣੀ ਨਾਲ ਚੰਗੀ ਤਰ੍ਹਾਂ ਧੋਤਾ ਹੋਇਆ ਹੋਵੇ।"

ਬਹੁਤ ਸਾਰੇ ਪਿੰਡਾਂ ਵਿੱਚ ਕੁਲੀਨ ਜਾਤਾਂ ਲਈ ਅਤੇ ਅਨੁਸੂਚਿਤ ਜਾਤਾਂ ਲਈ ਵੱਖੋ-ਵੱਖਰੇ ਖੂਹ ਹਨ। ਜੇ ਸਿਰਫ਼ ਇੱਕੋ ਹੀ ਖੂਹ ਹੈ, ਤਾਂ ਉਸ ਨੂੰ ਨਿਰੋਲ ਪਵਿੱਤਰ ਜਾਤਾਂ ਦੇ ਲੋਕ ਹੀ ਵਰਤਣਗੇ। ਅਨੁਸੂਚਿਤ ਜਾਤਾਂ ਉਸ ਦੇ ਨੇੜੇ ਨਹੀਂ ਢੁਕ ਸਕਦੀਆਂ।

ਕੁਲੀਨ ਜਾਤਾਂ ਤੇ ਹੇਠਲੀਆਂ ਜਾਤਾਂ ਦੇ ਕਈ ਵਰਗਾਂ ਵਿਚਕਾਰ ਸਰੀਰਕ ਸੰਪਰਕ ਤੋਂ ਪਰਹੇਜ਼ ਕੀਤਾ ਜਾਂਦਾ ਹੈ। ਦੱਖਣੀ ਭਾਰਤ ਵਿੱਚ ਛੂਹ-ਛਾਤ ਦੇ ਅਮਲ ਵਿੱਚ ਹੋਣ ਵਾਲੀਆਂ ਕਈ ਮਿਸਾਲਾਂ ਮਿਲਦੀਆਂ ਹਨ। ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਨੀਵੀਆਂ ਜਾਤਾਂ ਵਿੱਚੋਂ ਕੁਝ ਕੁ ਨੂੰ ਦੇਖ ਲੈਣ ਨਾਲ ਹੀ ਬੰਦਾ ਭਿੱਟਿਆ ਜਾਂਦਾ ਹੈ। ਫਿਰ ਕੁਝ ਅਜਿਹੀਆਂ ਜਾਤਾਂ ਵੀ ਹਨ, ਜਿਨ੍ਹਾਂ ਦੇ ਪਰਛਾਵੇਂ ਨਾਲ ਛੋਹ ਵੀ ਭਿਟ ਦਿੰਦੀ ਹੈ। ਤਾਮਿਲਨਾਡੂ ਤੇ ਕੇਰਲ ਵਿੱਚ ਇਹ ਰਸਮ ਪ੍ਰਚੱਲਿਤ ਸੀ। ਤਾੜੀ ਕੱਢਣ ਵਾਲੇ ਨੰਬੂਦਰੀ ਨੂੰ ਬ੍ਰਾਹਮਣ ਕੋਲੋਂ ਛੱਤੀ ਕਦਮਾਂ ਦਾ ਅਤੇ ਕਾਸ਼ਤਕਾਰਾਂ ਨੂੰ 96 ਕਦਮਾਂ ਦਾ ਫ਼ਾਸਲਾ ਰੱਖਣਾ ਪੈਂਦਾ ਸੀ।

ਅਛੂਤ ਜਾਤਾਂ ਨੂੰ ਮੰਦਰਾਂ ਵਿੱਚ ਦਾਖ਼ਲ ਹੋਣ ਤੇ ਪਿੰਡ ਦੇ ਸਾਂਝੇ ਖੂਹਾਂ ਉੱਤੇ ਜਾਣ ਦੀ ਮਨਾਹੀ ਸੀ। ਉਹਨਾਂ ਨੂੰ ਆਪਣੇ ਰਹਿਣ ਵਾਲੇ ਘਰ ਪਿੰਡ ਦੇ ਬਾਹਰਵਾਰ, ਅਕਸਰ ਕੁਝ ਦੂਰੀ ਤੇ ਬਣਾਉਣੇ ਪੈਂਦੇ ਸਨ। ਸਕੂਲਾਂ ਵਿੱਚ ਉਨ੍ਹਾਂ ਨੂੰ ਵੱਖਰੇ ਬੈਠਣਾ ਪੈਂਦਾ ਸੀ। ਇਥੋਂ ਤੱਕ ਕਿ ਚਾਹ ਦੀਆਂ ਦੁਕਾਨਾਂ ਉੱਤੇ ਉਨ੍ਹਾਂ ਲਈ ਵੱਖਰੀਆਂ ਪਿਆਲੀਆਂ ਪਈਆਂ ਹੁੰਦੀਆਂ ਸਨ, ਜਿਹੜੀਆਂ ਉਨ੍ਹਾਂ ਨੂੰ ਆਪ ਮਾਂਜਣੀਆਂ ਅਤੇ ਇੱਕ ਪਾਸੇ ਰੱਖਣੀਆਂ ਪੈਂਦੀਆਂ ਸਨ।[9]

ਜਾਤ-ਪਾਤ ਦੀ ਪ੍ਰਣਾਲੀ ਨੇ ਭਾਰਤੀਆਂ ਨੂੰ ਅਨਪੜ੍ਹ, ਵਿਹਲੜ, ਕਮਜ਼ੋਰ, ਰਾਜਨੀਤਕ ਚੇਤਨਾ ਤੋਂ ਰਹਿਤ ਅਤੇ ਅੰਧ-ਵਿਸ਼ਵਾਸੀ ਬਨਾਉਣ ਵਿੱਚ ਬਹੁਤ ਯੋਗਦਾਨ ਪਾਇਆ। ਭਾਰਤ ਦੀ ਸਦੀਆਂ-ਲੰਬੀ ਗ਼ੁਲਾਮੀ ਦਾ ਵੱਡਾ ਕਾਰਨ ਜਾਤ-ਪਾਤ ਦੀ ਪ੍ਰਣਾਲੀ ਹੀ ਸੀ।

ਇਸਲਾਮ ਅਤੇ ਈਸਾਈ ਮੱਤ ਵੀ ਸਾਰੇ ਮਨੁੱਖਾਂ ਦੀ ਸਮਾਨਤਾ ਨੂੰ ਪ੍ਰਵਾਨਦੇ ਹਨ ਕਿਉਂਕਿ ਜੁ ਸਾਰੇ ਮਨੁੱਖ ਆਦਮ ਦੇ ਪੁੱਤਰ/ਪੁੱਤਰੀਆਂ ਹਨ। ਬੇਸ਼ਕ ਧਰਮ ਪਰਿਵਰਤਨ ਕਰਕੇ ਇਸਲਾਮ ਅਤੇ ਈਸਾਈ ਧਰਮ ਵਿੱਚ ਦਾਖ਼ਲ ਹੋਏ ਲੋਕਾਂ ਦੀ ਹਾਲਤ ਵਿੱਚ ਜ਼ਰੂਰ ਭੇਦਭਾਵ ਹੈ।

ਬੁੱਧ ਮੱਤ ਅਤੇ ਜੈਨ ਮੱਤ ਨੇ ਸ਼ੁਰੂ ਸ਼ੁਰੂ ਵਿੱਚ ਜਾਤ-ਪਾਤ ਪ੍ਰਣਾਲੀ ਨੂੰ ਸਵੀਕਾਰ ਨਹੀਂ ਕੀਤਾ ਪਰ ਬਾਅਦ ਵਿੱਚ ਇਨ੍ਹਾਂ ਨੇ ਸਹਿਜੇ ਸਹਿਜੇ ਇਸ ਪ੍ਰਥਾ ਨੂੰ ਅਪਣਾ ਹੀ ਲਿਆ। ਇਨ੍ਹਾਂ ਦੋਹਾਂ ਵਿੱਚੋਂ ਕਿਸੇ ਨੇ ਵੀ ਪ੍ਰਚੱਲਿਤ ਸਮਾਜਕ ਸੰਬੰਧਾਂ ਨੂੰ ਚੁਣੌਤੀ ਨਹੀਂ ਦਿੱਤੀ।[10]

ਸਪਸ਼ਟ ਹੈ ਕਿ ਇਸ ਜਾਤ-ਪਾਤ ਦੀ ਪ੍ਰਥਾ ਨੇ ਸਮੁੱਚੀ ਭਾਰਤੀ ਸੰਸਕ੍ਰਿਤੀ ਨੂੰ ਸਦਾ ਲਈ ਆਪਣੀ ਗ੍ਰਿਫ਼ਤ ਵਿੱਚ ਲੈ ਲਿਆ। ਇਸ ਪ੍ਰਥਾ ਬਾਰੇ ਦੈਵੀ ਵਿਸ਼ਵਾਸ, ਕਿਸੇ ਨੂੰ ਇਸ ਵਿਰੁੱਧ ਬੋਲਣ ਤੋਂ ਵਰਜਦਾ ਸੀ। ਜਾਤੀ-ਪਾਤੀ ਪ੍ਰਥਾ ਵਿਰੁੱਧ ਬੋਲਣ ਦਾ ਅਰਥ ਸੀ ਹਿੰਦੂ ਸਮਾਜ ਤੋਂ ਨਿਕਾਲਾ।

ਗੁਰੂ ਨਾਨਕ ਸਾਹਿਬ ਨੇ ਜਾਤ-ਪਾਤ ਦੀ ਪ੍ਰਥਾ ਨੂੰ ਖੁੱਲ੍ਹੇਆਮ ਨਿੰਦਿਆ ਹੈ। ਭਗਤੀ ਲਹਿਰ ਦੇ ਭਗਤਾਂ ਨੇ ਵੀ ਜਾਤ-ਪਾਤ ਦੀ ਪ੍ਰਥਾ ਨੂੰ ਰੱਦ ਕੀਤਾ। ਉਦਾਹਰਣ ਵਜੋਂ ਭਗਤ ਕਬੀਰ, ਰਵਿਦਾਸ ਤੇ ਨਾਮਦੇਵ ਆਦਿ ਭਗਤਾਂ ਦੀ ਬਾਣੀ *ਗੁਰੂ ਗ੍ਰੰਥ ਸਾਹਿਬ* ਵਿੱਚ ਦਰਜ ਹੈ ਅਤੇ ਇਹ ਭਗਤ ਅਖੌਤੀ ਨੀਵੀਆਂ ਜਾਤਾਂ ਨਾਲ ਸੰਬੰਧਿਤ ਸਨ। ਜਦੋਂ ਕਿ ਗੁਰੂ ਨਾਨਕ ਸਾਹਿਬ ਜਾਤੀ-ਪਾਤੀ ਪ੍ਰਥਾ ਅਨੁਸਾਰ ਖ਼ਤਰੀਆਂ ਦੀ ਉੱਚੀ ਗੋਤ 'ਬੇਦੀ' ਨਾਲ ਸੰਬਧਿਤ ਸਨ। ਉਨ੍ਹਾਂ ਨੂੰ ਉਸ ਤਰ੍ਹਾਂ ਦੀ ਜਿਲੱਤ ਭਰੀ ਜ਼ਿੰਦਗੀ

---

9. ਐੱਸ.ਸੀ. ਦੂਬੇ, *ਭਾਰਤੀ ਸਮਾਜ*, ਅਨੁਵਾਦਨ ਡਾ. ਗੁਰਚਰਨ ਸਿੰਘ ਅਰਸ਼ੀ, ਨੈਸ਼ਨਲ ਬੁੱਕ ਟਰੱਸਟ ਇੰਡੀਆ, 1990, ਪੰਨਾ 55-57.
10. ਡੀ.ਐੱਨ. ਝਾਅ, *ਪ੍ਰਾਚੀਨ ਭਾਰਤ : ਏਕ ਰੂਪ ਰੇਖਾ* (ਹਿੰਦੀ), ਪੀਪਲਜ਼ ਪਬਲਿਸ਼ਿੰਗ ਹਾਊਸ, ਨਵੀਂ ਦਿੱਲੀ, 1980, ਪੰਨਾ 15.

ਨਹੀਂ ਗੁਜਾਰਨੀ ਪਈ ਜਿਹੋ ਜਿਹੀ ਭਗਤ ਕਬੀਰ, ਰਵਿਦਾਸ ਤੇ ਨਾਮਦੇਵ ਨੂੰ ਗੁਜ਼ਾਰਨੀ ਪਈ। ਇਸ ਦੇ ਬਾਵਜੂਦ ਗੁਰੂ ਨਾਨਕ ਸਾਹਿਬ ਨੇ ਇਸ ਪ੍ਰਥਾ ਦੀ ਮਾਨਵ ਵਿਰੋਧੀ ਪਹੁੰਚ ਕਾਰਨ ਇਸ ਦਾ ਸਪਸ਼ਟ ਖੰਡਨ ਕੀਤਾ।

ਡਾ. ਰਾਧਾ ਕ੍ਰਿਸ਼ਨ ਦੇ ਸ਼ਬਦਾਂ ਵਿੱਚ :

"ਨਾਨਕ ਨੇ ਸਵੈ-ਅਭਿਮਾਨੀ ਨਰ-ਨਾਰੀਆਂ ਜਿਨ੍ਹਾਂ ਵਿੱਚ ਆਪਣੇ ਨੇਤਾਵਾਂ ਪ੍ਰਤੀ ਸ਼ਰਧਾ ਹੋਵੇ ਅਤੇ ਜੋ ਸਭ ਨਾਲ ਬਰਾਬਰੀ ਅਤੇ ਭਾਈਚਾਰੇ ਵਾਲਾ ਵਿਵਹਾਰ ਕਰ ਸਕਦੇ ਹੋਣ, ਦਾ ਇੱਕ ਰਾਸ਼ਟਰ ਬਣਾਉਣ ਦੀ ਕੋਸ਼ਿਸ਼ ਕੀਤੀ।"[11]

ਗੁਰੂ ਨਾਨਕ ਸਾਹਿਬ ਨੇ ਜਾਤ-ਪਾਤ ਦੀ ਵਿਚਾਰਧਾਰਾ ਨੂੰ 'ਝੂਠੀ ਮਨ ਕੀ ਮਤ' ਕਹਿ ਕੇ ਇਸ ਉੱਤੇ ਹਮਲਾ ਕੀਤਾ। ਉਨ੍ਹਾਂ ਨੇ ਨੀਚਾਂ ਤੋਂ ਵੀ ਨੀਚ ਜਾਤ ਨਾਲ ਆਪਣੇ ਆਪ ਨੂੰ ਜੋੜਿਆ ਅਤੇ ਉੱਚੀ ਜਾਤ ਵਾਲਿਆਂ ਦੀ ਰੀਸ ਕਰਨ ਦੀ ਨਿਖੇਧੀ ਕੀਤੀ :

ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥
ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥
ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ॥[12]

ਗੁਰੂ ਨਾਨਕ ਸਾਹਿਬ ਦੇ ਇਹ ਵਾਕ ਕਿ :

ਸਭੁ ਕੋ ਊਚਾ ਆਖੀਐ ਨੀਚੁ ਨ ਦੀਸੈ ਕੋਇ॥
ਇਨਕੈ ਭਾਂਡੇ ਸਾਜਿਐ ਇੱਕੁ ਚਾਨਣੁ ਤਿਹੁ ਲੋਇ॥[13]

ਦੱਸਦੇ ਹਨ ਕਿ ਉਨ੍ਹਾਂ ਦੀ ਦ੍ਰਿਸ਼ਟੀ ਵਿੱਚ ਸਾਰੇ ਮਨੁੱਖ ਬਰਾਬਰ ਹਨ ਅਤੇ ਉਹ ਊਚ-ਨੀਚ ਦਾ ਭੇਦ ਨਹੀਂ ਕਬੂਲਦੇ।

ਭਾਰਤੀ ਪਰੰਪਰਾ ਵਿੱਚ ਦਲਿਤ ਦਾ ਸਬੰਧ ਜਨਮ ਨਾਲ ਹੈ, ਪਰ ਗੁਰੂ ਨਾਨਕ ਸਾਹਿਬ ਨੇ ਦਲਿਤ ਦਾ ਸਬੰਧ ਜਨਮ ਨਾਲੋਂ ਤੋੜ ਕੇ ਕਰਮ ਨਾਲ ਜੋੜਿਆ। ਉਨ੍ਹਾਂ ਅਨੁਸਾਰ :

ਜਤਿ ਜਨਮੁ ਨਹ ਪੁਛੀਐ ਸਚ ਘਰੁ ਲੇਹੁ ਬਤਾਇ॥
ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ॥[14]

ਜਾਤ ਦੀ ਥਾਂ ਜੋਤਿ ਜੋ ਕਿ ਸਭ ਵਿੱਚ ਸਮਾਨ ਹੈ, ਨੂੰ ਆਦਰ ਦੇਣਾ ਬਣਦਾ ਹੈ।

ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ॥[15]

ਪਰਮਾਤਮਾ ਨੇ ਮਨੁੱਖ ਨੂੰ ਉਸਦੀ ਜਾਤ ਨਹੀਂ ਪੁੱਛਣੀ :

ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ॥[16]

ਗੁਰੂ ਸਾਹਿਬ 'ਨੀਚ ਜਨਮ ਵਾਲਾ' ਉਸ ਨੂੰ ਨਹੀਂ ਮੰਨਦੇ, ਜਿਸਨੂੰ ਸਮਾਜ ਵਿੱਚ ਅਧਿਕਾਰਹੀਣ ਕਰ ਦਿੱਤਾ ਗਿਆ ਹੈ, ਸਗੋਂ ਨੀਚ ਉਹ ਹੈ, ਜਿਹੜਾ ਪਰਮਾਤਮਾ ਤੋਂ ਵਿੱਛੜ ਕੇ ਜੀਵਨ ਜਿਉਂਦਾ ਹੈ :

ਖਸਮੁ ਵਿਸਾਰਹਿ ਤੇ ਕਮਜਾਤਿ॥[17]

ਸਿੱਖ ਮੱਤ ਵਿੱਚ ਹਰ ਕਿਸਮ ਦੀ ਹਉਮੈ ਦੀ ਨਿਖੇਧੀ ਕੀਤੀ ਗਈ ਹੈ, ਕਿਉਂਕਿ ਇਸਨੂੰ

---

11. Dr. S. Radha Krishnan, *Religion and Culture*, New Delhi, 1989, p. 15.
12. *ਗੁਰੂ ਗ੍ਰੰਥ ਸਾਹਿਬ*, ਪੰਨਾ 15.
13. *ਉਹੀ*, ਪੰਨਾ 62.
14. *ਉਹੀ*, ਪੰਨਾ 1330.
15. *ਉਹੀ*, ਪੰਨਾ 349.
16. *ਉਹੀ*, ਪੰਨਾ 469.
17. *ਉਹੀ*, ਪੰਨਾ 10.

ਇਨਸਾਨ ਦੀ ਇਖ਼ਲਾਕੀ ਅਤੇ ਰੂਹਾਨੀ ਤਰੱਕੀ ਦੇ ਰਾਹ ਵਿੱਚ ਸਭ ਤੋਂ ਵੱਡੀ ਰੁਕਾਵਟ ਮੰਨਿਆ ਗਿਆ ਹੈ। ਗੁਰੂ ਨਾਨਕ ਸਾਹਿਬ ਅਨੁਸਾਰ ਗੁਰੂ ਦੀ ਸਿੱਖਿਆ ਉੱਪਰ ਵਿਚਾਰ ਕਰਨ ਨਾਲ ਹੀ ਜਾਤ, ਵਰਣ ਅਤੇ ਕੁਲ ਦਾ ਭਰਮ ਟੁੱਟ ਜਾਂਦਾ ਹੈ :

ਜਾਤਿ ਬਰਨ ਕੁਲ ਸਹਸਾ ਚੂਕਾ ਗੁਰਮਤਿ ਸਬਦ ਬੀਚਾਰੀ॥[18]

ਅਜਿਹੀ ਹਾਲਤ ਵਿੱਚ ਆਦਰਸ਼ ਜੀਵਨ ਦਾ ਨਕਸ਼ਾ ਖਿੱਚਦੇ ਹੋਏ ਉਨ੍ਹਾਂ ਕਿਹਾ :

ਐਸੇ ਜਨ ਵਿਰਲੇ ਜਗ ਅੰਦਰਿ ਪਰਖਿ ਖਜਾਨੈ ਪਾਇਆ॥
ਜਾਤਿ ਵਰਨ ਤੇ ਭਏ ਅਤੀਤਾ ਮਮਤਾ ਲੋਭ ਚੁਕਾਇਆ॥
ਨਾਮਿ ਰਤੇ ਤੀਰਥ ਸੇ ਨਿਰਮਲ ਦੁਖ ਹਉਮੈ ਮੈਲ ਚੁਕਾਇਆ॥
ਨਾਨਕ ਤਿਨ ਕੇ ਚਰਣ ਪਖਾਲੈ ਜਿਨਾ ਗੁਰਮੁਖਿ ਸਾਚਾ ਭਾਇਆ॥[19]

ਗੁਰੂ ਨਾਨਕ ਸਾਹਿਬ ਨੇ ਮਨੁੱਖੀ ਸਮਾਨਤਾ ਦਾ ਆਧਾਰ ਮਨੁੱਖ ਵਿਚਲੀ ਜੋਤ ਨੂੰ ਦੱਸਿਆ ਹੈ। ਉਨ੍ਹਾਂ ਨੇ ਮਨੁੱਖ ਨੂੰ ਪਰਮਾਤਮਾ ਦਾ ਰੂਪ ਦੱਸਦਿਆਂ ਕਿਹਾ ਕਿ ਸਾਰੇ ਮਨੁੱਖਾਂ ਵਿੱਚ ਉਸ ਪਰਮਾਤਮਾ ਦਾ ਹੀ ਪ੍ਰਕਾਸ਼ ਹੈ :

ਸਭ ਮਹਿ ਜੋਤਿ ਜੋਤਿ ਹੈ ਸੋਇ॥[20]

ਤਾਂ ਫਿਰ ਮਨੁੱਖ ਵਿੱਚ ਵਖਰੇਵਾਂ ਕਿਵੇਂ ਹੋ ਸਕਦਾ ਹੈ? ਉਹ ਰੰਗ ਤੇ ਨਸਲ ਦੇ ਸਾਰੇ ਵਿਤਕਰਿਆਂ ਨੂੰ ਫਜ਼ੂਲ ਦੱਸਦੇ ਹਨ। ਉਨ੍ਹਾਂ ਨੇ ਮਨੁੱਖੀ ਸਰੀਰ ਨੂੰ ਪਰਮਾਤਮਾ ਦਾ ਮੰਦਰ ਦੱਸ ਕੇ ਇਸ ਦਾ ਸਤਿਕਾਰ ਕੀਤਾ :

ਕਾਇਆ ਮਹਲੁ ਮੰਦਰੁ ਘਰੁ ਹਰਿ ਕਾ ਤਿਸੁ ਮਹਿ ਰਾਖੀ ਜੋਤਿ ਅਪਾਰ॥[21]

ਸਿੱਖ ਪਰੰਪਰਾ ਦੇ ਪਰਮਾਣਿਤ ਇਤਿਹਾਸਿਕ ਸੋਮਿਆਂ ਵਿੱਚੋਂ ਭਾਈ ਗੁਰਦਾਸ ਜੀ ਦੀਆਂ ਰਚਨਾਵਾਂ ਵੀ ਜ਼ਿਕਰਯੋਗ ਹਨ। ਭਾਈ ਗੁਰਦਾਸ ਜੀ ਲਿਖਦੇ ਹਨ :

ਚਾਰੇ ਪੈਰ ਧਰਮ ਦੇ ਚਾਰਿ ਵਰਨਿ ਇੱਕੁ ਵਰਨੁ ਕਰਾਇਆ॥
ਰਾਣਾ ਰੰਕੁ ਬਰਾਬਰੀ ਪੈਰੀ ਪਵਣਾ ਜਗਿ ਵਰਤਾਇਆ॥[22]

ਇਸ ਤੁਕ ਵਿੱਚ ਸਮੇਂ ਦੇ ਪ੍ਰਸੰਗ ਅਨੁਸਾਰ ਗੁਰੂ ਨਾਨਕ ਜੀ ਦੀ ਮੁੱਖ ਪ੍ਰਾਪਤੀ ਦਾ ਸਪੱਸ਼ਟ ਵੇਰਵਾ ਮਿਲਦਾ ਹੈ। ਗੁਰੂ ਜੀ ਨੇ ਨਾ ਸਿਰਫ਼ ਉੱਚੀ ਜਾਤ ਦੇ ਹੰਕਾਰ ਦੀ ਹੀ ਨਿਖੇਧੀ ਕੀਤੀ, ਸਗੋਂ ਅਮੀਰ ਤੇ ਗਰੀਬ ਵਿਚਕਾਰ ਪੈਦਾ ਹੋਣ ਵਾਲੇ ਰੁਤਬੇ ਦੇ ਪਾੜੇ ਦਾ ਵੀ ਵਿਰੋਧ ਕੀਤਾ।[23]

*ਜਨਮਸਾਖੀਆਂ* ਵਿੱਚ ਵੀ ਉਪਰੋਕਤ ਵਿਚਾਰ ਦੀ ਪੁਸ਼ਟੀ ਮਿਲਦੀ ਹੈ।[24] ਗੁਰੂ ਨਾਨਕ ਦੇਵ ਜੀ ਦੀਆਂ ਪ੍ਰਚਾਰ ਉਦਾਸੀਆਂ ਵਿੱਚ ਭਾਈ ਮਰਦਾਨਾ ਸਭ ਤੋਂ ਪਹਿਲਾ ਤੇ ਹਮੇਸ਼ਾਂ ਨਾਲ ਰਹਿਣ ਵਾਲਾ ਸਾਥੀ ਰਿਹਾ।[25] ਭਾਈ ਮਰਦਾਨਾ ਮੁਸਲਮਾਨ ਵੀ ਸੀ ਅਤੇ ਨੀਵੀਂ ਜਾਤ ਦਾ ਵੀ ਸੀ। ਗੁਰੂ ਨਾਨਕ ਸਾਹਿਬ ਨੇ ਨੀਵੀਂ ਜਾਤ ਦੇ ਗਰੀਬ ਭਾਈ ਲਾਲੋ ਦੇ ਭੋਜਨ ਦਾ ਸੱਦਾ ਪਰਵਾਨ ਕੀਤਾ ਅਤੇ ਅਮੀਰ ਮਲਕ ਭਾਗੋ ਦੇ ਸੱਦੇ ਨੂੰ ਠੁਕਰਾਇਆ।[26] ਗੁਰੂ ਕਾਲ ਵਿੱਚ ਜਾਤ-ਪਾਤ ਨੂੰ ਮੰਨਣ ਵਾਲੇ ਕਿਸੇ ਵੀ ਪੁਰਸ਼ ਨੂੰ ਸਿੱਖ ਸੰਗਤ

18. *ਉਹੀ*, ਪੰਨਾ 1198.
19. *ਉਹੀ*, ਪੰਨਾ 1345.
20. *ਉਹੀ*, ਪੰਨਾ 663.
21. *ਉਹੀ*, ਪੰਨਾ 1256.
22. ਭਾਈ ਗੁਰਦਾਸ, ਵਾਰ ਪਹਿਲੀ, ਪਉੜੀ 23, *ਵਾਰਾਂ ਭਾਈ ਗੁਰਦਾਸ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ਤੀਜੀ ਛਾਪ, 1981, ਪੰਨਾ 12.
23. ਪੈਰੀ ਪਵਣਾ ਸਤਿਗੁਰੂ ਗੁਰ ਸਿਖਾ ਰਹਰਾਸਿ ਸਰੇਖੀ॥
ਰਾਜਾ ਰੰਕੁ ਬਰਾਬਰੀ ਬਾਲਕ ਬਿਰਧਿ ਨ ਭੇਦੁ ਨਿਮੇਖੀ॥ *(ਵਾਰਾਂ ਭਾਈ ਗੁਰਦਾਸ*, 23:20)
24. ਜਗਜੀਤ ਸਿੰਘ, *ਸਿੱਖ ਇਨਕਲਾਬ*, ਪੰਨਾ 133-134.
25. ਕਿਰਪਾਲ ਸਿੰਘ, *ਜਨਮਸਾਖੀ ਪਰੰਪਰਾ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1969, ਪੰਨਾ 244.
26. *ਉਹੀ*, ਪੰਨਾ 252-253.

ਵਿੱਚ ਥਾਂ ਹਾਸਿਲ ਨਹੀਂ ਸੀ।[27] ਜਿਹੜੇ ਲੋਕਾਂ ਦਾ ਜਾਤ-ਪਾਤ ਦੀਆਂ ਰੋਕਾਂ ਤੋਂ ਡਰ ਖ਼ਤਮ ਹੋ ਚੁੱਕਾ ਸੀ, ਉਹੀ ਲੋਕ ਗੁਰੂ ਦੀ ਸੰਗਤ ਵਿੱਚ ਆਉਂਦੇ ਸਨ।[28] ਇਸੇ ਸੰਦਰਭ ਵਿੱਚ ਲੰਗਰ ਵਿੱਚ ਸਭਨਾਂ ਲੋਕਾਂ ਦਾ ਇਕੋ ਥਾਂ ਬੈਠ ਕੇ ਇਕੋ ਭੋਜਨ ਕਰਨਾ ਵੀ ਵਰਣਨਯੋਗ ਹੈ।[29] ਗੁਰੂ ਅਮਰਦਾਸ ਜੀ ਨੇ ਇਸ ਵਿੱਚ ਹੋਰ ਵੀ ਵਾਧਾ ਕੀਤਾ। ਉਨ੍ਹਾਂ ਦੇ ਆਦੇਸ਼ ਮੁਤਾਬਿਕ ਉਨ੍ਹਾਂ ਦੇ ਦਰਸ਼ਨ ਕਰਨ ਤੋਂ ਪਹਿਲਾਂ ਲੰਗਰ ਵਿੱਚ ਭੋਜਨ ਕਰਨਾ ਜ਼ਰੂਰੀ ਸੀ।[30]

ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਪੰਥ ਦੇ ਨੇਤਾਵਾਂ ਵਜੋਂ ਜਿਹੜੇ ਪੰਜ ਪਿਆਰੇ ਚੁਣੇ ਉਨ੍ਹਾਂ ਦਾ ਸਬੰਧ ਵੀ ਵੱਖੋ-ਵੱਖਰੀਆਂ ਜਾਤਾਂ ਨਾਲ ਸੀ।[31] ਗੁਰੂ ਗੋਬਿੰਦ ਸਿੰਘ ਜੀ ਨੇ ਪੰਜਾਂ ਪਿਆਰਿਆਂ ਨੂੰ ਹੱਥ ਜੋੜ ਕੇ ਬੇਨਤੀ ਕੀਤੀ ਕਿ ਉਹ ਉਨ੍ਹਾਂ (ਗੁਰੂ ਜੀ) ਨੂੰ ਅੰਮ੍ਰਿਤ ਛਕਾਉਣ।[32] ਇਹ ਘਟਨਾ ਵੀ ਇਹ ਸਿੱਧ ਕਰਦੀ ਹੈ ਕਿ ਗੁਰੂ ਸਾਹਿਬ ਨੇ ਆਪਣੇ ਪੈਰੋਕਾਰਾਂ ਨਾਲ ਮਾਨਵੀ ਬਰਾਬਰੀ ਨੂੰ ਅਮਲ ਵਿੱਚ ਲਿਆਂਦਾ।

ਇਸੇ ਤਰ੍ਹਾਂ ਬਾਬਾ ਬੰਦਾ ਸਿੰਘ ਬਹਾਦਰ ਦੀ ਫ਼ੌਜ ਵਿੱਚ ਵੀ ਨੀਵੀਆਂ ਜਾਤਾਂ ਵਾਲੇ ਲੋਕ ਵਧੇਰੇ ਹੋਣ ਦੀ ਸੂਚਨਾ ਮਿਲਦੀ ਹੈ।[33] ਇਸ ਤੋਂ ਇਲਾਵਾ ਸਿੱਖਾਂ ਦੀ ਰਹਿਤ-ਮਰਯਾਦਾ ਵਿੱਚ ਵੀ ਜਾਤ-ਪਾਤ ਨੂੰ ਪਰਵਾਨ ਨਹੀਂ ਕੀਤਾ ਗਿਆ।

ਸ੍ਰੀ ਅਕਾਲ ਤਖ਼ਤ ਦੁਆਰਾ ਦੋ ਹੁਕਮਨਾਮੇ ਵੀ ਜਾਰੀ ਹੋਏ ਹਨ, ਜਿਨ੍ਹਾਂ ਵਿੱਚ ਸਿੱਖ ਸੰਗਤ ਨੂੰ ਆਪਣੇ ਨਾਮ ਨਾਲ ਜਾਤ ਨਾ ਲਿਖਣ ਦੀ ਹਦਾਇਤ ਕੀਤੀ ਗਈ ਹੈ। ਮਿਤੀ 13-6-1939 ਦੇ ਹੁਕਮਨਾਮੇ ਅਨੁਸਾਰ :

> "ਸਰਬੱਤ ਖ਼ਾਲਸਾ ਅਤੇ ਗੁਰਦੁਆਰਿਆਂ ਦੇ ਸੇਵਾਦਾਰਾਂ ਪ੍ਰਤੀ, ਸ੍ਰੀ ਅਕਾਲ ਤਖ਼ਤ, ਇਕੋ ਜਿਹਾ ਵਿਹਾਰ ਕਰਨਾ, ਪਿਛਲੀ ਜਾਤ ਪਾਤ ਨਹੀਂ ਪੁੱਛਣੀ, ਭਰਮ ਨਹੀਂ ਕਰਨਾ। ਇਹੋ ਹੀ ਗੁਰੂ ਜੀ ਦੀ ਆਗਿਆ ਹੈ। ਜੋ ਸਿਰ ਨਿਵਾਏਗਾ, ਗੁਰੂ ਜੀ ਉਸ ਦੀ ਬਹੁਤੀ ਕਰਨਵੇ।"

ਮਿਤੀ 28-4-1985 ਦੇ ਹੁਕਮਨਾਮੇ ਅਨੁਸਾਰ :

> "ਅੱਜ ਮਿਤੀ 28-4-1985 ਨੂੰ ਪੰਜ ਸਿੰਘ ਸਾਹਿਬਾਨ ਦੀ ਮੀਟਿੰਗ ਵਿੱਚ ਹੇਠ ਲਿਖਿਆ ਗੁਰਮਤਾ ਸਰਬ ਸੰਮਤੀ ਨਾਲ ਪਾਸ ਹੋਇਆ।

---

27. ਜੇ ਕੋ ਬਰਨ ਆਸ੍ਰਮ ਮਨ ਧਰੈ॥
ਸਤਗੁਰ ਸੰਗਤ ਕਬਹੂੰ ਨ ਕਰੈ॥
ਸਰੂਪ ਦਾਸ ਭੱਲਾ, *ਮਹਿਮਾ ਪ੍ਰਕਾਸ਼*, ਭਾਗ ਦੂਜਾ, ਭਾਸ਼ਾ ਵਿਭਾਗ, ਪੰਜਾਬ, 1971, ਪੰਨਾ 37.
28. ਚਾਰ ਕਰਨ ਊਹਾ ਸਮਸਰੇ॥ ਮਾਟੀ ਕੇ ਬਰਤਨ ਭੋਜਨ ਕਰੇ॥ (*ਉਹੀ*, ਪੰਨਾ 15)
29. ਗੁਰਭਾਈ ਹੰਸਨ ਕੀ ਪਾਤ॥ ਇੱਕ ਆਸਨ ਬੈਠ ਖਾਇ ਸੁਖਾਸਾਤ॥ (*ਉਹੀ*, ਪੰਨਾ 102)
30. ਜੋ ਬਰਨ ਬਿਭੇਦ ਪ੍ਰਸਾਦਿ ਨ ਖਾਇ॥ ਸਤਗੁਰ ਕੋ ਦਰਸਨ ਨਹੀ ਪਾਇ॥ (*ਉਹੀ*, ਪੰਨਾ 102)
31. ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਪੰਥ ਦੇ ਨੇਤਾਵਾਂ ਵਜੋਂ ਜਿਹੜੇ ਪੰਜ ਪਿਆਰੇ ਚੁਣੇ, ਉਹਨਾਂ ਵਿਚੋਂ ਇੱਕ ਜੱਟ, ਇੱਕ ਨਾਈ, ਇੱਕ ਛੀਂਬਾ, ਇੱਕ ਝੀਊਰ ਤੇ ਇੱਕ ਖੱਤਰੀ ਸੀ।
32. ਆਪਨੇ ਠੌਰ ਉਨੈ ਕਰਿ ਗੌਨ ਸੁ ਆਦਰ ਮੌ ਕਹਿ ਦੀਸ ਬਿਠਾਈ॥
ਅੰਮ੍ਰਿਤ ਕਾਜਿ ਗਰੀਬ ਨਿਵਾਜ ਜੁ ਆਪ ਖਰੇ ਜੁਗ ਹਾਥ ਮਿਲਾਈ॥
... ... ... ... ... ... ... ... ... ... ... ...
ਬਾਰਜ ਦੋਨੋ ਹਾਥ ਮਿਲਾਈ॥ ਕਰਨਾ ਸਿੰਧ ਅਧਿਕ ਸੁਖਦਾਈ॥
ਸ੍ਰੀ ਆਨਨ ਯੌ ਬਚਿਨ ਉਚਾਰੇ॥ ਸੁਨਹੁ ਖਾਲਿਸਾ ਜੂ ਚਿਤ ਧਾਰੇ॥
ਜਿਯੋ ਪ੍ਰਨਾਦਿ ਤੁਮ ਮਹਿ ਗੁਰ ਦੀਨਾ॥ ਤਸ ਤੁਮ ਹਮਕੋ ਦੇਹੁ ਪ੍ਰਬੀਨਾ॥
ਦੇਖੋ : ਲੇਖਕ ਦੁਆਰਾ ਪੇਸ਼ ਕੀਤਾ ਗਿਆ ਪੀਐਚ.ਡੀ. ਦੀ ਡਿਗਰੀ ਲਈ ਪਰਵਾਨਿਤ ਖੋਜ-ਪ੍ਰਬੰਧ, *ਗੁਰਬਿਲਾਸ ਪਾਤਸ਼ਾਹੀ ਦਸਵੀਂ ਕ੍ਰਿਤ ਭਾਈ ਸੁੱਖਾ ਸਿੰਘ ਸੰਪਾਦਨ ਅਤੇ ਪਾਠ ਆਲੋਚਨ*, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ਮਈ, 1993, ਪੰਨੇ 454-455.
33. ਗੁਲਾਮ ਮਹਯੁਦੀਨ, 'ਫਤੂਹਤਨਾਮਾ ਏ ਸਮਦੀ', ਹਵਾਲਾ, ਜਗਜੀਤ ਸਿੰਘ, *ਸਿੱਖ ਇਨਕਲਾਬ*, ਪੰਨਾ 137-147.

ਕੋਈ ਸਿੰਘ ਜਾਂ ਸਿੰਘਣੀ ਆਪਣੇ ਨਾਮ ਨਾਲ ਜਾਤ, ਗੋਤ ਦੀ ਵਰਤੋਂ ਨਾ ਕਰੇ। ਜਾਤ, ਗੋਤ ਦੀ ਵਰਤੋਂ ਕਰਨੀ ਮਨਮਤ ਹੈ ਅਤੇ ਗੁਰੂ ਸਾਹਿਬ ਦੇ ਸਿਧਾਂਤ ਦੇ ਉਲਟ ਹੈ।"

ਅਜੋਕੇ ਸਿੱਖ ਸਮਾਜ ਵਿੱਚ ਜਾਤ-ਪਾਤ ਬਾਰੇ ਖੋਜੀਆਂ ਵੱਲੋਂ ਵੀ ਸਰਵੇਖਣ ਕੀਤੇ ਗਏ ਹਨ। ਉਨ੍ਹਾਂ ਨੇ ਸਿੱਖ ਸਮਾਜ ਵਿੱਚ ਜਾਤ-ਪਾਤ ਹੋਣ ਦੇ ਪ੍ਰਮਾਣ ਦਿੱਤੇ ਹਨ।[34] ਉਨ੍ਹਾਂ ਦੀ ਦਲੀਲ ਅਨੁਸਾਰ ਕਈ ਥਾਵਾਂ ਉੱਪਰ ਜਾਤਾਂ ਉੱਪਰ ਆਧਾਰਿਤ ਗੁਰਦੁਆਰੇ ਹਨ, ਕਈ ਸਿੱਖਾਂ ਵਿੱਚ ਆਪਣੇ ਨਾਮ ਨਾਲ ਜਾਤ ਲਿਖਣ ਦਾ ਰਿਵਾਜ ਹੈ, ਸਿੱਖਾਂ ਵਿੱਚ ਵੀ ਅੰਤਰ-ਜਾਤੀ ਵਿਆਹ ਨੂੰ ਉਤਸ਼ਾਹਿਤ ਨਹੀਂ ਕੀਤਾ ਜਾਂਦਾ ਆਦਿ। ਪਰ ਸਾਡੇ ਵਿਚਾਰ ਅਨੁਸਾਰ ਜਦੋਂ ਅਸੀਂ ਅਜਿਹੇ ਤੱਥਾਂ ਦੀ ਤੁਲਨਾ ਸਨਾਤਨੀ ਪਰੰਪਰਾ ਨਾਲ ਸੰਬੰਧਿਤ ਸਮਾਜ ਨਾਲ ਕਰਦੇ ਹਾਂ ਤਾਂ ਉਸ ਸਮੇਂ ਬਾਕੀਆਂ ਦੇ ਮੁਕਾਬਲੇ ਸਿੱਖ ਸਮਾਜ ਦੀ ਚੰਗੀ ਹਾਲਤ ਬਾਰੇ ਆਪਣੇ ਆਪ ਪਤਾ ਚੱਲ ਜਾਂਦਾ ਹੈ। ਉਦਾਹਰਣ ਲਈ ਆਮ ਸਿੱਖ ਦੁਆਰਾ, ਕਿਸੇ ਨਾਲ ਜਾਤੀ ਪੱਖੋਂ ਵਿਤਕਰਾ ਕਰਨ ਵੇਲੇ ਤਾਂ ਦੂਰ, ਕਿਸੇ ਦੀ ਜਾਤੀ ਪੁੱਛਣ ਵੇਲੇ ਵੀ ਉਸ ਦੇ ਮਨ ਵਿੱਚ ਇਹ ਗੱਲ ਜ਼ਰੂਰ ਆ ਜਾਂਦੀ ਹੈ ਕਿ ਉਹ ਆਪਣੇ ਗੁਰੂ ਦੀ ਹੁਕਮ ਦੀ ਅਵੱਗਿਆ ਕਰ ਰਿਹਾ ਹੈ। ਜਦੋਂ ਕਿ ਸਨਾਤਨੀ ਪਰੰਪਰਾ ਵਿੱਚ ਜਾਤੀ ਪ੍ਰਥਾ ਨੂੰ ਧਾਰਮਿਕ ਪ੍ਰਵਾਨਗੀ ਰਹੀ ਹੋਣ ਕਰਕੇ ਉਨ੍ਹਾਂ ਵਿੱਚ ਅਜਿਹਾ ਨਾ ਹੋਣਾ ਸੁਭਾਵਿਕ ਹੀ ਹੈ।

ਇੱਥੇ ਇਹ ਗੱਲ ਵੀ ਕਹਿਣੀ ਬਣਦੀ ਹੈ ਕਿ ਅਜੋਕੇ ਸਮੇਂ ਵਿੱਚ ਹਰ ਕਿਸਮ ਦੇ ਸੰਗਠਨ ਦਲਿਤਾਂ ਦੀ ਹਮਦਰਦੀ ਹਾਸਿਲ ਕਰਨਾ ਚਾਹੁੰਦੇ ਹਨ, ਪਰ ਕੇਵਲ ਉਨ੍ਹਾਂ ਦਾ ਸੋਸ਼ਣ ਕਰਨ ਲਈ। ਅਜਿਹਾ ਹੋਣ ਦਾ ਇੱਕ ਵੱਡਾ ਕਾਰਨ ਇਹ ਵੀ ਹੈ ਕਿ ਸੰਸਾਰ ਪੱਧਰ 'ਤੇ ਸਿੱਖ ਧਰਮ ਦੇ ਸਿੱਧਾਂਤਾਂ ਨੂੰ ਸਹੀ ਢੰਗ ਨਾਲ ਪ੍ਰਚਾਰਿਆ ਨਹੀਂ ਗਿਆ। ਜੇਕਰ ਸਿੱਖ ਧਰਮ ਦੇ ਸਿਧਾਂਤਾਂ ਤੇ ਭਾਵਾਂ ਨੂੰ ਸੰਸਾਰ ਪੱਧਰ ਉੱਤੇ ਸਮਝਣ ਤੇ ਸਮਝਾਉਣ ਦੀ ਕੋਸ਼ਿਸ਼ ਕੀਤੀ ਗਈ ਹੁੰਦੀ ਤਾਂ ਉਨ੍ਹਾਂ ਕਈ ਸੰਗਠਨਾਂ ਦੀ ਅਣਹੋਂਦ ਹੋ ਸਕਦੀ ਸੀ ਜਿਹੜੇ ਕਿ ਜਾਤੀ ਮੁਫ਼ਾਦ ਲਈ ਦਲਿਤਾਂ ਦਾ ਸੋਸ਼ਣ ਕਰਦੇ ਹਨ।

ਇੱਥੇ ਇੱਕ ਗੱਲ ਹੋਰ ਯਾਦ ਰੱਖਣ ਯੋਗ ਹੈ ਕਿ ਕੇਵਲ ਜਾਤ-ਪਾਤ ਨੂੰ ਖ਼ਤਮ ਕਰਨਾ ਹੀ ਸਿੱਖ ਲਹਿਰ ਦਾ ਮੁੱਖ ਮਨੋਰਥ ਨਹੀਂ ਸੀ। ਇਸ ਨੇ ਹਾਕਮਾਂ ਦੇ ਧਾਰਮਿਕ ਤੇ ਸਿਆਸੀ ਜ਼ੁਲਮਾਂ ਦੇ ਖ਼ਿਲਾਫ਼ ਵੀ ਲੜਨਾ ਸੀ। ਜਦੋਂ ਮੁਗ਼ਲ ਹਾਕਮਾਂ ਨੇ ਗ਼ੈਰ-ਮੁਸਲਮਾਨਾਂ ਨੂੰ ਮੁਸਲਮਾਨ ਬਣਾਉਣ ਦੀ ਮੁਹਿੰਮ ਤੇਜ਼ ਕਰ ਦਿੱਤੀ ਤਾਂ ਇਸ ਦੂਸਰੇ ਨਿਸ਼ਾਨੇ ਨੂੰ ਪਹਿਲੋਂ ਪੂਰਾ ਕਰਨਾ ਹੋਰ ਵੀ ਜ਼ਰੂਰੀ ਹੋ ਗਿਆ।[35]

ਸੋ ਗੁਰੂ ਸਾਹਿਬ ਨੇ ਜਾਤ-ਪਾਤ ਦੇ ਬੁਨਿਆਦੀ ਸਿੱਧਾਂਤਾਂ 'ਤੇ ਹਮਲਾ ਕੀਤਾ। ਉਨ੍ਹਾਂ ਜਾਤ ਦੀ ਹਉਮੈ ਅਤੇ ਜਾਤਾਂ ਵਿਚਕਾਰ ਰਸਮਾਂ-ਰੀਤਾਂ ਦੀਆਂ ਰੋਕਾਂ (ਜੋ ਜਾਤ-ਪਾਤ ਦੀਆਂ ਜੜ੍ਹਾਂ ਹਨ) ਦੇ ਖ਼ਿਲਾਫ਼ ਮੁਹਿੰਮ ਚਲਾਈ।

ਸਿੱਟੇ ਵਜੋਂ ਇਹ ਕਿਹਾ ਜਾ ਸਕਦਾ ਹੈ ਕਿ ਸਿੱਖ ਧਰਮ ਨੇ ਜਾਤ-ਪਾਤ ਤੇ ਊਚ-ਨੀਚ ਦੇ ਵਿਤਕਰੇ ਨੂੰ ਖ਼ਤਮ ਕਰਨ ਦਾ ਨਵਾਂ ਸਿਧਾਂਤ ਹੀ ਨਹੀਂ ਦਿੱਤਾ, ਬਲਕਿ ਇਸ ਸਿਧਾਂਤ ਨੂੰ ਕਿਰਿਆਸ਼ੀਲ ਕਰਨ ਲਈ ਲੰਗਰ, ਪੰਗਤ, ਸੰਗਤ, ਕੀਰਤਨ ਆਦਿ ਸੰਸਥਾਵਾਂ ਵੀ ਦਿੱਤੀਆਂ ਜਿਹੜੀਆਂ ਅੱਜ ਤੱਕ ਪੂਰੀ ਚੜ੍ਹਤ ਨਾਲ ਕਾਰਜਸ਼ੀਲ ਹਨ ਅਤੇ ਵਿਅਕਤੀ ਦੀ ਹਉਮੈ ਨੂੰ ਖ਼ਤਮ ਕਰਨ ਵਿੱਚ ਸਹਾਈ ਹੋ ਰਹੀਆਂ ਹਨ।

---

34. Clarence Osmond McMullen, *Religious Beliefs and Practices of Sikhs in Rural Punjab*, Ramesh Jain Manohar Publications, 1, Ansari Road, New Delhi, pp. 104-111.
35. ਜਗਜੀਤ ਸਿੰਘ, *ਸਿੱਖ ਇਨਕਲਾਬ*, ਪੰਨਾ 147.

# ਹਮ ਹਿੰਦੂ ਨਹੀਂ

*ਸੁਰਜੀਤ ਹਾਂਸ**

ਉਦੇਸ਼ ਦਾ ਵਿਚਾਰਧਾਰਿਕ ਆਰੰਭ ਹਿੰਦੀ ਭਾਸ਼ਾ ਵਿੱਚ 1898 ਵਿੱਚ ਹੋਇਆ, 1881 ਤੋਂ ਲੈ ਕੇ 1911 ਤੱਕ ਮਰਦਮ ਸ਼ੁਮਾਰੀ ਦਾ 'ਸਿੱਖ-ਹਿੰਦੂ' ਜ਼ੁਮਰਾ (category) ਹੁੰਦਾ ਸੀ।

*ਹਮ ਹਿੰਦੂ ਨਹੀਂ* ਦਾ ਯਥਾਰਥਕ ਆਰੰਭ 1923 ਵਿੱਚ ਹੋਇਆ।

ਗੋਜਰੇ ਵਿੱਚ ਹਿੰਦੂ-ਸਿੱਖ ਵੈਰ ਪਿਛਲੇ ਪੰਜ-ਛੇ ਸਾਲਾਂ ਤੋਂ ਚੱਲ ਰਿਹਾ ਸੀ। ਕੁਝ ਵਾਰਦਾਤਾਂ ਵੀ ਹੋਈਆਂ। ਹਿੰਦੂ ਆਰਤੀ ਕਰਦੇ ਹਨ। ਜਦੋਂ ਸਿੱਖ ਕੀਰਤਨ ਕਰਦੇ ਹਨ, ਉਹ ਉੱਚੀ-ਉੱਚੀ ਸ਼ਲੋਕ ਪੜ੍ਹਦੇ ਹਨ। ਉਹਨਾਂ ਨੇ (ਗੁਰਦਵਾਰੇ) ਚੜ੍ਹਾਵਾ ਬੰਦ ਕਰ ਦਿੱਤਾ ਹੈ। ਨਾਲੇ ਗੁਰਦਵਾਰੇ 'ਚੋਂ ਨਿਹੰਗ ਕੱਢਣਾ ਚਾਹੁੰਦੇ ਹਨ। ਉਹਨਾਂ ਸਿੱਖ ਸਕੂਲ 'ਚੋਂ ਆਪਣੀਆਂ ਲੜਕੀਆਂ ਹਟਾ ਲਈਆਂ ਹਨ। ਨਾ ਹੀ ਸਿੱਖਾਂ ਦੀਆਂ ਦੁਕਾਨਾਂ ਤੋਂ ਸੌਦਾ ਲੈਂਦੇ ਹਨ। 'ਇਥੇ ਸਿੱਖ-ਹਿੰਦੂ ਦਾ ਆਪਸ ਵਿੱਚ ਸਿਰ ਵੱਢਵਾਂ ਵੈਰ ਹੈ।[1] ਪੰਜਾ ਸਾਹਿਬ ਵਿੱਚ ਹਿੰਦੂਆਂ ਨੇ ਸਿੱਖਾਂ ਖ਼ਿਲਾਫ ਮਹੰਤ ਦਾ ਪੱਖ ਪੂਰਿਆ ਹੈ।[2]

ਕਿਸੇ ਵੇਲੇ ਕਮਾਲੀਆ ਦੇ ਮਹੰਤ ਨੇ ਆਪਣੀ ਗੱਦੀ ਦੀ ਵਸੀਅਤ ਊਨੇ ਦੇ ਕਿਸ਼ਨ ਸਿੰਘ ਬੇਦੀ ਨਾਂਉਂ ਲਾ ਦਿੱਤੀ ਸੀ। ਵਿਆਹੁਤਾ ਕਿਸ਼ਨ ਸਿੰਘ ਬੇਦੀ ਨੇ ਆਪਣੇ ਲੜਕੇ ਦੇਵਿੰਦਰ ਸਿੰਘ ਨੂੰ ਮਹੰਤ ਦਾ ਚੇਲਾ ਬਣਾ ਦਿੱਤਾ। ਦੇਵਿੰਦਰ ਸਿੰਘ ਵੀ ਵਿਆਹਿਆ ਗਿਆ ਅਤੇ ਗੱਦੀ ਦੇ ਅਯੋਗ ਹੋ ਗਿਆ। ਮਹੰਤ ਏਸ ਸ਼ਰਤ 'ਤੇ ਗੁਰਦਵਾਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਦੇਣ ਨੂੰ ਤਿਆਰ ਹੋ ਗਿਆ ਜੇ ਤਾ-ਉਮਰ ਉਹਦੇ ਗੁਜ਼ਾਰੇ ਦਾ ਪ੍ਰਬੰਧ ਕਰ ਦਿੱਤਾ ਜਾਵੇ। ਦੂਸਰੇ ਦਿਨ ਬੇਦੀ ਬਾਬੇ ਨੇ ਹਜ਼ਾਰਾਂ ਹਿੰਦੂਆਂ ਨਾਲ ਗੁਰਦਵਾਰੇ 'ਤੇ ਹਮਲਾ ਕਰ ਦਿੱਤਾ। ਜੇ ਕਿਤੇ ਸਆਦਤ ਅਲੀ ਖਾਨ ਜ਼ੈਲਦਾਰ, ਚੌਧਰੀ ਬਹਾਦਰ ਚੰਦ, ਏਜ਼ਾਜ਼ੀ ਮੈਜਿਸਟਰੇਟ ਅਤੇ ਪੁਲਿਸ ਨਾ ਪਹੁੰਚਦੀ ਤਾਂ ਨਨਕਾਣੇ ਜਿਹਾ ਸਾਕਾ ਹੋ ਜਾਣਾ ਸੀ।[3] ਹਿੰਦੂ 'ਨਰਾਇਨ ਦਾਸ ਜ਼ਿੰਦਾਬਾਦ' ਦੇ ਨਾਰ੍ਹੇ ਲਾਉਂਦੇ ਸੀ। ਨਸ਼ਾਨ ਸਾਹਿਬ ਪੁੱਟ ਦਿੱਤਾ। ਗ੍ਰੰਥ ਸਾਹਿਬ ਦੇ ਪੱਤਰੇ ਪਾਟ ਗਏ।[4]

ਪੰਜਾਬ ਲੈਜਿਸਲੇਟਿਵ ਕੌਂਸਲ ਵਿੱਚ ਗਨਪਤਰਾਏ ਦਾ ਕਹਿਣਾ ਸੀ ਕਿ "ਸਿੱਖ ਗੁਰਦਵਾਰਿਆਂ ਦਾ ਸੁਧਾਰ ਕਰਨ, ਪਰੰਤੂ ਗੁਰਦਵਾਰਿਆਂ ਵਿੱਚ ਹਿੰਦੂ ਭਰਾਵਾਂ ਲਈ ਪੂਜਾ ਦਾ ਇੰਤਜ਼ਾਮ ਹੋਵੇ।"[5]

ਸਿੱਖੀ ਧਾਰਨ ਕਰਨ ਵਾਲੇ 117 ਰਹਿਤੀਆਂ ਨੂੰ ਹਿੰਦੂ-ਮੁਸਲਮਾਨ ਰੇਲਵੇ ਦੇ ਤਾਲਾਬ ਤੋਂ ਪਾਣੀ ਭਰਨ ਨੂੰ ਮਨ੍ਹਾ ਕਰਦੇ ਸੀ... ਤਹਿਸੀਲਦਾਰ ਹਰਬਖਸ਼ ਰਾਏ ਨੇ ਮੁਕਤਸਰ ਮੇਲੇ 'ਤੇ ਯਾਤਰੀਆਂ ਤੇ ਟੈਕਸ ਲਾ ਦਿੱਤਾ ਪਰ ਡਿਪਟੀ ਕਮਿਸ਼ਨਰ ਨੇ ਹੁਕਮ ਮਨਸੂਖ਼ ਕਰ ਦਿੱਤਾ। ਝਟਕੇ ਦੀ ਦੁਕਾਨ ਬੰਦ ਕਰਵਾ ਦਿੱਤੀ। ਅਦਾਲਤ ਨੇ ਇਹਦੇ ਖ਼ਿਲਾਫ ਡਿਗਰੀ ਦਿੱਤੀ। ਮਾਲ ਅਫ਼ਸਰ ਡਿਸਟਰਿਕਟ ਬੋਰਡ ਦੇ ਖੂਹ 'ਤੇ

---

* ਸਾਬਕਾ ਪ੍ਰੋਫੈਸਰ ਆਫ ਹਿਸਟਰੀ, 1238/1, ਸੈਕਟਰ 43-ਬੀ, ਚੰਡੀਗੜ੍ਹ।

1. *ਅਕਾਲੀ*, ਦਸੰਬਰ 30, 1920.
2. *ਅਕਾਲੀ*, ਦਸੰਬਰ 10, 1920.
3. *The Khalsa Advocate*, April 8-15, 1921.
   ਫੇਰ 'ਕਮਾਲੀਏ ਵਿੱਚ ਹਿੰਦੂ ਤੇ ਸਿੱਖਾਂ ਦੀ ਸੁਲ੍ਹਾ-ਸਫਾਈ ਹੋ ਗਈ', *ਅਕਾਲੀ*, ਅਪ੍ਰੈਲ 21, 1921.
4. *ਪੰਜਾਬ ਦਰਪਨ,* ਅਪ੍ਰੈਲ 13, 1921.
5. *ਅਕਾਲੀ*, ਮਾਰਚ 18, 1921.

ਰਹਿਤੀਆਂ ਦੇ ਹੱਕ ਵਿੱਚ ਹੋਏ ਫੈਸਲੇ 'ਤੇ ਅਮਲ ਨਹੀਂ ਹੋਣ ਦਿੰਦਾ। ਅਕਾਲੀ ਪ੍ਰਜਾਪਾਲਕ ਲਾਟ ਨੂੰ ਅਫ਼ਸਰ ਬਦਲਣ ਦੀ ਬੇਨਤੀ ਕਰਦਾ ਹੈ ਤਾਂ ਜੋ ਦੁਖੀ ਸਿੱਖਾਂ ਨਾਲ ਨਿਆਇ ਹੋਵੇ। ਇਹ ਝਗੜਾ ਜੁਲਾਈ 1919 ਤੋਂ ਮਈ 1920 ਤੱਕ ਚਲਦਾ ਰਿਹਾ।[6]

ਸਿੰਘ ਸਭਾ ਹੋਸ਼ਿਆਰਪੁਰ ਨੇ ਰੋਸ ਦਾ ਮਤਾ ਪਾਸ ਕੀਤਾ ਕਿ ਰਿਆਸਤ ਫ਼ਰੀਦਕੋਟ ਵਿੱਚ ਹਿੰਦੂ ਸਿੱਖਾਂ ਨਾਲ ਬਦਸਲੂਕੀ ਕਰ ਰਹੇ ਹਨ।[7]

ਜੁਲਾਈ 11, ਤਾਰਾ ਸਿੰਘ ਅਤੇ ਜਗਤ ਸਿੰਘ ਵਾਲ ਕਟਾ ਕੇ ਆਰੀਆ ਸਮਾਜ ਵਿੱਚ ਸ਼ਾਮਲ ਹੋ ਗਏ।[8]

*ਪ੍ਰਤਾਪ* ਅਖ਼ਬਾਰ ਅਕਾਲੀ ਸਿੱਖਾਂ ਦੇ ਖਿਲਾਫ਼ ਲਿਖਦਾ ਹੈ। *ਲਾਇਲ ਗਜ਼ਟ (The Loyal Gazette)* ਆਰੀਯਾ ਸਮਾਜੀਆਂ 'ਤੇ ਜਵਾਬੀ ਹਮਲਾ ਕਰਦਾ ਹੈ। ਹਿੰਦੂਆਂ ਨੇ ਸਿੱਖਾਂ ਨੂੰ ਕੈਂਬਲਪੁਰ, ਪੇਸ਼ਾਵਾਰ ਡਿਪਟੀ ਕਮਿਸ਼ਨਰਾਂ ਦੀਆਂ ਕਚਹਿਰੀਆਂ ਵਿੱਚ 'ਬਾਲਸ਼ਿਵਕ', 'ਇਨਕਲਾਬੀ' ਕਿਹਾ। ਉਹ ਗੁਰਦਵਾਰਾ ਬਿਲ ਮੁਲਤਵੀ ਕਰਵਾਉਣ 'ਚ ਕਾਰਗਰ ਹੋਏ ਤਾਂ ਜੋ ਸਿੱਖ passive resistance ਅਪਣਾਉਣ 'ਤੇ ਮਜ਼ਬੂਰ ਹੋਣ ਅਤੇ ਇਹ ਤਮਾਸ਼ਾ ਵੇਖਣ। ਇਹਨਾਂ ਬਾਵਾ ਖੇਮ ਸਿੰਘ ਬੇਦੀ ਦੀ ਸਹਾਇਤਾ ਕੀਤੀ, ਜਿਸ ਨੇ ਉਦਾਸੀ ਮਹੰਤਾਂ ਦੀ 'ਸਨਾਤਨ ਸਿੱਖ ਕਾਨਫ਼ਰੰਸ' ਕਰਵਾਈ। ਮੁੜ ਸਵਾਲ ਖੜ੍ਹਾ ਕੀਤਾ ਜਾ ਰਿਹਾ ਹੈ ਕਿ ਸਿੱਖ ਹਿੰਦੂ ਹਨ।[9]

ਪੰਜਾ ਸਾਹਿਬ ਦੇ ਮੁਕੱਦਮੇ ਵਿੱਚ ਸੰਤ ਸਿੰਘ ਪੁਜਾਰੀ ਦੇ ਵਕੀਲ ਨੇ ਸਿੱਖਾਂ ਤੇ Bolshevism ਦਾ ਦੋਸ਼ ਲਾਇਆ, ਜਿਹੜੇ ਅਚਾਨਕ ਧਾਵਾ ਬੋਲ ਦਿੰਦੇ ਹਨ।[10] ਹਿੰਦੂਆਂ ਲਈ ਸੰਤ ਸਿੰਘ ਪੁਜਾਰੀ ਦੀ ਮਦਦ ਕਰਨੀ ਯੋਗ ਨਹੀਂ। ਉਹ ਗੁਰਦੁਆਰਾ ਸੁਧਾਰ ਵਿੱਚ ਰੋੜੇ ਅਟਕਾ ਰਹੇ ਹਨ। ਰਾਵਲਪਿੰਡੀ ਦੇ ਨਾ-ਮਿਲਵਰਤਨੀ ਮੁਸਲਮਾਨਾਂ ਨੇ ਸਿੱਖਾਂ ਦੇ ਹੱਕ ਵਿੱਚ ਇਸ਼ਤਿਹਾਰ ਕੱਢਿਆ ਹੈ। ਹਿੰਦੂ ਲੀਡਰਾਂ ਨੂੰ ਚਾਹੀਦਾ ਹੈ ਕਿ ਉਹ ਹਿੰਦੂਆਂ ਦੇ ਭੁਲੇਖੇ ਦੂਰ ਕਰਨ।[11]

ਸਤੰਬਰ 30, 1920 ਦੇ *ਅਕਾਲੀ* ਅਨੁਸਾਰ, ਤਰਨ ਤਾਰਨ ਦੇ ਪੁਜਾਰੀਆਂ ਨੇ ਕਿਸੇ ਮਹਾਸ਼ੇ ਨੂੰ ਆਪਣੀ ਕਮੇਟੀ ਦਾ ਪ੍ਰਧਾਨ ਬਣਾ ਲਿਆ। ਖ਼ਿਆਲ ਸੀ ਕਿ ਇੰਝ ਗੁਰਦੁਆਰਾ ਸਿੱਖਾਂ ਦੀ ਸੰਭਾਲ ਵਿੱਚ ਨਹੀਂ ਜਾਵੇਗਾ।

ਗੁਰਦਵਾਰਾ ਭਾਈ ਜੋਗਾ ਸਿੰਘ, ਪੇਸ਼ਾਵਰ ਦਾ ਝਗੜਾ ਕਈ ਮਹੀਨੇ ਚਲਦਾ ਰਿਹਾ। ਹਿੰਦੂਆਂ ਨੇ ਨੌਕਰਸ਼ਾਹੀ ਨੂੰ 'ਗੁੰਮਰਾਹ' ਕੀਤਾ ਕਿ ਗੁਰਦੁਆਰਾ ਹਿੰਦੂਆਂ ਅਤੇ ਸਿੱਖਾਂ ਦਾ ਹੈ। ਡਿਪਟੀ ਕਮਿਸ਼ਨਰ ਨੇ ਅੱਠ ਸਿੱਖਾਂ ਦੇ ਸੰਮਨ ਜਾਰੀ ਕਰ ਦਿੱਤੇ। ਤੇਜਾ ਸਿੰਘ ਨੇ ਸ਼ਹੀਦੀ ਦਲ ਨੂੰ ਪੇਸ਼ਾਵਰ 'ਚੋਂ ਨਿਕਲ ਜਾਣ ਲਈ ਕਿਹਾ। ਉਹਨਾਂ ਨਾਂਹ ਕਰ ਦਿੱਤੀ। ਬਾਵਾ ਹਰਕਿਸ਼ਨ ਸਿੰਘ ਨੇ ਡਿਪਟੀ ਕਮਿਸ਼ਨਰ ਅਤੇ ਸਰਹੱਦੀ ਸੂਬੇ ਦੇ ਚੀਫ਼ ਕਮਿਸ਼ਨਰ ਨੂੰ ਤਾਰਾਂ ਦਿੱਤੀਆਂ। *ਅਕਾਲੀ* ਅਖ਼ਬਾਰ ਦਾ ਕਹਿਣਾ ਹੈ ਕਿ ਹਿੰਦੂ ਲੀਡਰ ਸੁੱਤੇ ਪਏ ਹਨ। ਸੂਬੇਦਾਰ ਮੇਜਰ ਸਿੰਘ ਨੇ ਮਹੰਤ ਤਾਰਾ ਸਿੰਘ ਨੂੰ ਕੱਢ ਦਿੱਤਾ ਸੀ। ਡਿਪਟੀ ਕਮਿਸ਼ਨਰ ਨੇ

---

6. *ਅਕਾਲੀ*, ਅਗਸਤ 8, 1920.
7. *ਅਕਾਲੀ*, ਅਪ੍ਰੈਲ 17, 1921.
8. *ਅਕਾਲੀ*, ਜੁਲਾਈ 26, 1920.
   "Arya Samaj had paid Sikh preachers... (who) attacked the personality of Guru Nanak and other Gurus.... Prof. Teja Singh mentions.... Chhaju Singh and Arjun Singh as being the Chief men employed on this business." *Struggle For Reform in Sikh Shrines*, Ruchi Ram Sahni, S.G.P.C., n.d., (1964), 16-17.
9. 'Out Old Friend', The Arya Samjists, *The Khalsa Advocate*, May 20, 1921.
10. *ਅਕਾਲੀ*, ਦਸੰਬਰ 13, 1920.
11. 'ਪੰਜਾ ਸਾਹਿਬ ਦੇ ਦਰਸ਼ਨ', *ਅਕਾਲੀ*, ਦਸੰਬਰ 31, 1920.

ਚਾਰ ਸਿੱਖਾਂ ਅਤੇ ਚਾਰ ਸਹਿਜਧਾਰੀਆਂ ਦੀ ਕਮੇਟੀ ਬਣਾ ਦਿੱਤੀ। 'ਹਿੰਦੂ' ਮੈਂਬਰ ਸਿੱਖ ਮਰਿਯਾਦਾ ਦਾ ਵਿਰੋਧ ਕਰਦੇ ਰਹੇ। ਕਿਰਪਾਨਧਾਰੀ ਸਿੱਖ ਗੁਰਦਵਾਰੇ 'ਚ ਵੜ ਨਹੀਂ ਸਕਦਾ। ਅਰਦਾਸੀਏ ਨੂੰ ਬਰਤਰਫ਼ੀ ਦੀ ਧਮਕੀ ਦਿੱਤੀ, ਜੇ ਉਹਨੇ 'ਸੁਧਾਰੀ' ਰੀਤ ਅਪਣਾਈ।

ਆਰੀਆ ਸਮਾਜ ਦੀ ਗੁਰਦਵਾਰੇ 'ਤੇ ਕਬਜ਼ਾ ਕਰਨ ਦੀ ਯੋਜਨਾ ਸੀ। *ਅਕਾਲੀ* ਅਨੁਸਾਰ ਸਿੱਖ 'ਗਰੀਬ' 'ਅਲਪ-ਸੰਖਿਆ' ਅਤੇ 'ਚਾਪਲੋਸੀ ਦੀ ਕਲਾ ਤੋਂ ਅਣਜਾਣ' ਹਨ। (*ਅਕਾਲੀ* ਨੇ ਸੁਭਾਵਿਕ ਹੀ ਗੁਰਦਵਾਰਾ ਸੁਧਾਰ ਕਰਨ ਵਾਲਿਆਂ ਦਾ ਸਮਾਜ-ਵਿਗਿਆਨ (sociology) ਦੱਸ ਦਿੱਤਾ ਹੈ ਅਤੇ ਵਿਰੋਧੀ ਉਹ ਸਮਾਜਿਕ ਭਾਗ ਹੈ, ਜਿਹੜਾ 1901 ਦੇ Land Alienation Act ਦੇ ਵਿਰੋਧੀ ਸਨ ਅਤੇ ਅੱਗੋਂ ਜਾ ਕੇ ਕਰਜ਼ਾ ਮੁਆਫ਼ੀ ਕਾਨੂੰਨਾਂ ਦੀ ਮੁਖਾਲਫ਼ਤ ਕਰਦੇ ਰਹਿਣਗੇ। ਸਿੱਖ 'ਵਾਹਿਗੁਰੂ ਜੀ ਕੀ ਫ਼ਤਹਿ' ਕਹਿੰਦੇ ਹਨ। ਅੱਗੋਂ 'ਰਾਧਾਕ੍ਰਿਸ਼ਨ ਕੀ ਜੈ', 'ਰਾਮ ਚੰਦ੍ਰ ਕੀ ਜੈ' ਸੁਣਾਈ ਦਿੰਦਾ ਸੀ। ਗੁਰਦਵਾਰੇ 'ਚ ਆਰੀਯਾ ਸਮਾਜ ਦੇ ਟਰੈਕਟ ਵੰਡੇ ਜਾਣ ਲੱਗੇ। ਗੁਰਦਵਾਰੇ ਨੂੰ ਜਾਂਦੀ ਗਲੀ ਵਿੱਚ ਸਿੱਖਾਂ 'ਤੇ ਪਥਰਾਉ ਹੋਇਆ। ਅਕਾਲੀ ਜੱਥਾ ਤੇਜਾ ਸਿੰਘ ਅਧੀਨ ਪਹੁੰਚ ਗਿਆ। ਸਨਾਤਨੀ, ਆਰੀਯਾ ਸਮਾਜੀ ਹਿੰਦੂ ਇਕੱਠੇ ਹੋ ਗਏ। ਸ਼ਹਿਰ ਵਿੱਚ ਕਈ ਸੌ ਗੁਰਦੁਆਰੇ, ਮੰਦਿਰ ਬਣ ਗਏ, ਗ੍ਰੰਥ ਦੀ ਥਾਂਉਂ ਹਵਨ ਹੋਣ ਲੱਗਾ। *ਅਕਾਲੀ* ਅਨੁਸਾਰ ਡਿਪਟੀ ਕਮਿਸ਼ਨਰ ਨੂੰ ਰਾਏ ਬਹਾਦਰ ਕਰਮ ਚੰਦ ਦਾ ਪੱਖ ਨਹੀਂ ਕਰਨਾ ਚਾਹੀਦਾ।[12] ਗੁਰਦਵਾਰੇ 'ਚ ਹੋਲੀ ਖੇਡਣ ਤੇ ਹਿੰਦੂ-ਸਿੱਖਾਂ ਵਿੱਚ ਲੜਾਈ ਹੋਈ। ਦੋ ਸਿੱਖ ਅਤੇ 13 ਹਿੰਦੂ ਜਖ਼ਮੀ ਹੋਏ। ਚਾਲੀ ਸਿੱਖ ਹਿਰਾਸਤ ਵਿੱਚ ਲਏ ਗਏ। ਛੇ ਅਗਯਾਤ ਸਿੱਖ ਕੈਦ ਹੋਣ ਲਈ ਬ-ਜ਼ਿੱਦ ਸੀ। ਏਸ ਵਾਰਦਾਤ ਨੇ ਸਿੱਖ ਫ਼ੌਜੀਆਂ ਨੂੰ ਭੜਕਾ ਦਿੱਤਾ।[13] ਕੈਦੀ ਸਿੱਖਾਂ ਦੀ ਜ਼ਮਾਨਤ ਹੋ ਗਈ। ਫੇਰ ਗੁਰਦਵਾਰਾ ਭਾਈ ਜੋਗਾ ਸਿੰਘ ਸਿੱਖਾਂ ਦੇ ਕਬਜੇ ਵਿੱਚ ਆ ਗਿਆ।[14]

(ਪਾਠਕ ਵੇਖ ਸਕਦਾ ਹੈ ਕਿ ਜਿਵੇਂ ਦੋ ਤਲਵਾਰਾਂ ਇੱਕ ਮਿਆਨ ਵਿੱਚ ਨਹੀਂ ਸਮਾਅ ਸਕਦੀਆਂ, ਇੰਝ ਹੀ ਦੋ ਸੁਧਾਰ ਲਹਿਰਾਂ, ਆਰੀਯਾ ਸਮਾਜ ਅਤੇ ਸਿੰਘ ਸਭਾ ਲਹਿਰ ਇੱਕ ਸਮਾਜ 'ਚ ਨਹੀਂ ਸਮਾਅ ਸਕੀਆਂ)।

ਮੁਲਤਾਨ ਵਿੱਚ ਬਾਬਾ ਦਿਆਲ ਸਿੰਘ ਗੁਰਦਵਾਰੇ ਵਿੱਚ 4 ਜੁਲਾਈ ਨੂੰ ਸੰਗਤ ਨੇ ਭਾਈ ਜਵਾਹਰ ਸਿੰਘ ਨੂੰ ਮਹੰਤ ਥਾਪਿਆ ਸੀ। ਸਤੰਬਰ 22 ਨੂੰ ਲਾਲਾ ਹਰੀ ਚੰਦ, ਬੀ.ਏ., ਏਜ਼ਾਜ਼ੀ ਮੈਜਿਸਟਰੇਟ ਨੇ ਹੁੱਲੜ-ਬਾਜ ਇਕੱਠੇ ਕਰਕੇ ਕਿਸੇ ਧੰਨਾ ਸਿੰਘ ਨੂੰ ਮਹੰਤ ਬਣਾ ਦਿੱਤਾ।[15]

"ਸਿੱਖ ਅਖ਼ਬਾਰ - ਪਬਲਿਕ ਨੂੰ ਇੱਕ ਸੁਰ ਕਰਕੇ 'ਕੌਮੀਅਤ' ਦਾ ਭਾਵ... ਪਾਤੀ ਅਰਧ ਮਿਲਾਪੀ.... ਅਣਸਿੱਖ ਅਖ਼ਬਾਰਾਂ ਸਿੱਖ ਕੌਮ ਦੇ ਹਾਲਾਤ ਉੱਕਾ ਹੀ ਨਹੀਂ ਲਿਖਦੀਆਂ। ਅਣਸਿੱਖ ਅਖ਼ਬਾਰ ਪੜ੍ਹਣ ਵਾਲੇ ਤਾਂ ਜੇਹੇ ਕੋਈ ਭੀ ਅਖ਼ਬਾਰ ਨਾ ਪੜ੍ਹਣ ਵਾਲੇ। (ਸਿੱਖ ਅਖ਼ਬਾਰ) ਚਾਰ ਗੁਰਮੁਖੀ ਦੇ, ਦੋ ਉਰਦੂ ਦੇ, ਤੇ ਇੱਕ ਅੰਗਰੇਜ਼ੀ ਦਾ ਸਪਤਾਹਕ, ਜਿੰਨ੍ਹਾਂ ਸਾਰਿਆਂ ਦੀ (ਪਾਠਕ) ਗਿਣਤੀ ਮਸਾਂ 12,000 ਹੋਵੇਗੀ। (ਤਕਰੀਬਨ 1 ਫੀਸਦੀ ਸਿੱਖ ਆਬਾਦੀ)"[16]

"*ਸ਼ਾਂਤੀ* (ਰਾਵਲਪਿੰਡੀ) ਦਾ ਕੋਈ ਹੀ ਪਰਚਾ ਹੋਵੇਗਾ ਜੋ ਹਿੰਦੂ-ਸਿੱਖਾਂ ਨੂੰ ਹੱਥੋਪਾਈ ਕਰਾਉਣ ਵਾਲੇ ਲੇਖਾਂ ਤੋਂ ਖ਼ਾਲੀ ਹੋਵੇ। ਅਕਤੂਬਰ 17 ਨੂੰ ਸੋਹਨ ਸਿੰਘ ਰਾਵਲਪਿੰਡੀ, ਗਿਆਨੀ ਸ਼ੇਰ ਸਿੰਘ, ਸੁੰਦਰ ਸਿੰਘ ਮਜੀਠੀਆ ਨੂੰ ਡਾਂਟਿਆ - ਆਪਣੇ ਮਤਲਬ ਵਾਸਤੇ ਹਿੰਦੂਆਂ ਤੋਂ ਵੱਖ ਕਰਦੇ ਹਨ।"

---

12. *ਅਕਾਲੀ*, ਜਨਵਰੀ 7, 1921.
'Rustics' (V), 'Long shirts coming to their knees' (105), 'Khaddar clothes' (234), 'not much used to public speaking' (254) *Struggle for Reform.*
13. *ਅਕਾਲੀ*, ਮਾਰਚ 28, 1921.
14. *ਅਕਾਲੀ*, ਅਪ੍ਰੈਲ 16, 1921.
15. *ਅਕਾਲੀ*, ਸਤੰਬਰ 29, 1921.
16. *ਸਿੱਖ ਸਪਾਹੀ*, ਮਾਰਚ 28, 1919.

ਸਿੱਖਾਂ ਨੂੰ ਵੱਖ ਕਰਨ ਵਾਲੇ ਦਸ ਗੁਰੂ ਸਾਹਿਬਾਨ ਹਨ ਅਤੇ ਇਸ ਗੱਲ ਦਾ ਪ੍ਰਚਾਰ ਸਿੱਖਾਂ ਨੂੰ ਪਿਆਰਾ ਹੈ।

'ਗੁਰਦੁਆਰਾ ਤਖ਼ਤਪੜੀ' ਬਾਰੇ ਲਿਖਦਾ ਹੈ 'ਆਪਦੇ ਅੰਦਰ ਹਿੰਦੂਆਂ ਦਾ ਖ਼ੂਨ ਹੈ। ਇਹ ਗੁਰਦਵਾਰਾ ਸਿੱਖਾਂ ਦਾ ਨਹੀਂ। ਅਜਿਹੇ ਅਸਥਾਨਾਂ ਨੂੰ ਬਚਾਉਣ ਲਈ ਅਸੀਂ ਹਿੰਦੂਆਂ ਨੂੰ ਜਗਾਵਾਂਗੇ।'

ਹਿੰਦੂ ਸਿੱਖਾਂ ਨੂੰ ਸਿੱਖ ਆਖਣਾ ਪਾਪ ਸਮਝਦੇ ਹਨ। ਆਪਣੇ ਤੋਂ ਬਣੇ ਮੁਸਲਮਾਨ ਈਸਾਈਆਂ ਨੂੰ ਹਿੰਦੂ ਨਹੀਂ ਕਹਿੰਦੇ।

'ਆਰਯਾ ਸਮਾਜ' ਵਾਂਗੂੰ ਪਹਿਲਾਂ ਵੀ ਹਿੰਦੂ ਵਸੋਂ ਦੇ ਇੱਕ ਅੰਸ਼ ਦੀ (ਨਾਲੇ ਹਕੂਮਤ ਦੀ) ਸਿੱਖ ਸੰਗਤਾਂ ਨਾਲ ਲਾਗ-ਡਾਕ ਨਜ਼ਰ ਆਉਂਦੀ ਹੈ, ਜਦੋਂ ਉਹ ਅਨੰਦਪੁਰ ਗੁਰੂ ਗੋਬਿੰਦ ਸਿੰਘ ਦੇ ਦਰਸ਼ਨਾਂ ਨੂੰ ਜਾਂਦੇ ਹਨ। ਭਾਈ ਸੰਤੋਖ ਸਿੰਘ ਅਨੁਸਾਰ :

ਪ੍ਰੇਮ ਧਰੇ ਆਨੰਦਪੁਰ ਆਵਤਿ
ਸ਼ਬਦ ਅਖੰਡ ਕੀਰਤਨ ਗਾਵਤਿ

......

ਚਲੀ ਸੰਬੂਹ ਸੰਗਤਾਂ ਆਵੈਂ
ਹਿੰਦੂ ਤੁਰਕ ਉਹ ਕਿਸ ਨਹਿੰ ਭਾਵੇਂ

......

ਤੁਰਕ ਮੁਲਖ ਪਤਿ ਕੋ ਨਹਿੰ ਭਾਵੇਂ
ਦੇਖਤਿ ਹਿੰਦੂ ਨਕਲ ਬਨਾਵਤਿ

......

ਹਿੰਦੂ ਤੁਰਕ ਆਵਤਿ ਕੋ ਹੇਰੈਂ
ਬਿਨ ਕਾਰਨ ਤੇ ਖਝਹਿ ਘਨੇਰੈ। (4924-26)[17]

(ਉਹ-ਦਿਲ; ਹੇਰੈਂ-ਵੇਖਦੇ ਹਨ)

ਕਿਸੇ ਸਮੂਹ ਦੇ ਵੇਗਮਈ ਧਾਰਮਿਕ ਮੋਦ ਦਾ ਪ੍ਰਦਰਸ਼ਨ ਸਰਕਾਰ ਅਤੇ ਦਮਿਤ ਵਸੋਂ ਦੇ ਕਿਸੇ ਭਾਗ ਨੂੰ ਖ਼ਤਰਨਾਕ ਨਜ਼ਰ ਆਉਂਦਾ ਹੁੰਦਾ ਹੈ।

ਦਰਬਾਰ ਸਾਹਿਬ, ਬੇਰ ਸਾਹਿਬ, ਚੁਮਾਲਾ... "ਹਿੰਦੂ ਮੁਸਲਮਾਨ ਭਰਾਵਾਂ ਨੇ ਸਾਥ ਦੇ ਕੇ ਸਾਬਤ ਕਰ ਦਿੱਤਾ ਹੈ ਕਿ ਉਹ ਸਿੱਖਾਂ ਦੇ ਭਰਾ ਹਨ।"[18]

*ਸ਼ਾਂਤੀ* ਹਿੰਦੂਆਂ ਨੂੰ ਸਿੱਖਾਂ ਵੱਲੋਂ ਗੁਰਦਵਾਰਾ ਪੰਜਾ ਸਾਹਿਬ ਦਾ ਪ੍ਰਬੰਧ ਸੰਭਾਲਣ ਖ਼ਿਲਾਫ਼ ਉਕਸਾ ਰਿਹਾ ਹੈ।[19]

*ਪੰਜਾਬ ਦਰਪਨ* ਅਨੁਸਾਰ "ਪਬਲਿਸਟੀ ਦਾ ਘਾਟਾ ਹਾਨੀਕਾਰਕ ਹੈ।"[20]

"ਨਨਕਾਣਾ ਸਾਹਿਬ.. ਸਿੰਘ ਸਭਾ ਨੂੰ ਰੋਕਣ ਲਈ ਛਵ੍ਹੀਆਂ, ਚੋਰਾਂ, ਬਦਮਾਸ਼ਾਂ ਦੀ ਫ਼ੌਜ ਤਿਆਰ ਕੀਤੀ ਜਾ ਰਹੀ ਹੈ।"[21]

ਨਨਕਾਣਾ ਸਾਹਿਬ ਦੇ ਸਾਕੇ ਦੀ ਖ਼ਬਰ ਪਹਿਲਾਂ 23 ਫਰਵਰੀ ਦੇ *ਪ੍ਰਤਾਪ* ਵਿੱਚ ਛਪੀ। ਫਰਵਰੀ 19 ਨੂੰ ਕੋਈ ਢਾਈ ਹਜ਼ਾਰ ਅਕਾਲੀ ਇਕੱਠੇ ਹੋ ਗਏ ਸੀ, ਜਿਨ੍ਹਾਂ ਨੇ 20 ਤਾਰੀਖ਼ ਨੂੰ ਬਾਰ ਸ਼ਰੀਂਹ, ਚੱਕ 96 ਵਿੱਚ ਸਿਆਸੀ ਦੀਵਾਨ 'ਚ ਸ਼ਾਮਿਲ ਹੋਣਾ ਸੀ। ਉਹ ਜੱਥੇ ਬਣਾ ਕੇ ਆਸੇ ਪਾਸੇ ਦੇ ਪਿੰਡਾਂ ਵਿੱਚ

---

17. *ਸੂਰਜ ਪ੍ਰਕਾਸ਼,* ਭਾਸ਼ਾ ਵਿਭਾਗ, ਪੰਜਾਬ, 1993.
18. *ਅਕਾਲੀ*, ਨਵੰਬਰ 1, 1920.
19. *ਅਕਾਲੀ*, ਨਵੰਬਰ 27, 1920.
20. *ਪੰਜਾਬ ਦਰਪਨ*, ਮਈ 4, 1921.
21. *ਅਕਾਲੀ : ਸਾਡੇ ਗੁਰਧਾਮ*, ਅਕਤੂਬਰ 7/8, 1920.

ਪ੍ਰਚਾਰ ਲਈ ਖਿੰਡ ਗਏ। ਵੀਹ ਨੂੰ ਭਾਈ ਲਛਮਨ ਸਿੰਘ ਚੱਕ 96 ਨੂੰ ਜਾ ਰਿਹਾ ਸੀ ਕਿ ਉਹ ਆਪਣੇ ਸਾਥੀਆਂ ਨਾਲ ਗੁਰਦਵਾਰੇ ਮੱਥਾ ਟੇਕਣ ਚਲਾ ਗਿਆ।[22]

ਸ਼ਰਧਾਲੂ ਅੰਦਰ ਗਏ ਤਾਂ ਮਹੰਤ ਦੇ ਚੌਕੀਦਾਰ ਇਸਮਾਈਲ ਭੱਟੀ ਨੇ ਦਰਵਾਜ਼ਾ ਬੰਦ ਕਰ ਦਿੱਤਾ। ਅਤੇ ਉਹਦੇ ਪਠਾਣ ਕਾਰਿੰਦੇ ਸਿੱਖਾਂ 'ਤੇ ਗੋਲੀਆਂ, ਗੰਡਾਸੇ ਚਲਾਉਣ ਲੱਗੇ। ਲਾਸ਼ਾਂ ਭੱਠੀਆਂ ਵਿੱਚ ਫੂਕੀ ਗਏ।

ਸਾਢੇ ਬਾਰਾਂ ਵਜੇ ਡਿਪਟੀ ਕਮਿਸ਼ਨਰ ਪੁੱਜਾ। ਗੇਟ ਅਜੇ ਵੀ ਬੰਦ ਸੀ, ਲਾਸ਼ਾਂ ਸੜ ਰਹੀਆਂ ਸਨ। ਪਹਿਲਾਂ ਸ਼ਹੀਦੀ ਦੇ ਅੰਕੜੇ ਇੰਝ ਸਨ।

| | | |
|---|---|---|
| ਭੱਠੀ ਨੰ: 1 | ਸੀਸ | 1 |
| ਭੱਠੀ ਨੰ: 2 | ਸੀਸ | 1 |
| ਭੱਠੀ ਨੰ: 3 | ਸੀਸ | 14 |
| ਭੱਠੀ ਨੰ: 4 | ਸੀਸ | 20 |
| ਭੱਠੀ ਨੰ: 5 | ਸੀਸ | 20 |
| ਕੁੱਲ | | = 56 |

ਉੱਤਰੀ ਗੇਟ ਵੱਲ *ਗ੍ਰੰਥ ਸਾਹਿਬ* ਫਟਿਆ ਪਿਆ ਸੀ। ਪਰਿਕਰਮਾ ਵਿੱਚ ਸਿਗਰਟਾਂ ਦੇ ਟੋਟੇ ਖਿੰਡੇ ਸਨ।[23]

ਪ੍ਰੋਫੈਸਰ ਤੇਜਾ ਸਿੰਘ ਦੇ ਬਿਰਤਾਂਤ ਅਨੁਸਾਰ 23 ਦੀ ਸ਼ਾਮ ਨੂੰ ਰਾਖ 'ਚੋਂ 130 ਸਿਰ ਪਛਾਣੇ ਜਾ ਸਕਦੇ ਸੀ। ਮਹੰਤ ਨਾਲ 26 ਪਠਾਣ, 2 ਸਾਧ ਗ੍ਰਿਫ਼ਤਾਰ ਕਰਕੇ ਲਾਹੌਰ ਭੇਜੇ ਗਏ। ਆਸੇ-ਪਾਸੇ ਤੋਂ ਕੋਈ 150 ਆਦਮੀ ਫੜੇ ਹਨ।[24]

*ਪੰਜਾਬ ਦਰਪਨ* ਨੇ ਚਸ਼ਮ-ਦੀਦ ਗਵਾਹ ਦਾ ਬਿਰਤਾਂਤ ਛਾਪਣ ਦਾ ਐਲਾਨ ਕੀਤਾ। ਪਰ ਕਿਸੇ ਸਾਰਥਕ ਵੇਰਵੇ ਦਾ ਵਾਧਾ ਨਾ ਹੋ ਸਕਿਆ।[25]

ਸਿੱਖ ਫੌਜੀ 'ਪਿਨਸਨੀਏ ਸਿੰਘਾਂ ਵੱਲੋਂ ਵਿਰੋਧਤਾ ਭਰੇ ਗੁਰਮਤੇ' ਕਿ ਸਰਕਾਰ ਗੁਰਦਵਾਰੇ 'ਚ ਦਖ਼ਲ ਦੇ ਰਹੀ ਹੈ, ਕਿਉਂਕਿ ਜਨਮ ਅਸਥਾਨ ਸਰਕਾਰੀ ਕਬਜ਼ੇ 'ਚ ਲੈ ਲਿਆ ਸੀ।[26]

ਨਨਕਾਣਾ ਸਾਹਿਬ ਬਾਰੇ ਮਹਾਤਮਾ ਗਾਂਧੀ ਦੇ ਬਿਆਨ, ਤੇ ਨਾ ਤਾਂ ਰਾਜਭਗਤ *The Khalsa Advocate*, ਨਾ ਹੀ ਨਾ-ਮਿਲਵਰਤਨੀਏ *ਅਕਾਲੀ* ਅਤੇ *ਪੰਜਾਬ ਦਰਪਨ* ਖੁਸ਼ ਸੀ। ਇਤਿਹਾਸ ਵਿੱਚ ਹਰ ਜਨ-ਸੰਗ੍ਰਹਿ ਨੂੰ ਸਾਕੇ ਦੀ ਲੋੜ ਹੁੰਦੀ ਹੈ, ਜਿਹੜਾ ਇਹਦੀ ਸਘਨਤਾ, ਗੁਰਤਾ ਬਣਾ ਕੇ ਨਵੀਂ ਮਾਨਸਿਕਤਾ ਅਤੇ ਵੱਖਰੇ ਲਕਸ਼ ਦਾ ਵਰਦਾਨ ਹੋ ਜਾਂਦਾ ਹੈ।

ਅਰੋੜਬੰਸ ਕਾਨਫਰੰਸ ਦੀ ਸਵਾਗਤੀ ਕਮੇਟੀ ਦਾ ਪ੍ਰਧਾਨ ਲਾਲਾ ਰਾਮ ਚੰਦ ਸੀ। ਅਰੋੜਬੰਸ ਬਹਾਦਰੀ, ਕਟੜਾ ਘਨ੍ਹੱਈਆ, ਅੰਮ੍ਰਿਤਸਰ ਨੇ ਕਾਨਫ਼ਰੰਸ ਦਾ ਬਾਈਕਾਟ ਕਰ ਦਿੱਤਾ ਕਿਉਂਕਿ ਲਾਲਾ ਰਾਮ ਚੰਦ ਕਚਹਿਰੀ ਵਿੱਚ ਮਹੰਤ ਨਰੈਣ ਦਾਸ ਦਾ defence lawyer ਸੀ।[27]

ਸੰਨ 1923 ਵਿੱਚ ਸਿੱਖ ਹਿੰਦੂ ਨਾ ਰਹੇ। ਬੈਸਾਖੀ ਤੋਂ ਪਹਿਲਾਂ ਅਪਰੈਲ 11 ਨੂੰ ਹਿੰਦੂ ਮੁਸਲਮਾਨ ਨੌਜਵਾਨਾਂ ਦੀ ਝੜੱਪ ਹੋਈ, ਜਿਹੜੀ ਜਲਦੀ ਹੀ ਫ਼ਿਰਕਾਦਾਰਾਨਾ ਦੰਗਿਆਂ ਦੀ ਸੂਰਤ ਇਖ਼ਤਿਆਰ ਕਰ ਗਈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਬੜਾ ਹੌਂਸਲਾ ਅਤੇ ਹਿੰਮਤ ਵਿਖਾਈ, ਜਿਸਦੇ ਜੱਥੇ

22. *ਵਿਦਿਆ*, ਮਾਰਚ 5, 1921.
23. *The Khalsa Advocate*, ਫਰਵਰੀ 25, 1921.
24. *ਪੰਜਾਬ ਦਰਪਨ*, ਫਰਵਰੀ 24, 1921.
25. *ਪੰਜਾਬ ਦਰਪਨ*, ਫਰਵਰੀ 1/2, 1921.
26. *ਅਕਾਲੀ*, ਅਪ੍ਰੈਲ 9, 1921.
27. *ਅਕਾਲੀ*, ਮਾਰਚ 28, 1921.

ਗਲੀਆਂ ਬਾਜ਼ਾਰਾਂ ਵਿੱਚ ਅਮਨ ਅਮਾਨ ਕਾਇਮ ਕਰਨ ਲਈ ਗਸ਼ਤ ਕਰਨ ਲੱਗੇ। ਡਿਪਟੀ ਕਮਿਸ਼ਨਰ, ਐਸ.ਪੀ. ਨੂੰ ਇਹਦੀ ਇਤਲਾਹ ਦਿੱਤੀ ਤਾਂ ਜੋ ਇਸ ਉਪਰਾਲੇ ਨੂੰ ਗ਼ਲਤ ਨਾ ਸਮਝਿਆ ਜਾਵੇ। ਡੀ.ਸੀ. ਨੇ ਨਮਕ ਮੰਡੀ ਅਤੇ ਕਟੜਾ ਕਰਮ ਸਿੰਘ ਲਈ ਵਿਸ਼ੇਸ਼ ਮਦਦ ਮੰਗੀ। ਅਗਲੇ ਦਿਨ ਉਹਦੇ ਦੋ ਸੌ ਅਕਾਲੀਆਂ ਦੀ ਸੇਵਾ ਦਾ ਧੰਨਵਾਦ ਕੀਤਾ। ਅਪਰੈਲ 14 ਨੂੰ ਤੇਜਾ ਸਿੰਘ ਸਮੁੰਦਰੀ ਦੀ ਪ੍ਰਧਾਨਗੀ ਥੱਲੇ 60 ਸ੍ਰੇਸ਼ਟ ਹਿੰਦੂ-ਮੁਸਲਮਾਨਾਂ ਦੀ ਮੀਟਿੰਗ ਵਿੱਚ ਪਰਾਂਪਰਿਕ ਮੈਤ੍ਰੀ ਭਾਵਨਾ ਦੀ ਪੁਨਰ-ਸਥਾਪਤੀ ਦਾ ਫ਼ੈਸਲਾ ਹੋਇਆ।[28]

ਸਿੱਖ ਇਤਿਹਾਸਕਾਰੀ ਵਿੱਚ 'ਹਮ ਹਿੰਦੂ ਨਹੀਂ' ਦਾ ਭੂੰਚਾਲ ਜਿਹਾ ਅਸਰ ਹੋਇਆ। ਸਿੱਖ ਕੋਈ ਦੋ ਸਦੀਆਂ ਬੰਦਾ ਬਹਾਦਰ ਤੇ ਨਾਖੁਸ਼ ਰਹੇ, ਜਿਹੜੀ ਗੱਲ 1920 ਤੱਕ ਵੇਖੀ ਜਾ ਸਕਦੀ ਹੈ।[29]

ਸੰਨ 1934 ਵਿੱਚ ਭਾਈ ਪਰਮਾਨੰਦ ਨੇ ਬੰਦੇ ਬਹਾਦਰ ਨੂੰ *ਬੰਦਾ ਬੈਰਾਗੀ* ਬਣਾ ਦਿੱਤਾ। ਜਵਾਬ-ਨ ਗੰਡਾ ਸਿੰਘ ਨੇ ਉਹਨੂੰ 1935 ਵਿੱਚ *ਬੰਦਾ ਸਿੰਘ ਬਹਾਦਰ* ਕਰ ਦਿੱਤਾ। ਇਹਦੇ ਵਚਨਾਰੰਭ ਵਿੱਚ ਭਾਈ ਵੀਰ ਸਿੰਘ ਚੀਫ਼ ਖਾਲਸਾ ਦੀਵਾਨ ਦੀ ਇਤਿਹਾਸਕਾਰੀ ਦੀ ਪ੍ਰਸੰਸਾ ਕਰਦਾ ਹੈ ਜਿਸ ਲਈ ਪੰਥ ਨੂੰ ਉਹਦਾ ਰਿਣੀ ਹੋਣਾ ਚਾਹੀਦਾ ਹੈ ਅਤੇ ਅਕਾਲੀਆਂ ਦੀ ਸੁਸਤੀ ਵੱਲ ਇਸ਼ਾਰਾ ਹੈ।

ਅਕਾਲੀਆਂ ਦੀ 1920ਵਿਆਂ 'ਚ ਚੀਫ਼ ਖਾਲਸਾ ਦੀਵਾਨ ਨਾਲ ਰਾਜਨੀਤਕ ਲਾਗ-ਡਾਟ ਸੀ। ਭਾਈ ਵੀਰ ਸਿੰਘ 'ਤੇ ਅਸਿੱਧੀ ਚੋਟ ਕਰਦਾ *ਅਕਾਲੀ* ਲਿਖਦਾ ਹੈ ਕਿ (ਇਹਦੇ) ਇੱਕ ਦੋ ਪੁਰਜ਼ੇ ਗੁਰੂ ਹੋਣ ਦਾ ਵਹਿਮ ਰੱਖਦੇ ਹਨ।[30]

ਗੁਰਦਵਾਰਾ ਪ੍ਰਬੰਧਕ ਕਮੇਟੀ ਦੀ ਪਹਿਲੀ ਮੀਟਿੰਗ ਦਸੰਬਰ 12, 1920 ਨੂੰ ਹੋਈ। ਦੂਸਰੀ 13 ਦਸੰਬਰ ਦੀ ਮੀਟਿੰਗ ਵਿੱਚ ਸਰਬ-ਸੰਮਤੀ ਨਾਲ ਫ਼ੈਸਲਾ ਹੋਇਆ ਕਿ ਸਵੇਰੇ ਸ੍ਰੀ ਹਰਮੰਦਿਰ ਸਾਹਿਬ ਜੀ ਵਿੱਚ *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ* ਨੂੰ ਤਿਲਕ ਲਗਾਉਣ ਦਾ ਰਿਵਾਜ ਬੰਦ ਕੀਤਾ ਜਾਵੇ, ਪਰ ਸੇਵਕ ਦਾ ਰੋਜ਼ੀਨਾ ਅਜੇ ਜਾਰੀ ਰਹੇ, ਜਦ ਤੱਕ ਸਭ ਸੇਵਕਾਂ ਦੇ ਰੋਜ਼ੀਨੇ ਦਾ ਸਵਾਲ ਕਮੇਟੀ ਵਿਚਾਰ ਕੇ ਫੈਸਲਾ ਨਹੀਂ ਕਰਦੀ।[31]

'ਹਮ ਹਿੰਦੂ ਨਹੀਂ' ਦੀ ਇਤਿਹਾਸਕ ਪ੍ਰਕਿਰਯਾ ਵਿੱਚ ਸਮਾਜ ਵਿਗਿਆਨ ਦੇ ਅਣਡਿੱਠ ਯੋਗਦਾਨ ਨੂੰ ਧਿਆਨ ਵਿੱਚ ਰੱਖਣਾ ਲਾਹੇਵੰਦ ਹੈ। ਚੀਫ਼ ਖ਼ਾਲਸਾ ਦੀਵਾਨ ਦਸ ਸਾਲਾਂ ਵਿੱਚ ਵਿੱਦਿਅਕ ਉੱਦਮ ਲਈ ਇੱਕ ਲੱਖ ਰੁਪਿਆ ਇਕੱਠਾ ਨਾ ਕਰ ਸਕਿਆ। ਪਰ (ਲਾਹੌਰ ਵਿੱਚ) ਨਵੰਬਰ 27-28, 1920 ਨੂੰ

---

28. 'Hindu Muslim Riots at Amritsar', *Struggle For Reforms In Sikh Shrines*, Ruchi Ram Sahni, ed. Dr. Ganda Singh, Sikh Ithas Research Board (S.G.P.C.), Amritsar, n.d. (1964).
29. *ਅਕਾਲੀ*, ਅਗਸਤ 7, ਸਤੰਬਰ 18, ਅਕਤੂਬਰ 3, 1920.
'ਬਾਬਾ ਬੰਦਾ ਸਿੱਖਾਂ ਨਾਲ ਵਿਗਾੜ ਬੈਠਾ', ਸਤੰਬਰ 18.
30. *ਅਕਾਲੀ*, ਅਕਤੂਬਰ 14, 1920.
(Chief Khalsa Dewan) "They were already being accused of weakness and servility by more forward elements of the Sikh Community." (19)
"The political minded Sikhs blamed the leaders of the Chief Khalsa Diwan for having slept whole rights of the community were being ignored (i.e. Lucknow Pact, 1916). The Chief Khalsa Diwan was a conservative holy of the Sikhs composed chiefly of big landlords, title-holders and other aristocrats in the community." (41)
"The Government... tried to holster up the Chief Khalsa Dewan or some other elements, but no association of the Sikhs could dare to put itself in opposition to the S.G.P.C." (251) Struggle for Reform.
31. *ਅਕਾਲੀ*, ਦਸੰਬਰ 26, 1920.

ਆਰੀਯਾ ਸਮਾਜ ਨੇ 101, 180/- ਰੁਪਏ ਇਕੱਠੇ ਕਰ ਲਏ ਸੀ।[32]

ਚੀਫ਼ ਖ਼ਾਲਸਾ ਦੀਵਾਨ ਦੀ ਕਮੇਟੀ ਨੇ ਫੈਸਲਾ ਕੀਤਾ ਕਿ ਉਹ ਪੁਰਾਣੀਆਂ ਪੁਸਤਕਾਂ/ਖਰੜੇ ਠੀਕ-ਠਾਕ ਕਰਕੇ ਛਪਵਾਏਗੀ।[33] "ਸੂਰਜ ਪ੍ਰਕਾਸ਼ ਵਿੱਚ ਜੋ ਜੋ ਅਨਰਥ ਸੰਤੋਖ ਸਿੰਘ ਜੀ ਮਾਰ ਗਏ ਹਨ, ਉਹਨਾਂ ਲਈ ਅਸੀਂ ਅੱਗੇ ਹੀ ਕੀਰਨੇ ਪਾਉਂਦੇ ਹਾਂ।"[34] ਜਿਸ ਦਾ ਇਲਾਜ ਭਾਈ ਵੀਰ ਸਿੰਘ ਨੇ *ਸੂਰਜ ਪ੍ਰਕਾਸ਼* ਦੇ ਸੰਪਾਦਨ ਵਿੱਚ ਕੀਤਾ।

ਪਾਠਕ ਨੂੰ 'ਠੀਕ-ਠਾਕ' ਖਰੜਿਆਂ ਦਾ ਅਨੁਮਾਨ ਨਹੀਂ ਹੋ ਸਕਦਾ, ਨਾ ਹੀ 'ਅਨਰਥਾਂ' ਨੂੰ ਅਰਥ ਕਰਨ ਦੇ ਢੰਗ ਦਾ ਅੰਦਾਜ਼ਾ ਹੋ ਸਕਦਾ ਹੈ, ਜਿਹਨਾਂ ਦੇ ਆਧਾਰ ਤੇ ਵੀਹਵੀਂ ਸਦੀ ਦੀ ਸਿੱਖ ਇਤਿਹਾਸਕਾਰੀ ਖਲੋਤੀ ਹੈ।

ਭਾਈ ਵੀਰ ਸਿੰਘ ਨੇ 1914 ਵਿੱਚ ਰਤਨ ਸਿੰਘ ਭੰਗੂ ਦੇ *ਪ੍ਰਾਚੀਨ ਪੰਥ ਪ੍ਰਕਾਸ਼* ਦਾ ਸੰਪਾਦਨ ਕੀਤਾ, ਜਿਸ ਵਿੱਚ ਉਹਨੇ (1) 'ਹਿੰਦੁਨ ਕੇ ਗੁਰੂ' ਨੂੰ 'ਸਿੱਖਨ ਕੇ ਗੁਰੂ' ਬਣਾ ਦਿੱਤਾ। *ਪੰਥ ਪ੍ਰਕਾਸ਼* ਵਿੱਚ ਇੱਕ ਵੀ ਜਗ੍ਹਾ 'ਸਿੱਖਨ ਕੇ ਗੁਰੂ' ਦੀ ਸ਼ਬਦਾਵਲੀ ਨਹੀਂ ਆਉਂਦੀ। (2) ਦੇਵੀ ਦਾ ਪ੍ਰਸੰਗ ਕੱਟ ਦਿੱਤਾ, ਪਰ ਅਣਗਹਿਲੀ ਕਾਰਨ ਪੰਨਾ 72 (1962 ਛਾਪ) 'ਤੇ ਰਹਿ ਗਿਆ... ਅੰਤ ਵਿੱਚ ਆਪਣੀ *ਪੁਰਾਤਨ ਜਨਮ ਸਾਖੀ* ਦਾ ਹਵਾਲਾ ਪਾ ਦਿੱਤਾ, ਜਿਸਦੀ ਭੰਗੂ ਕਾਲ ਵਿੱਚ ਹੋਂਦ ਨਹੀਂ ਸੀ। ਇਹ ਭਾਈ ਵੀਰ ਸਿੰਘ ਦਾ ਹਾਫ਼ਿਜ਼ਾਬਾਦ ਅਤੇ ਵਲਾਇਤ ਵਾਲੀ ਜਨਮਸਾਖੀਆਂ ਦਾ ਆਪਣਾ ਤਿਆਰ ਕੀਤਾ ਸਨੱਧ (compound) ਹੈ।[35] ਤੱਤ ਖਾਲਸੇ ਦਾ (20ਵੀਂ ਸਦੀ ਦੇ ਪਾਠਕ ਦੀਆਂ ਨਜ਼ਰਾਂ ਵਿੱਚ) ਬੰਦੇ ਨਾਲ ਵਧੇਰੇ ਦਵੈਸ਼ ਬਣਾਉਣ ਲਈ 'ਪ੍ਰਸੰਗ ਕਾਲੀ ਕੇ ਭੱਛ ਕਾ ਲਿਖਯਤੇ' (ਦੇਵੀ ਰਜਾਉਣ) ਰਹਿਣ ਦਿੱਤਾ (ਪੰਨੇ 151-152)

ਭਾਈ ਵੀਰ ਸਿੰਘ ਨੇ *ਸੂਰਜ ਪ੍ਰਕਾਸ਼* ਦੇ ਸੰਪਾਦਨ ਵਿੱਚ ਉਪਰੋਕਤ 'ਅਨਰਥ' ਦਾ ਅਰਥ ਬਣਾਇਆ ਹੈ। ਇਹਦੇ ਪਾਠ ਦੀ ਕੱਟ-ਵੱਢ ਕਰਨੀ ਮੁਸ਼ਕਿਲ ਸੀ ਕਿਉਂਕਿ ਇਹ 19ਵੀਂ ਸਦੀ ਦੇ ਅੰਤਲੇ ਸਮਿਆਂ ਵਿੱਚ ਛਪ ਚੁੱਕਾ ਸੀ, ਜਿਸ ਕਰਕੇ ਕੱਟ-ਵੱਢ ਦਾ ਕੰਮ ਟਿੱਪਣੀਆਂ ਅਤੇ ਵਿਆਖਿਆ ਵਿੱਚ ਕੀਤਾ ਹੈ। 'ਹਿੰਦੁਨ' ਨੂੰ 'ਹਿੰਦੀ' ਕਰਨ ਨਾਲ ਗੁਰੂ ਹਿੰਦੂ ਨਹੀਂ ਰਹਿੰਦੇ, ਨਾ ਹੀ ਸਿੱਖ ਹਿੰਦੂ ਹੁੰਦੇ ਹਨ।

ਪੰਨਾ 1288 'ਤੇ ਪ੍ਰਾਣਿਪ ਹਿੰਦੁਨ ਗੋਬਿੰਦ ਸਿੰਘ ਦੇ ਅਰਥ ਹਨ 'ਹਿੰਦੀਆਂ ਦੀ ਇੱਜ਼ਤ ਹਨ।' ਇੰਝ ਹਿੰਦੂਆਂ ਤੋਂ ਇਲੈਹਦਾ ਹੁੰਦੇ ਸਿੰਘ ਮੌਲਿਕ ਤੌਰ ਤੇ ਰਾਸ਼ਟਰਵਾਦੀ ਹੋ ਜਾਂਦੇ ਹਨ। ਨਾਲੇ ਪੁੰਨ ਨਾਲੇ ਫਲੀਆਂ।

ਪੰਨਾ 1308 ਉੱਤੇ
ਸ੍ਰੀ ਗੁਰੂ ਜਗਤ ਪਤਿ, ਜਗਤ ਸਦਨ ਮਾਂਹ

---

32. *ਅਕਾਲੀ*, ਦਸੰਬਰ 2, 1920.
"Prof. Teja Singh estimates that collection made in connection with 30 annual (Sikh Educational) conferences enabled the community to pay 4,95,548 towards the upkeen of different school, besides Rs. 69,300 paid and needy students i.e. Rs. 18,828 a year." (21) *Struggle for Reform.*
33. *ਅਕਾਲੀ*, ਅਗਸਤ 2, 1920.
34. *ਅਕਾਲੀ*, ਜੂਨ 26, 1920.
(ਸੌਖ ਲਈ ਵੇਖੋ 'The Nascent Sikh Politics 1919-1921', Ph.D. Thesis, Amarjit Kaur, Guru Nanak Dev University, Amritsar, 1992).
35. 'Bhai Vir Singh's Editing of *Panth Parkash* by Ratan Singh Bhangu', Ph.D. Thesis, Harinder Singh, Guru Nanak Dev University,, Amritsar, 1990.
'The Editing of Panth Parkash by Bhai Vir Singh', Hairnder Singh Chopra, Surjit Hans, *Punjab Journal of Politics*, Vol. XII, No. 1, January-June, 1980.

ਹਿੰਦਵਾਨ ਅਜਰ ਬਿਰਾਜਬੋ ਕੀ ਲਾਲਸਾ

ਪੰਨਾ 1038, ਤੇ 'ਹਿੰਦਵਾਨ', ਹਿੰਦੀ ਯਾ ਹਿੰਦ ਹੈ; 1309 'ਤੇ "ਜਗਤ ਵਿੱਚ ਹਿੰਦੀਆਂ" ਨੂੰ ਸਦਾ ਪ੍ਰਫੁੱਲਤ ਵਸਾਉਣ ਦੀ ਲਾਲਸਾ ਹੋਈ।

ਪੰਨਾ 1314 'ਤੇ
ਸ੍ਰੀ ਸਤਿਗੁਰ ਦਸਮੇ ਪਾਤਿਸ਼ਾਹੁ
ਹਿੰਦੂ ਧਰਮ ਰਾਖਯੋ ਪ੍ਰਤਿਪਾਰਾ

ਟਿੱਪਣੀ ਚੁੱਪ ਹੈ। ਹਿੰਦ ਦਾ ਕੋਈ ਇੱਕ ਧਰਮ ਨਹੀਂ ਜਿਸ ਦੀ ਗੁਰੂ ਸਾਹਿਬ ਨੇ ਪਾਲਣਾ ਕੀਤੀ ਹੋਵੇ।

ਫੇਰ ਪੰਨਾ 1338 ਉੱਤੇ ਗੁਰੂ ਤੇਗ ਬਹਾਦਰ ਨੇ ਹਿੰਦਵਾਨੇ ਕੀ ਰਾਖਣ ਕਾਨ ਪੰਗਤੀ ਆਉਂਦੀ ਹੈ, ਜਿਸ ਨੂੰ ਸੰਪਾਦਕੀ ਚੁੱਪ ਦੀ ਲੋੜ ਹੈ।

ਸਫਾ 1640 'ਤੇ
ਵਾਰਾ ਤਰਕਨ ਤੇਜ ਅਪਾਰਾ
ਪਾਰਾ ਧਰਮ ਹਿੰਦ ਵਿਸਤਾਰਾ

ਦਾ ਅਰਥ ਹੈ ਕਿ ਸਤਿਗੁਰੂ ਨੇ ਹਿੰਦ ਧਰਮ ਨੂੰ ਪਾਲਿਆ, ਜਿਹੜਾ ਸਪਸ਼ਟ ਨਹੀਂ ਹੈ। ਇਸ ਕਰਕੇ 'ਹੋਰ ਅਰਥ' ਹੈ 'ਹਿੰਦੁਸਤਾਨ' ਨੂੰ (ਜੋ ਜ਼ੁਲਮ ਹੇਠ ਮੁਰਝਾ ਰਿਹਾ ਸੀ, ਲਹਿਲਹੇ ਬਿਰਛ ਵਾਂਗ) ਫੈਲਾਇਆ।

ਅੰਤ 6415 ਸਫ਼ੇ ਦੇ ਗ੍ਰੰਥ ਵਿੱਚ ਪੰਨਾ 4429 ਉੱਤੇ ਸਿੰਘ ਸਭਾ ਵਿਚਾਰਧਾਰਾ ਨੂੰ ਹਾਰ ਮੰਨਣੀ ਪੈਂਦੀ ਹੈ, ਜਦੋਂ ਸੰਤੋਖ ਸਿੰਘ ਗੁਰੂ ਤੇਗ ਬਹਾਦਰ ਬਾਰੇ ਲਿਖਦਾ ਹੈ :

ਹਿੰਦੁਨਿ ਕੋ ਗੁਰ ਕੈਦ ਮਝਾਰੀ
ਹਜਰਤ ਨੇ ਭੇਜਯੋ ਤੁਮ ਤੀਰ
ਭਨਯੋ-ਜਿ ਆਹੋ ਹਿੰਦ ਕੇ ਪੀਰ

ਤੇ ਟਿੱਪਣੀ ਹੈ 'ਜੇ (ਆਪ) ਹਿੰਦੂ ਦੇ ਗੁਰੂ ਹੋ'। ਮੇਰਾ ਅਨੁਮਾਨ ਹੈ ਕਿ 14 ਪੋਥੀਆਂ ਵਾਲੇ ਗ੍ਰੰਥ ਵਿੱਚ 11ਵੀਂ ਪੋਥੀ 'ਤੇ ਪਹੁੰਚਦਾ ਸਮਝਦਾਰ ਪਾਠਕ ਸਮਝ ਹੀ ਜਾਂਦਾ ਹੈ ਕਿ ਹਿੰਦੂ ਦਾ ਕੀ ਮਤਲਬ ਹੈ।[36] ਨਾਲੇ *ਮਹਾਨਕੋਸ਼* ਕੌਣ ਟੋਲਦਾ ਹੈ (ਹਿੰਦੂ, ਦੇਖੋ ਹਿੰਦੂ ਪੰਨਾ 274)

ਮਨੋਨੀਤ ਉਤਸ਼ਾਹ ਵਿੱਚ ਅਜਿਹਾ ਕੰਮ ਸੰਤ ਅਗਸਤੀਨ (St. Augustine) ਵੀ ਕਰ ਲੈਂਦਾ ਹੈ।[37] ਭਾਈ ਸਾਹਿਬ ਸਿੰਘ 'ਅਨਰਥ' ਨੂੰ 'ਅਰਥ' ਕਰਦਾ ਹੈ ਜਦੋਂ ਉਹ 'ਮੁਰਾਰਿ, ਸਾਰੰਗਪਾਣੀ, ਦਾਮੋਦਰ, ਵਾਸੁਦੇਵ, ਸ੍ਰੀ ਰੰਗ, ਸ਼ਿਵ, ਬਨਾਵਾਰੀ ਨੂੰ ਪਰਮਾਤਮਾ ਬਣਾ ਦਿੰਦਾ ਹੈ। ਸੈਂਚੀ ਨੰਬਰ 4, ਪੰਨਾ 626, ਮ. 5, ਸੋਰਠਿ 57, ਵਿੱਚ 'ਕਰਤਾ ਪੁਰਖ ਖਲੋਆ' ਦਾ 'ਰਾਮਦਾਸ' ਵੀ ਕੱਟ ਹੋ ਗਿਆ।[38]

ਡਾਕਟਰ ਕਿਰਪਾਲ ਸਿੰਘ ਨੇ *ਦਸਗੁਰ ਕਥਾ ਕੰਕਨ ਕਵੀ*, ਖਾਲਸਾ ਸਮਾਚਾਰ, 1967 ਸੰਪਾਦਿਤ ਕੀਤੀ, ਜਿਸ ਵਿੱਚੋਂ ਉਹਨਾਂ ਦੇਵੀ ਦਾ ਪ੍ਰਸੰਗ ਅਤੇ ਸਾਉ ਪੁਣੇ ਹਿਤ ਬਿਧੀ ਚੰਦ ਦੀ ਘੋੜਿਆਂ ਦੀ ਚੋਰੀ ਕੱਟ ਦਿੱਤੀ।[39]

---

36. ਭਾਈ ਵੀਰ ਸਿੰਘ, 'ਸਿੱਖ ਇਤਿਹਾਸਕਾਰੀ ਦੀ ਪ੍ਰੇਰਨਾ', *ਸਾਡਾ ਸਾਹਿਤ ਅਤੇ ਧਰਮ*, ਸੁਰਜੀਤ ਹਾਂਸ, ਰੂਹੀ ਪ੍ਰਕਾਸ਼ਨ, ਅੰਮ੍ਰਿਤਸਰ, 2006.
37. St. Augustine's Dishonesty... perverted the sense of the words... *The Class Struggle in the Ancient Greek World*, G.E.M. de ste, Duckworth, 1981, 437.
38. *ਸਾਡਾ ਸਾਹਿਤ ਅਤੇ ਧਰਮ*, 72-81.
39. 'The Editing of Das Gur Katha by Kankan Kavi' by Kirpal Singh, M.Phil., Thesis, Amarjit Kaur, Guru Nanak Dev University, Amritsar, 1985.

ਪੰਜਾਬੀ ਯੂਨੀਵਰਸਿਟੀ ਨੇ 1991 ਵਿੱਚ ਬੰਦਾ ਸਿੰਘ ਬਹਾਦਰ, ਕਰਤਾ ਗੰਡਾ ਸਿੰਘ, ਛਾਪਿਆ ਪਰ ਇਹਦਾ 'ਵਚਨਾਰੰਭ' ਕੱਟ ਦਿੱਤਾ। ਪਹਿਲਾਂ ਬੰਦਾ ਸਿੰਘ ਬਹਾਦਰ 1935 ਵਿੱਚ ਖਾਲਸਾ ਕਾਲਜ ਨੇ ਪ੍ਰਕਾਸ਼ਿਤ ਕੀਤਾ ਸੀ, ਜਿਸ ਵਿੱਚ ਭਾਈ ਵੀਰ ਸਿੰਘ ਲਿਖਦਾ ਹੈ ਕਿ ਇਤਿਹਾਸ ਖੋਜ ਦਾ ਕੰਮ ਅਠਾਈ ਕੁ ਬਰਸ ਹੋਏ ਚੀਫ਼ ਖ਼ਾਲਸਾ ਦੀਵਾਨ ਨੇ ਆਰੰਭ ਕਰਵਾਇਆ ਸੀ (*ਬੰਦਾ ਸਿੰਘ ਬਹਾਦਰ*) ਨੇ 'ਪੰਥ ਪਰ ਸਾਬਤ ਕਰ ਦਿੱਤਾ ਕਿ ਉਸ ਨੂੰ ਇਸ ਮੱਦ ਵਿੱਚ ਖਾਲਸਾ ਕਾਲਜ (ਚੀਫ ਖਾਲਸਾ ਦੀਵਾਨ ਅਧੀਨ) ਦੀ ਪੂਰੀ ਪੂਰੀ ਸਹਾਇਤਾ ਕਰਨੀ ਚਾਹੀਏ। ਵਚਨਾਰੰਭ ਅਸਿੱਧੇ ਤੌਰ 'ਤੇ ਅਕਾਲੀਆਂ ਅਤੇ ਸਮਕਾਲੀ ਹਮਲਾ ਸੀ। ਕੱਟਣ ਵਾਲੇ ਕੱਟ ਹੋਣ ਲੱਗੇ।

ਗੰਡਾ ਸਿੰਘ ਨੇ ਪਰਉਪਕਾਰ ਸਾਹਿਤ ਆਪਣੀ ਪੁਸਤਕਾਲਯਾ ਪੰਜਾਬੀ ਯੂਨੀਵਰਸਿਟੀ ਨੂੰ ਭੇਟ ਕਰ ਦਿੱਤੀ, ਪਰ ਕਿਸੇ ਗੱਲੋਂ ਡਾਕਟਰ ਸਾਹਿਬ ਵੱਲੋਂ ਸੰਪਾਦਿਤ ਸੈਨਾਪਤਿ ਦੇ *ਗੁਰਸ਼ੋਭਾ* ਦਾ ਖਰੜਾ ਨਹੀਂ ਪੁੱਜਾ।

ਕੱਟ-ਕਟਾਈ ਦਾ ਇਹ ਸਿਲਸਿਲਾ ਅਜੇ ਕਾਇਮ ਹੈ। *The Encyclopaedia of Sikhism* ਵਿੱਚ ਮਕਲਾਊਡ ਦੀ 'ਗੁਰੂ ਅੰਗਦ' ਸਾਹਿਬ ਬਾਰੇ ਐਂਟਰੀ ਹੈ, ਜਿਹੜੀ ਹਰਬੰਸ ਸਿੰਘ ਨੇ ਕਈ ਥਾਵਾਂ ਤੋਂ ਬਦਲ ਦਿੱਤੀ, ਪਰ ਗੱਲਾਂ ਛੱਡ ਦਿੱਤੀਆਂ, ਅਤੇ ਹੋਰ ਪਾ ਦਿੱਤੀਆਂ। ਇੰਝ ਸਾਰੀ ਲਿਖਤ ਅਜਿਹੀ ਹੋ ਗਈ, ਜੋ 'ਪਰੰਪਰਾ' ਨੂੰ ਮਨਜ਼ੂਰ ਹੋਵੇ।[40]

ਪੁਰਾਲੇਖ (Archival) ਦ੍ਰਿਸ਼ਟੀ ਤੋਂ ਵੀਹਵੀਂ ਸਦੀ ਦੀ ਸੰਪਾਦਨ ਕਲਾ ਸਫ਼ਲ ਨਹੀਂ ਰਹੀ, ਇਸ ਕਰਕੇ ਇਤਿਹਾਸਕਾਰੀ ਦਾ ਨੁਕਸਾਨ ਹੋਇਆ। ਨਾਲੇ ਪੰਜਾਬੀ ਯੂਨੀਵਰਸਿਟੀ ਦੇ ਆਪਣੇ ਪ੍ਰਕਾਸ਼ਨ *ਸਿੰਘ ਸਾਗਰ* ਵਿੱਚ ਉਹ ਸਭ ਕੁਝ ਮਿਲ ਜਾਂਦਾ ਹੈ, ਜਿਸ ਨੂੰ ਮਾਨੀ ਵਿਦਵਾਨ ਕੱਟਦੇ ਰਹੇ ਹਨ।[41]

'ਹਮ ਹਿੰਦੂ ਨਹੀਂ' ਦੀ ਕਾਂਗਰਸ ਦੇ ਸੈਕੂਲਰ ਸਿਧਾਂਤ ਨਾਲ ਸਾਂਝ ਹੈ, ਜਿਸ ਅਨੁਸਾਰ ਪੂਰਬ-ਅੰਗਰੇਜ਼ ਕਾਲ ਵਿੱਚ ਕੋਈ ਹਿੰਦੂ-ਮੁਸਲਿਮ ਝਗੜੇ ਨਹੀਂ ਹੁੰਦੇ ਸੀ। ਇਤਿਹਾਸਕਾਰੀ ਦੀ ਖਿੱਚੋਤਾਣ ਨਾਲੋਂ ਬਿਹਤਰ ਸੀ, ਜੇ ਕਾਂਗਰਸੀ ਉਦੇਸ਼ ਹੁੰਦਾ – ਸਾਨੂੰ ਨਹੀਂ ਪਰਵਾਹ ਪੂਰਬ – ਅੰਗਰੇਜ਼ ਸਮਿਆਂ ਵਿੱਚ ਕੀ ਹੁੰਦਾ ਸੀ ਪਰ ਅਸੀਂ ਹੁਣ ਹਿੰਦੂ-ਮੁਸਲਿਮ ਫ਼ਸਾਦ ਨਹੀਂ ਹੋਣ ਦੇਣੇ (ਜਿਸਦਾ ਕੋਈ ਸੰਸਥਾਈ ਉੱਦਮ ਨਾ ਸਰਿਆ)। ਸਾਡੇ ਲਈ ਵੀ ਬਿਹਤਰ ਸੀ ਜੇ ਸਾਡਾ ਆਧਾਰ ਹੁੰਦਾ ਅਸੀਂ ਭਾਵੇਂ ਕਿਹੋ ਜੇਹੇ ਵੀ ਹਿੰਦੂ ਸੀ, ਪਰ ਅਸੀਂ ਹੁਣ ਹਿੰਦੂ ਨਹੀਂ ਰਹਿਣਾ। ਸਿੰਘ ਸਭਾ ਅਤੇ ਕਾਂਗਰਸੀ ਆਧਾਰਾਂ ਦੀ ਸੈਨਿਕ ਸਾਂਝ ਸੀ, ਅੰਗਰੇਜ਼ੀ ਵਿੱਦਿਆ ਪ੍ਰਾਪਤ ਨਵੀਂ ਅੱਧ ਸ਼੍ਰੇਣੀ ਦੀ ਕਾਰਗਰਦਗੀ ਦੀ।

ਆਚਾਰਿਕ ਨਹੀਂ, ਇਤਿਹਾਸਿਕ ਅਰਥਾਂ ਵਿੱਚ 'ਹਮ ਹਿੰਦੂ ਨਹੀਂ' ਸਿੰਘ ਸਭਾ ਦੀ ਪ੍ਰਾਪਤੀ ਸੀ, ਭਾਵੇਂ ਬਾਬੇ ਨਾਨਕ ਦੇ ਅਵਲੋਕਨ ਦੇ ਬਰਾਬਰ ਨਹੀਂ ਸੀ/ਹੈ, ਜਿਸ ਅਨੁਸਾਰ ਸਿੱਖ ਮੱਤ ਹਿੰਦੂ ਮੁਸਲਮਾਨ ਧਰਮਾਂ ਦਾ ਪਾਰਾਗਮਨ (transcedence) ਹੈ, ਜਾਂ ਗੁਰੂ ਅਰਜਨ ਸਾਹਿਬ ਦੀ ਸਰਵ-ਭਾਰਤੀ ਸਿੱਖੀ ਦੀ ਅਕਾਂਖਾ ਸੀ। 'ਅਸੀਂ ਹਿੰਦੂ ਸੀ, ਪਰ ਹੁਣ ਸਿੱਖ ਹਾਂ' ਦੀ ਵੰਗਾਰਮਈ ਹਸਤੀ ਦੀ ਤਬਦੀਲੀ (transformation of being) ਹੈ, ਜਿਹੜੀ ਜਗਤ ਗੁਰੂ ਬਾਬਾ ਨਾਨਕ ਦੇ ਸਿੱਖ ਲਈ ਵਿਸ਼ਵ ਲੋਕਾਈ ਦਾ ਕੁਝ ਨਾ ਕੁਝ ਕਰਨ ਦੀ ਪ੍ਰੇਰਨਾ ਹੈ।

---

40. *Discovering the Sikhs*, W.H. McLeod, Permanent Black, 2004, 153.
41. *ਸਿੰਘ ਸਾਗਰ*, ਵੀਰ ਸਿੰਘ ਸੰਪ. ਕ੍ਰਿਸ਼ਨਾ ਕੁਮਾਰੀ ਬਾਂਸਲ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

# ਸਿੱਖ ਇਤਿਹਾਸ ਦੇ ਗੁਰਮੁਖੀ-ਸਰੋਤ ਸਰੂਪ ਤੇ ਵਰਣਨ-ਵਿਧੀ (ਗੁਰਬਿਲਾਸ-ਪਰੰਪਰਾ ਦੇ ਸੰਦਰਭ ਵਿੱਚ)

*ਗੁਰਮੇਲ ਸਿੰਘ*

ਅਧਿਐਨ ਸਹੂਲਤ ਲਈ ਸਿੱਖ ਇਤਿਹਾਸ ਦੇ ਸਰੋਤਾਂ ਨੂੰ ਅਸੀਂ ਮੁੱਖ ਤੌਰ 'ਤੇ ਤਿੰਨ ਹਿੱਸਿਆਂ ਵਿੱਚ ਵੰਡ ਸਕਦੇ ਹਾਂ :

1. ਲਿਖਤੀ (Literary); 2. ਯਾਦਗਾਰਾਂ (Relics); ਅਤੇ 3. ਪਰੰਪਰਾਵਾਂ (Folk-traditions)

ਉਪਰੋਕਤ ਨੰ. 1 ਲਿਖਤੀ ਸਰੋਤ ਅੱਗੋਂ ਫਿਰ ਤਿੰਨ ਪ੍ਰਕਾਰ ਦੇ ਹੁੰਦੇ ਹਨ :

1.1. ਗੁਰਮੁਖੀ; 1.2. ਫ਼ਾਰਸੀ; ਅਤੇ 1.3. ਅੰਗਰੇਜ਼ੀ

ਗੁਰਮੁਖੀ ਸਰੋਤਾਂ ਦੀ ਭਾਸ਼ਾ ਪੰਜਾਬੀ, ਹਿੰਦੀ ਤੇ ਬ੍ਰਜ ਦੀ ਰਲੀ-ਮਿਲੀ ਹੈ, ਇਸ ਲਈ ਭਾਸ਼ਾ ਦੇ ਆਧਾਰ ਤੇ ਇਨ੍ਹਾਂ ਨੂੰ ਪੰਜਾਬੀ ਸਰੋਤ, ਹਿੰਦੀ ਜਾਂ ਬ੍ਰਜ ਸਰੋਤ ਕਹਿਣਾ ਵਧੇਰੇ ਤਰਕ-ਸੰਗਤ ਨਹੀਂ, ਪਰ ਕਿਉਂਕਿ ਇਹ ਗੁਰਮੁਖੀ ਲਿੱਪੀ ਵਿੱਚ ਹਨ, ਇਸ ਲਈ ਇਨ੍ਹਾਂ ਦਾ ਲਿੱਪੀ-ਅਧਾਰਤ ਨਾਮਕਰਣ ਵਧੇਰੇ ਦਰੁਸਤ ਬੈਠਦਾ ਹੈ। ਫ਼ਾਰਸੀ ਸਰੋਤਾਂ ਵਿੱਚ ਉਰਦੂ ਜਾਂ ਰੇਖਤਾ ਆਦਿ ਬੋਲੀਆਂ ਦੇ ਸਰੋਤ ਵੀ ਸ਼ਾਮਿਲ ਹਨ ਤੇ ਅੰਗਰੇਜ਼ੀ ਵਿੱਚ ਅਸੀਂ ਉਹ ਸਾਰੇ ਸਰੋਤ ਸ਼ਾਮਿਲ ਕਰਦੇ ਹਾਂ, ਜਿਹੜੇ ਪੁਰਤਗਾਲੀ,[1] ਸਪੇਨੀ ਜਾਂ ਫਰਾਂਸੀਸੀ ਆਦਿ ਭਾਸ਼ਾਵਾਂ ਵਿੱਚ ਮਿਲਦੇ ਹਨ,[2] ਇਸ ਤੋਂ ਇਲਾਵਾ ਹੋਰ ਸਥਾਨਿਕ ਭਾਰਤੀ ਭਾਸ਼ਾਵਾਂ ਦੇ ਆਧਾਰ ਉੱਤੇ ਵੀ ਨਾਮਕਰਣ ਪ੍ਰਾਪਤ ਹਨ।[3]

ਹਥਲੇ ਪਰਚੇ ਵਿੱਚ ਲਏ ਗੁਰਮੁਖੀ-ਸਰੋਤ ਸਾਨੂੰ ਤਿੰਨ-ਚਾਰ ਪਰੰਪਰਾਵਾਂ ਦੇ ਰੂਪ ਵਿੱਚ ਉਪਲੱਬਧ ਹਨ, ਜਿਨ੍ਹਾਂ ਨੂੰ ਮੁੱਖ ਤੌਰ 'ਤੇ ਇਸ ਤਰ੍ਹਾਂ ਵਰਗੀਕ੍ਰਿਤ ਕੀਤਾ ਜਾ ਸਕਦਾ ਹੈ :

1.1.1. ਅਧਿਆਤਮਕ ਪਰੰਪਰਾ; 1.1.2. ਜਨਮਸਾਖੀ ਪਰੰਪਰਾ; 1.1.3. ਗੁਰਬਿਲਾਸ ਪਰੰਪਰਾ; 1.1.4. ਪੰਥ-ਪ੍ਰਕਾਸ਼ ਪਰੰਪਰਾ; 1.1.5. ਬੰਸਾਵਲੀ ਪਰੰਪਰਾ ਆਦਿ।

---

1. ਗੁਰਮੁਖੀ, ਫ਼ਾਰਸੀ ਤੋਂ ਬਿਨਾਂ ਹੁਣ ਤੱਕ ਸਾਨੂੰ ਯੂਰਪੀ-ਸਰੋਤਾਂ ਵਿੱਚੋਂ ਸਭ ਤੋਂ ਪਹਿਲਾ ਪ੍ਰਾਪਤ ਸਰੋਤ Father Jerame Xavier ਦੀ 25 ਸਤੰਬਰ 1606 ਨੂੰ ਲਾਹੌਰ ਤੋਂ ਲਿਖੀ ਚਿੱਠੀ ਹੈ, ਜਿਹੜੀ ਮੂਲ ਰੂਪ ਵਿੱਚ ਪੁਰਤਗਾਲੀ ਭਾਸ਼ਾ ਦੀ ਹੈ, ਪਰ ਅਸੀਂ ਗਿਣਦੇ ਇਸ ਨੂੰ ਅਕਸਰ ਅੰਗਰੇਜ਼ੀ ਵਿੱਚ ਹੀ ਹਾਂ, ਕਿਉਂਕਿ ਇਹ ਸਾਡੇ ਤੱਕ ਅਨੁਵਾਦ ਰੂਪ ਵਿੱਚ ਹੀ ਪਹੁੰਚੀ ਹੈ; ਅਨੁਵਾਦੀ ਅਸਲ ਵੇਖੋ : Ganda Singh (Ed.), *Early European Accounts of the Sikhs*, Indian Studies, Calcutta 1962, pp. 48-49; E. R. Hanbye, 'A Contemporary Result Document on Guru Arjan Dev's Martyrdom' in *The Panjab Past and Present; Essays in Honour of Dr. Ganda Singh,* (ed.) Harbans Singh, Punjabi University, Patiala, 1976, pp. 313-318; Amandeep Singh & Others (Eds.), *Sikhs, Tigers or Thieves : Eye-witness Accounts of the Sikhs (1606-1809)*, Macmillan (N.Y.) 2009, p. 17 etc.
2. Kirpal Singh, 'The Contemporaries-Spanish and French' in *Perspectives on Sikhs Gurus,* National Book Shop, Delhi, 2000, p. 46.
3. See : Himadri Banerjee 'The Other Sikhs : Sikhs and Sikhism in Eastern India', *Indian History Congress,* 66th Session, 28-30 January, 2006, Santiniketan and Himadri Banerjee, *The Other Sikhs,* (Vol. 1), Manohar, 2003.

ਅਧਿਆਤਮਿਕ ਪਰੰਪਰਾ ਵਿੱਚ ਅਸੀਂ *ਸ੍ਰੀ ਗੁਰੂ ਗ੍ਰੰਥ ਸਾਹਿਬ*, ਭਾਈ ਗੁਰਦਾਸ-*ਵਾਰਾਂ/ਕਬਿੱਤ, ਸਵੱਈਏ, ਦਸਮ ਗ੍ਰੰਥ ਸਾਹਿਬ*, ਭਾਈ ਨੰਦ ਲਾਲ - *ਰਤਨਾਵਲੀ* ਆਦਿ ਨੂੰ ਰੱਖ ਸਕਦੇ ਹਾਂ। ਇਹ ਪਰੰਪਰਾ ਹੀ ਸਿੱਖ ਧਰਮ ਦੇ ਹਰੇਕ ਪ੍ਰਕਾਰੀ-ਧਾਰਮਿਕ, ਸਾਹਿਤਕ, ਇਤਿਹਾਸਕ, ਸੱਭਿਆਚਾਰਕ ਆਦਿ ਦਾ ਮੂਲ ਸਰੋਤ ਹੈ। ਜਨਮਸਾਖੀ ਪਰੰਪਰਾ ਵਿੱਚ ਮੁੱਖ ਚਾਰ ਜਨਮਸਾਖੀਆਂ - *ਪੁਰਾਤਨ, ਬਾਲਾ, ਮਿਹਰਬਾਨ, ਗਿਆਨਰਤਨਾਵਲੀ* ਆਦਿ ਰਚਨਾਵਾਂ ਸ਼ਾਮਿਲ ਹਨ। ਗੁਰਬਿਲਾਸ ਪਰੰਪਰਾ ਵਿੱਚ 5-6 ਰਚਨਾਵਾਂ ਹਨ, ਜਿਨ੍ਹਾਂ ਬਾਰੇ ਵਿਸਤ੍ਰਿਤ ਵੇਰਵਾ ਅੱਗੇ ਦਿੱਤਾ ਜਾਵੇਗਾ। *ਪੰਥ ਪ੍ਰਕਾਸ਼* ਪਰੰਪਰਾ ਵਿੱਚ ਸਰਦਾਰ ਰਤਨ ਸਿੰਘ ਭੰਗੂ ਕ੍ਰਿਤ *ਸ੍ਰੀ ਗੁਰ ਪੰਥ ਪ੍ਰਕਾਸ਼* ਤੇ ਗਿਆਨੀ ਗਿਆਨ ਸਿੰਘ ਕ੍ਰਿਤ *ਸ੍ਰੀ ਗੁਰੂ ਪੰਥ ਪ੍ਰਕਾਸ਼* (5 ਜਿਲਦਾਂ) ਆਦਿ ਪ੍ਰਮੁੱਖ ਹਨ। ਬੰਸਾਵਲੀ ਪਰੰਪਰਾ ਵਿੱਚ ਮੁੱਖ ਤੌਰ 'ਤੇ ਕੇਸਰ ਸਿੰਘ ਛਿੱਬਰ ਰਚਿਤ *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ*, ਬਾਵਾ ਭੋਲਾ ਸਿੰਘ ਭੱਲਾ ਕ੍ਰਿਤ *ਗੁਰਰਤਨਾਵਲੀ*, ਗੁਰਪ੍ਰਣਾਲੀਆਂ ਤੇ ਨਵ-ਪ੍ਰਾਪਤ ਸਰੋਤ ਭੱਟ ਵਹੀਆਂ, ਗੁਰੂ ਕੀਆਂ ਸਾਖੀਆਂ ਆਦਿ ਨੂੰ ਸ਼ਾਮਿਲ ਕੀਤਾ ਜਾ ਸਕਦਾ ਹੈ। ਇਸ ਤੋਂ ਇਲਾਵਾ ਭਾਈ ਸੰਤੋਖ ਸਿੰਘ ਰਚਿਤ *ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ*, ਹੁਕਮਨਾਮੇ, ਰਹਿਤਨਾਮੇ ਤੇ ਗੁਰਉਸਤਤਿ ਵਿੱਚ ਰਚੇ ਅਨੇਕ ਕਥਾ-ਕਾਵਿ ਜਿਵੇਂ ਕਵੀ ਕੰਕਨ ਦੀ *ਦਸ ਗੁਰ ਕਥਾ* ਅਤੇ ਸੰਪੂਰਨ ਦਸ ਗੁਰੂ ਸਾਹਿਬਾਨ ਦਾ ਵੇਰਵਾ ਦੇਣ ਵਾਲੇ *ਮਹਿਮਾ ਪ੍ਰਕਾਸ਼* (ਕਵਿਤਾ/ਵਾਰਤਕ) ਆਦਿ ਗ੍ਰੰਥ ਪ੍ਰਾਪਤ ਹਨ, ਜਿਨ੍ਹਾਂ ਦਾ ਵੇਰਵਾ ਦੇਣਾ ਇਸ ਛੋਟੇ ਜਿਹੇ ਪਰਚੇ ਵਿੱਚ ਸੰਭਵ ਨਹੀਂ।[4] ਅਸੀਂ ਇਸ ਪਰਚੇ ਵਿੱਚ ਭਾਵੇਂ ਗੁਰਬਿਲਾਸ-ਪਰੰਪਰਾ ਦੇ ਸਰੂਪ ਅਤੇ ਉਸਦੇ ਵਰਣਨ-ਢੰਗਾਂ ਦਾ ਵਰਣਨ ਕਰਨ ਜਾ ਰਹੇ ਹਾਂ, ਪਰ ਸਮੁੱਚੇ ਗੁਰਮੁਖੀ ਸਿੱਖ ਸਰੋਤਾਂ ਦੇ ਕੁਝ ਸਾਂਝੇ ਲੱਛਣ ਅਤੇ ਸਮੱਸਿਆਵਾਂ ਹਨ। ਇਨ੍ਹਾਂ ਲੱਛਣਾਂ ਤੇ ਸਮੱਸਿਆਵਾਂ ਵਿੱਚੋਂ ਕੁਝ ਕੁ ਦਾ ਵੇਰਵਾ ਇਸ ਤਰ੍ਹਾਂ ਹੈ :

(1) ਗੁਰਮੁਖੀ-ਸਰੋਤਾਂ ਦੇ ਮਸਲੇ ਵਿੱਚ *ਗੁਰੂ ਗ੍ਰੰਥ ਸਾਹਿਬ*, ਭਾਈ ਗੁਰਦਾਸ ਜੀ ਆਦਿ ਨੂੰ ਛੱਡ ਕੇ ਸਭ ਤੋਂ ਗੰਭੀਰ ਸਮੱਸਿਆ ਅਸਲ ਪਾਠਾਂ (texts) ਦੀ ਅਪ੍ਰਾਪਤੀ ਹੈ। ਬਹੁਤ ਸਾਰਾ ਅਸਲ ਸਾਹਿਤ ਯੁੱਗ-ਗਰਦੀਆਂ[5] ਦੀ ਭੇਟ ਹੋ ਚੁੱਕਾ ਹੈ ਤੇ ਹਾਲੇ ਕਿੰਨ੍ਹਾਂ ਹੀ ਲਾਇਬ੍ਰੇਰੀਆਂ ਨਿੱਜੀ ਵਿਅਕਤੀਆਂ, ਡੇਰਿਆਂ ਆਦਿ ਵਿੱਚ ਹੱਥ-ਲਿਖਤਾਂ ਦੇ ਰੂਪ ਵਿੱਚ 'ਰੁਲ' ਰਿਹਾ ਹੈ। ਇਸ ਦੇ ਨਾਲ ਲੱਗਵੀਂ ਸਮੱਸਿਆ

---

4. ਹੱਥ-ਵਿਚਲੇ ਪਰਚੇ ਦੇ ਲੇਖਕ ਨੇ ਆਪਣੇ ਸਾਥੀ (ਸ. ਮੁਹੱਬਤ ਸਿੰਘ) ਨਾਲ ਮਿਲ ਕੇ ਗੁਰਮੁਖੀ ਸਰੋਤਾਂ ਦੀ ਇੱਕ ਆਸਰਿਫ਼ ਜਿਹੀ ਸੂਚੀ (ਅਪ੍ਰਕਾਸ਼ਿਤ) ਤਿਆਰ ਕੀਤੀ ਹੈ, ਜਿਸ ਵਿੱਚ ਇਨ੍ਹਾਂ ਦੀ ਗਿਣਤੀ 100 ਤੋਂ ਉੱਪਰ ਚਲੀ ਗਈ ਹੈ। ਇਨ੍ਹਾਂ ਵਿੱਚੋਂ ਜ਼ਿਕਰ ਮਹੱਤਵਪੂਰਨ ਵੀ ਕੱਢੀਏ/ਗਿਣੀਏ ਤਾਂ ਇਹ 40 ਦੇ ਕਰੀਬ ਬਣ ਜਾਂਦੇ ਹਨ।
5. ਮਹਾਂਕਵੀ ਸੰਤੋਖ ਸਿੰਘ ਦੀ ਸੂਚਨਾ ਅਨੁਸਾਰ (*ਸੂਰਜ ਪ੍ਰਕਾਸ਼*, ਜਿ. 13, ਪੰਨਾ 4924) ਸਰਸਾ ਕੰਢੇ ਨੌਂ-ਮਣ ਭਾਰੇ ਸਿੱਖ ਗ੍ਰੰਥ, 1704 ਈ. ਨੂੰ, ਗੁਰੂ ਗੋਬਿੰਦ ਸਿੰਘ ਜੀ ਦੁਆਰਾ ਅਨੰਦਪੁਰ ਦਾ ਕਿਲ੍ਹਾ ਛਡਦਿਆਂ, ਹੱਥੋਂ ਗਵਾਉਣੇ ਪਏ। ਸਰਦਾਰ ਰਤਨ ਸਿੰਘ ਭੰਗੂ ਅਨੁਸਾਰ (*ਸ੍ਰੀ ਗੁਰ ਪੰਥ ਪ੍ਰਕਾਸ਼*, ਅਧਿਆਇ/ਬੰਦ/ਪੰਨਾ 115/5-6/303) ਲੱਖਪਤ ਰਾਏ ਨੇ ਪੰਜਾਬ ਵਿੱਚੋਂ ਭਾਲ-ਭਾਲ ਗੁਰਮੁਖੀ ਗ੍ਰੰਥ ਨਸ਼ਟ ਕੀਤੇ। 1947 ਦੇ ਦੁਖਾਂਤ ਨੇ ਅਕਾਲੀ ਕੌਰ ਸਿੰਘ ਵਰਗਿਆਂ ਦੇ ਜੀਵਨ ਭਰ ਵਿੱਚ ਇਕੱਠੇ ਕੀਤੇ ਖਰੜੇ ਤੇ ਦੁਰਲੱਭ ਦਸਤਾਵੇਜ਼ ਨਸ਼ਟ ਕੀਤੇ; ਇਸੇ ਤਰ੍ਹਾਂ ਸਰਦਾਰ ਗੁਰਮੁਖ ਸਿੰਘ ਗੁਰਮੁਖ ਦੀ 40 ਸਾਲਾਂ ਦੀ ਮਿਹਨਤ ਮਿੰਟਾਂ ਵਿੱਚ ਰਾਖ ਹੋ ਗਈ (ਵੇਖੋ : ਮੁਹੰਮਦ ਲਾਤੀਫ਼ ਦੀ *History of Punjab* ਦੇ ਪੰਜਾਬੀ ਅਨੁਵਾਦ *ਪੰਜਾਬ ਦਾ ਇਤਿਹਾਸ*, ਲਾਹੌਰ ਬੁੱਕ ਸ਼ਾਪ, ਲੁਧਿਆਣਾ 1953 ਵਿੱਚ ਅਵਤਾਰ ਸਿੰਘ ਆਜ਼ਾਦ ਦਾ ਲਿਖਿਆ ਮੁੱਖ-ਬੰਦ)। ਬਾਵਾ ਸੁਮੇਰ ਸਿੰਘ ਪਟਨਾ, ਪੰਡਿਤ ਕਰਤਾਰ (ਸੰਪਾ. ਦਾਖਾ ਦੀ ਲਾਇਬ੍ਰੇਰੀ ਅਗਨੀ ਨੇ ਹੀ ਨਸ਼ਟ ਕਰ ਦਿੱਤੀ ਸੀ। ਪੰਜਾਬ ਦੀਆਂ ਅਨਪੜ੍ਹ ਮਾਈਆਂ ਦੁਆਰਾ ਘਰਾਂ ਵਿੱਚੋਂ ਪਏ ਪੁਰਾਤਨ ਬਜ਼ੁਰਗਾਂ ਦੇ ਕੀਮਤੀ ਦਸਤਾਵੇਜਾਂ/ਗ੍ਰੰਥਾਂ ਨੂੰ ਪਾਣੀ ਵਿੱਚ ਭਿਉਂ-ਭਿਉਂ ਬੋਹੀਏ ਬਣਾਉਣ ਦੇ ਅਨੇਕ ਕਿੱਸਿਆਂ ਦਾ ਜ਼ਿਕਰ ਡਾ. ਗੰਡਾ ਸਿੰਘ, ਸਮਸ਼ੇਰ ਸਿੰਘ ਅਸ਼ੋਕ, ਪ੍ਰੋ. ਪ੍ਰੀਤਮ ਸਿੰਘ ਆਦਿ ਨੇ ਅਨੇਕ ਥਾਈਂ ਕੀਤਾ ਹੈ (ਜਿਵੇਂ ਵੇਖੋ : *Punjab History Conference Proceedings* ਦੇ 35ਵੇਂ ਸੈਸ਼ਨ, ਮਾਰਚ 6-8, 2003, ਪੰਨਾ 46 ਦੇ ਮੱਧ-ਕਾਲੀ (ਪੰਜਾਬੀ ਸੈਕਸ਼ਨ) ਦਾ ਪ੍ਰਧਾਨਗੀ ਭਾਸ਼ਣ)। ਡਾ. ਗੁਰਚਰਨ ਸਿੰਘ ਪਟਿਆਲਾ ਦੀ ਲਾਇਬ੍ਰੇਰੀ ਦੇ 5,000 ਦੇ ਕਰੀਬ ਕੀਮਤੀ ਦਸਤਾਵੇਜ਼/ਖਰੜੇ 1993 ਦੇ ਪੰਜਾਬ ਵਿੱਚ ਆਏ ਹੜ੍ਹ

*[ਚਲਦਾ]*

ਵਿਗਿਆਨਕ-ਸੁਸੰਪਾਦਨਾ ਦੀ ਘਾਟ ਹੈ। *ਸਰਬਲੋਹ*, *ਰਹਿਤਨਾਮੇ* ਆਦਿ ਕਿੰਨੇ ਹੀ ਗ੍ਰੰਥ ਪੁਨਰ-ਸੰਪਾਦਨਾ ਦੀ ਮੰਗ ਕਰ ਰਹੇ ਹਨ। ਛਪਾਈ ਦੀਆਂ ਗੰਭੀਰ ਗਲਤੀਆਂ (ਜਿਵੇਂ 1999 ਈ. ਵਿੱਚ ਖਾਲਸੇ ਦੀ ਤਿੰਨ ਸੌ ਸਾਲਾ ਸ਼ਤਾਬਦੀ ਤੇ ਪੁਨਰ-ਪ੍ਰਕਾਸ਼ਿਤ, ਭਾਸ਼ਾ ਵਿਭਾਗ, ਪਟਿਆਲਾ ਵੱਲੋਂ ਕੀਤਾ ਗਿਆ, *ਮਹਿਮਾ ਪ੍ਰਕਾਸ਼*, ਤਿੰਨ ਭਾਗਾਂ ਵਿੱਚ) ਅਸਲ ਵਸਤੂ-ਸਥਿਤੀ ਦੇ ਬੋਧ ਤੋਂ ਪਾਠਕ ਨੂੰ ਅਣਭਿੱਜ ਹੀ ਰਖਦੀਆਂ ਹਨ। ਵਿਗਿਆਨਿਕ ਪਾਠਾਂ ਦੀ 'ਪ੍ਰਾਪਤੀ' ਤੋਂ ਬਾਅਦ ਹੀ 'ਅਧਿਐਨਾਂ' ਦੀ ਗੱਲ ਤੋਰੀ ਜਾ ਸਕਦੀ ਹੈ।

(2) ਦੂਸਰੀ ਮੁੱਖ ਸਮੱਸਿਆ, ਸੰਪਾਦਨਾ ਤੋਂ ਬਾਅਦ ਦੀ ਮੁੱਖ ਮੰਗ, ਗ੍ਰੰਥਾਂ ਨਾਲ ਸੰਬੰਧਿਤ ਵਿਭਿੰਨ ਪ੍ਰਕਾਰ ਦੇ ਖੋਜ-ਸੰਦਾਂ ਦੀ ਅਣਹੋਂਦ ਹੈ। ਕਿਸੇ ਇੱਕ ਅੱਧ-ਰਚਨਾ ਨੂੰ ਅਪਵਾਦ ਵਜੋਂ ਛੱਡ ਕੇ ਟੀਕੇ,[6] ਤਤਕਰੇ, ਅਨੁਕ੍ਰਮਣਿਕਾਵਾਂ,[7] ਸ਼ਬਦਾਵਲੀ, ਤਕਨੀਕੀ ਸ਼ਬਦਾਵਲੀ ਦੀ ਅਰਥਾਵਲੀ, ਨਾਵਾਂ-ਥਾਵਾਂ, ਦੀ ਕੋਸ਼ਾਕਾਰੀ,[8] ਅਨੁਵਾਦਾਂ,[9] ਸੰਦਰਭ ਅਤੇ ਸ੍ਰੋਤ ਗ੍ਰੰਥਾਂ, ਪੁਸਤਕਾਵਲੀਆਂ, ਪ੍ਰਾਪਤੀ-ਸਥਾਨਾਂ ਦੀਆਂ ਸੂਚੀਆਂ,[10] ਸੰਕੇਤਾਂ ਅਤੇ ਵਿਚਾਰ-ਕੋਸ਼ਾਂ[11] ਆਦਿ ਪੱਖੋਂ ਸਾਡੇ ਗੁਰਮੁਖੀ ਸ੍ਰੋਤ ਲਗਭੱਗ ਅਛੂਤੇ ਹੀ ਪਏ

---

*[ਪਿਛਲੇ ਪੰਨੇ ਦਾ ਬਾਕੀ]*

ਨੇ ਹੀ ਡੁਬੋ ਦਿੱਤੇ ਸਨ। ਪ੍ਰੋ. ਦੇਵਿੰਦਰ ਸਿੰਘ ਮੋਹਾਲੀ ਦੇ ਅਨੇਕ ਕੀਮਤੀ ਦਸਤਾਵੇਜ਼ ਸਿਉਂਕ ਹੀ ਖਾ ਗਈ ਸੀ। ਵਿਦੇਸ਼ੀਆਂ ਦੁਆਰਾ ਨਸ਼ਟ ਕੀਤਾ ਤੇ ਅੰਗਰੇਜ਼ਾਂ ਦੁਆਰਾ ਚੁੱਕਿਆ ਐਨਾ ਸਾਹਿਤ ਹੈ ਕਿ ਪੁਸਤਕ ਵੇਰਵਿਆਂ ਵਿੱਚ ਸਮਾਅ ਨਹੀਂ ਸਕਦਾ। 1984 ਦੇ ਸਾਕਾ 'ਨੀਲਾ ਤਾਰਾ' ਵੇਲੇ 'ਸਿੱਖ ਦਾਨਿਸ਼ਗਾਹ' (ਸਿੱਖ ਰੈਫਰੈਂਸ ਲਾਇਬ੍ਰੇਰੀ) ਦੀ ਤਬਾਹੀ ਸਿੱਖ ਸਾਹਿਤ ਦੇ ਨਸ਼ਟ ਹੋਣ ਦੀ ਕਹਾਣੀ ਵਿੱਚ ਸਭ ਤੋਂ ਗੰਭੀਰ ਦਾਸਤਾਨ ਹੈ।

6. ਜਿਵੇਂ '*ਪੰਥ ਪ੍ਰਕਾਸ਼*' ਜਾਂ '*ਸੂਰਜ ਪ੍ਰਕਾਸ਼*' ਦੇ ਕਈ ਟੀਕੇ ਉਪਲੱਬਧ ਹਨ।
7. ਜਿਵੇਂ '*ਸੂਰਜ ਪ੍ਰਕਾਸ਼*' ਦਾ ਰੂਪਿੰਦਰ ਕੌਰ ਨੇ ਬਣਾਇਆ, ਵੇਖੋ : *ਸੂਰਜ ਪ੍ਰਕਾਸ਼ ਦਾ ਸਬੰਧ-ਸੂਚਕ ਤਤਕਰਾ*, ਪੰਜਾਬੀ ਯੂਨੀਵਰਸਿਟੀ, ਪਟਿਆਲਾ 1990। ਇਸ ਗ੍ਰੰਥ ਦੀ ਤਤਕਰੇ ਸਮੇਤ ਸੀ.ਡੀ. ਵੀ ਉਪਲੱਬਧ ਹੈ। *ਗੁਰੂ ਗ੍ਰੰਥ ਸਾਹਿਬ*, ਭਾਈ ਗੁਰਦਾਸ, *ਦਸਮ ਗ੍ਰੰਥ* ਸਾਹਿਬ ਬਾਰੇ ਕਾਫ਼ੀ ਟੀਕੇ, ਤਤਕਰੇ, ਅਨੁਕ੍ਰਮਣਿਕਾਵਾਂ ਤੇ ਕੋਸ਼ ਆਦਿ ਪ੍ਰਾਪਤ ਹਨ, ਪਰ ਹੋਰ ਗ੍ਰੰਥਾਂ ਬਾਰੇ ਨਹੀਂ।
8. ਵੇਖੋ : ਗੁਰਮੇਲ ਸਿੰਘ (ਸੰਪਾ.), *ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਜਨਮਸਾਖੀਆਂ ਵਿਚਲੇ ਇਤਿਹਾਸਕ ਤੇ ਮਿਥਿਹਾਸਕ ਸੰਕੇਤਾਂ ਦਾ ਕੋਸ਼*, ਪ੍ਰੋ. ਸਾਹਿਬ ਸਿੰਘ ਗੁਰਮਤਿ ਟਰੱਸਟ, ਪਟਿਆਲਾ, 2004.
9. 1-40 ਜਨਮਸਾਖੀ, ਗੁਰੂ ਕੀਆਂ ਸਾਖੀਆਂ, ਰਤਨ ਸਿੰਘ ਭੰਗੂ ਕ੍ਰਿਤ *ਸ੍ਰੀ ਗੁਰ ਪੰਥ ਪ੍ਰਕਾਸ਼*, ਸ੍ਰੀ ਗੁਰ ਸੋਭਾ, *ਸੂਰਜ ਪ੍ਰਕਾਸ਼*, *ਗੁਰਬਿਲਾਸ ਸੁੱਖਾ ਸਿੰਘ*, *ਸਾਖੀ ਪੋਥੀ*, *ਪ੍ਰੇਮ ਸੁਮਾਰਗ*, *ਸੌ ਸਾਖੀ*, *ਪਰਚੀਆਂ ਸੇਵਾ ਦਾਸ*, *ਹੁਕਮਨਾਮੇ*, *ਵਾਰਾਂ/ਕਬਿੱਤ ਭਾਈ ਗੁਰਦਾਸ* ਆਦਿ ਦੇ ਹਿੰਦੀ/ਅੰਗਰੇਜ਼ੀ ਅਨੁਵਾਦ ਉਪਲੱਬਧ ਹਨ।
10. ਕੁਝ ਕੁ ਸੂਚੀਆਂ ਵੇਖੋ : ਸਮਸ਼ੇਰ ਸਿੰਘ ਅਸ਼ੋਕ (ਸੰਪਾ.) *ਪੰਜਾਬੀ ਹੱਥ ਲਿਖਤਾਂ ਦੀ ਸੂਚੀ* (2 ਭਾਗ), ਪਟਿਆਲਾ 1962, 63; ਸਾਡਾ ਹੱਥ-ਲਿਖਤ ਪੰਜਾਬੀ ਸਾਹਿਤ, ਅੰਮ੍ਰਿਤਸਰ, 1968; ਗੁਰਮੁਖ ਸਿੰਘ (ਸੰਪਾ.), ਭਾਸ਼ਾ ਵਿਭਾਗ ਲਾਇਬ੍ਰੇਰੀ (ਪਟਿਆਲਾ) ਦੇ ਹੱਥ-ਲਿਖਤ ਗ੍ਰੰਥਾਂ ਦੀ ਵਿਵਰਣਾਤਮਕ ਸੂਚੀ, ਪਟਿਆਲਾ, 2001; ਡਾ. ਅਮੀਰ ਸਿੰਘ, *ਗੁਰਮੁਖੀ ਲਿਪੀ ਦੇ ਹਸਤਲਿਖਿਤ ਗ੍ਰੰਥ*, ਅੰਮ੍ਰਿਤਸਰ 1984; ਜਗਤ ਸ਼ਰਮਾ ਗੁਲੇਟੀ (ਸੰਪਾ.), *Report on the Search for Hindi Manuscripts in the Punjab* (ਹਿੰਦੀ), ਵਾਰਾਣਸੀ 1931, Dr. Kirpal Singh (Ed.), *A Catalogue of Punjabi Manuscripts (in Khalsa College)*, Amritsar, 1963; James Puler (ed.), *Catalogue of the Hindi, Punjabi and Hindustani Manuscripts in the Library of the British Museum,* London 1899; Dr. Man Singh Nirankari, Dr. Madanjit Kaur, *Descriptive Catalogue of Manuscripts* (Section Gurmukhi) Government Museum and Art Gallery Chandigarh, Chandigarh, 2005; Amrit Lal Takkar, *Descriptive Catalogue of Punjabi Manuscripts in the Varindavan Research Institute*, Varindawan 1996; Chaman Lal, Gurmukhi, *Manuscripts in Patiala and Chandigarh*, Patiala 1990; Jasmer Singh, *Sri Guru Granth Sahib : A Descriptive Bibliography of Punjabi Manuscripts*, Patiala, 2005 ਆਦਿ।
11. ਅਜਿਹੇ ਕੁਝ ਮੁੱਢਲੇ ਕੰਮ ਭਾਈ ਕਾਨ ਸਿੰਘ ਨਾਭਾ ਜੀ ਨੇ *ਗੁਰਮਤਿ ਮਾਰਤੰਡ*, *ਗੁਰਮਤਿ ਪ੍ਰਭਾਕਰ* ਆਦਿ ਗ੍ਰੰਥਾਂ ਰਾਹੀਂ ਸ਼ੁਰੂ ਕੀਤੇ ਸੀ, ਪਰ ਉਹ ਉਥੇ ਦੇ ਉਥੇ ਹੀ ਪਏ ਹਨ।

ਹਨ। ਖੋਜ-ਸੰਦਾਂ ਦੀ ਅਣਹੋਂਦ ਕਾਰਨ ਇਨ੍ਹਾਂ ਵੱਡ-ਆਕਾਰੀ ਪੁਸਤਕਾਂ ਵਿੱਚ ਕਿਸੇ ਇੱਕ-ਅੱਧ ਹਵਾਲੇ ਲਈ ਦਿਨ/ਹਫਤੇ ਭਰ ਦੀ ਸਿਰ-ਖਪਾਈ ਕਰਨੀ 'ਤੇਜ਼ੀ ਦੇ ਯੁੱਗ' ਵਿੱਚ ਖਾਲਾ ਜੀ ਦਾ ਵਾੜਾ ਨਹੀਂ।

(3) ਗੁਰਮੁਖੀ ਦੇ ਪ੍ਰਾਪਤ ਸਰੋਤਾਂ ਦਾ ਇੱਕ ਸਾਂਝਾ ਲੱਛਣ ਤੇ ਸਮੱਸਿਆ ਇਹ ਹੈ ਕਿ ਇਹ ਮੱਧ-ਕਾਲੀ ਮੁਹਾਵਰੇ ਵਿੱਚ ਪੰਜਾਬੀ/ਹਿੰਦੀ/ਬ੍ਰਜ ਦੀ ਮਿਸ਼ਰਨ ਜਿਹੀ ਭਾਸ਼ਾ ਵਿੱਚ ਲਿਖੇ ਗਏ ਹਨ ਤੇ ਪਰੰਪਰਾ ਦੀ ਕਾਵਿ/ਪਿੰਗਲ ਰੂੜੀਆਂ ਦੇ ਪਾਬੰਦ ਹਨ, ਜਿਹੜਾ ਕਿ ਅੱਜ ਦੇ ਪਾਠਕਾਂ ਲਈ ਨਾ-ਕੇਵਲ ਓਪਰਾ ਹੀ ਹੈ, ਬਲਕਿ ਉਨ੍ਹਾਂ ਦੇ ਸਿਲੇਬਸਾਂ ਜਾਂ ਅਧਿਐਨ-ਵਿਸ਼ਿਆਂ ਦਾ ਹਿੱਸਾ ਵੀ ਨਹੀਂ ਰਿਹਾ।

ਗੁਰਮੁਖੀ ਸਿੱਖ ਸਰੋਤਾਂ ਦੀ ਉਪਰੋਕਤ ਸਥਿਤੀ, ਸਮੱਸਿਆਵਾਂ ਤੇ ਸਾਂਝੇ ਲੱਛਣਾਂ ਦੀ ਹਾਲਤ ਦੇ ਸਨਮੁਖ ਹੁਣ ਅਸੀਂ ਗੁਰਬਿਲਾਸ ਪਰੰਪਰਾ ਦੇ ਸੰਦਰਭ ਵਿੱਚ ਸਿੱਖ ਇਤਿਹਾਸ ਦੇ ਗੁਰਮੁਖੀ ਸਰੋਤਾਂ ਦਾ ਸਰੂਪ ਤੇ ਵਰਣਨ-ਢੰਗ/ਵਿਧੀ ਆਦਿ ਨੂੰ ਜਾਣਨ ਦਾ ਤੁੱਛ ਜਿਹਾ ਯਤਨ ਕਰਾਂਗੇ।

ਪਹਿਲਾਂ ਕੀਤੇ ਸੰਕੇਤ ਮੁਤਾਬਿਕ ਗੁਰਬਿਲਾਸ ਪਰੰਪਰਾ ਵਿੱਚ 6-7 ਰਚਨਾਵਾਂ ਸ਼ਾਮਿਲ ਹਨ, ਜਿਨ੍ਹਾਂ ਵਿੱਚ ਚਾਰ ਪ੍ਰਮੁੱਖ ਹਨ :

ਸ੍ਰੀ ਗੁਰ ਸੋਭਾ – ਸੈਨਾਪਤਿ (1711 ਈ.); ਗੁਰਬਿਲਾਸ ਪਾਤਸ਼ਾਹੀ ੬ – ਭਗਤ ਸਿੰਘ (1718 ਈ.); ਗੁਰਬਿਲਾਸ ਪਾਤਸ਼ਾਹੀ ੧੦ – ਕੁਇਰ ਸਿੰਘ (1751 ਈ.); ਅਤੇ ਗੁਰਬਿਲਾਸ ਪਾਤਸ਼ਾਹੀ ੧੦ – ਸੁੱਖਾ ਸਿੰਘ (1797 ਈ.)

ਇਹ ਚਾਰੇ ਰਚਨਾਵਾਂ ਸਾਨੂੰ ਸੰਪਾਦਿਤ ਤੇ ਪ੍ਰਕਾਸ਼ਿਤ ਰੂਪ ਵਿੱਚ ਉਪਲੱਬਧ ਹਨ[12] ਅਤੇ ਅਸੀਂ ਅਧਿਐਨ ਦਾ ਆਧਾਰ ਪ੍ਰਕਾਸ਼ਿਤ ਰੂਪਾਂ ਨੂੰ ਹੀ ਬਣਾ ਰਹੇ ਹਾਂ। ਹਵਾਲੇ ਲਈ ਹਰੇਕ ਰਚਨਾ ਦਾ ਸਿਰਫ਼ 'ਅਧਿਆਇ/ਬੰਦ/ਪੰਨਾ' ਸੰਕੇਤ ਕੀਤਾ/ਵਰਤਿਆ ਹੈ। ਇਨ੍ਹਾਂ ਵਿੱਚੋਂ *ਗੁਰਬਿਲਾਸ ਪਾਤਸ਼ਾਹੀ ੬*, ਛੇਵੇਂ ਪਾਤਸ਼ਾਹ ਦੇ ਜੀਵਨ-ਘਟਨਾ-ਕ੍ਰਮ ਨਾਲ ਸੰਬੰਧਤ ਹੈ ਤੇ ਬਾਕੀ ਤਿੰਨੇ ਗੁਰੂ ਗੋਬਿੰਦ ਸਿੰਘ ਜੀ ਦੇ ਮੁੱਢਲੇ ਜੀਵਨ, ਯਾਤਰਾਵਾਂ, ਜੰਗਾਂ ਆਦਿ ਦੇ ਸਮਕਾਲੀ/ਨਿਕਟ-ਸਮਕਾਲੀ ਵੇਰਵੇ ਦਿੰਦੇ ਹਨ।

ਅਧਿਐਨ ਲਈ ਆਧਾਰ-ਸ੍ਰੋਤ ਗ੍ਰੰਥ ਕੇਵਲ ਗੁਰੂ-ਮਹਿਮਾ ਦੇ ਗੁਣਗਾਨ ਹੀ ਨਹੀਂ, ਇਹ ਇਤਿਹਾਸ ਦੇ ਅਹਿਮ-ਸ੍ਰੋਤਾਂ ਵਜੋਂ ਵੀ ਵਰਤੇ ਜਾਂਦੇ ਹਨ। ਮੱਧ-ਕਾਲੀਨ ਸਮੇਂ ਦੇ ਸਿੱਖ ਪੰਥ ਦੀ ਬਣਤਰ ਤੇ ਸਥਿਤੀ ਨੂੰ ਸਮਝਣ ਲਈ ਸਾਡੇ ਕੋਲ ਫਿਲਹਾਲ ਇਨ੍ਹਾਂ ਰਚਨਾਵਾਂ ਦਾ ਬਦਲ ਕੋਈ ਨਹੀਂ। ਆਪਣੇ ਗੁਣ/ਲੱਛਣਾਂ ਵਿੱਚ ਇਹ ਸਿੱਖ ਪੰਥ, ਗੁਰਬਾਣੀ, ਮਰਯਾਦਾ ਆਦਿ ਦੀ ਵਿਆਖਿਆ ਕਰਦੇ ਹਨ ਤੇ ਸਮਕਾਲੀ ਪ੍ਰਧਾਨ ਰੁਚੀਆਂ ਤੋਂ ਪ੍ਰਭਾਵਿਤ ਵੀ ਹਨ। ਕਈ ਵਾਰ ਪ੍ਰਭਾਵ ਐਨਾ ਤੀਖਣ ਹੈ ਕਿ ਇਨ੍ਹਾਂ ਵਿਚਲੇ ਤੱਥ ਗੁਰਮਤਿ-ਵਿਰੋਧੀ ਲੱਗਣ ਲੱਗ ਜਾਂਦੇ ਹਨ। ਪਰੰਪਰਾ ਵਜੋਂ ਭਾਵੇਂ ਇਹ ਭਾਰਤੀ (ਹਿੰਦੀ/ਬ੍ਰਜੀ) ਪਰੰਪਰਾ ਦੀ ਲੜੀ ਵਿੱਚ ਰੱਖੇ ਜਾਂਦੇ ਹਨ, ਪਰ ਇਨ੍ਹਾਂ ਦਾ ਵਿਲੱਖਣ ਹਸਤਾਖਰ ਹੈ। ਸਮੇਂ-ਸਮੇਂ ਪੰਥ ਵਿੱਚ 'ਪ੍ਰਭਾਵ', 'ਮਨੋਰਥ' ਜਾਂ 'ਮੁਹਾਵਰੇ ਦੀ ਬੇਸਮਝੀ' ਕਰਕੇ ਇਨ੍ਹਾਂ ਰਚਨਾਵਾਂ ਬਾਰੇ 'ਅਰਥਹੀਣ' ਬਹਿਸ ਛਿੜੀ ਰਹਿੰਦੀ ਹੈ; ਉਪਰੋਕਤ ਕੁਝ ਕਾਰਨਾਂ ਕਰਕੇ ਵਿਚਾਰਾਧੀਨ ਰਚਨਾਵਾਂ ਦੀ ਪ੍ਰਕਿਰਤੀ, ਲੱਛਣ, ਸੀਮਾਵਾਂ ਤਥਾ ਮਹੱਤਤਾ ਆਦਿ ਬਾਰੇ ਜਾਣਨਾ ਜ਼ਰੂਰੀ ਹੈ। ਸੋ ਉਪਰੋਕਤ ਸਥਿਤੀ ਦੇ ਸਨਮੁਖ ਇਥੇ ਅਧਿਐਨ-ਵਸਤੂ ਬਣਾਏ ਗਏ ਗ੍ਰੰਥਾਂ ਦੇ ਸਰੂਪ/ਵਰਣਨ-ਵਿਧੀ ਉੱਤੇ ਸੰਖੇਪ ਵਿਚਾਰ ਕੀਤੀ ਜਾ ਰਹੀ ਹੈ:

(1) ਭਾਵੇਂ ਇਹ (ਗੁਰਬਿਲਾਸ) ਗੁਰੂ ਸਾਹਿਬਾਨ ਦੇ ਜੀਵਨ ਕੌਤਕ, ਲੀਲਾ ਆਦਿ ਪ੍ਰਤੀਤ ਹੁੰਦੇ ਹਨ, ਪਰ ਇਹ ਇਤਿਹਾਸ 'ਤੇ ਆਧਾਰਿਤ ਹਨ। ਇਨ੍ਹਾਂ ਵਿੱਚ ਇਤਿਹਾਸਿਕ ਮਹਾਂਪੁਰਸ਼ਾਂ ਨੂੰ ਸਮਾਜਿਕਤਾ

---

12. ਵੇਖੋ : ਸੈਨਾਪਤਿ, *ਸ੍ਰੀ ਗੁਰ ਸੋਭਾ,* (ਸੰਪਾ.) ਡਾ. ਗੰਡਾ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ 1996 (ਚੌਥੀ ਵਾਰ); ਭਗਤ ਸਿੰਘ, *ਗੁਰਬਿਲਾਸ ਪਾਤਸ਼ਾਹੀ ੬* (ਸੰਪਾ.) ਗਿ: ਜੋਗਿੰਦਰ ਸਿੰਘ ਵੇਦਾਂਤੀ ਤੇ ਅਮਰਜੀਤ ਸਿੰਘ, ਧਰਮ ਪ੍ਰਚਾਰ ਕਮੇਟੀ (SGPC) ਸ੍ਰੀ ਅੰਮ੍ਰਿਤਸਰ 1998; ਕੁਇਰ ਸਿੰਘ, *ਗੁਰਬਿਲਾਸ ਪਾਤਸ਼ਾਹੀ ੧੦*, (ਸੰਪਾ.) ਸ਼ਮਸ਼ੇਰ ਸਿੰਘ ਅਸ਼ੋਕ, ਪੰਜਾਬੀ ਯੂਨੀਵਰਸਿਟੀ, ਪਟਿਆਲਾ 1999 (ਤੀਜੀ ਵਾਰ); ਸੁੱਖਾ ਸਿੰਘ, *ਗੁਰਬਿਲਾਸ ਪਾਤਸ਼ਾਹੀ ੧੦* (ਸੰਪਾ.) ਡਾ. ਗੁਰਸ਼ਰਨ ਕੌਰ ਜੱਗੀ, ਭਾਸ਼ਾ ਵਿਭਾਗ, ਪਟਿਆਲਾ 1989 (ਦੂਜੀ ਵਾਰ)। ਨੋਟ : ਇਹ ਸੰਪਾਦਿਤ/ਪ੍ਰਕਾਸ਼ਿਤ ਰਚਨਾਵਾਂ ਸਾਡੇ ਅਧਿਐਨ ਦਾ ਆਧਾਰ ਹਨ।

ਪ੍ਰਦਾਨ ਕਰਨ ਲਈ ਪੌਰਾਣਿਕ ਵਿਅਕਤਿਤਵ ਵਿੱਚ ਪੇਸ਼ ਕੀਤਾ ਗਿਆ ਹੈ। ਇਹੀ ਤੱਥ ਇਨ੍ਹਾਂ ਨੂੰ ਪਰੰਪਰਾ ਨਾਲੋਂ ਭਿੰਨਤਾ ਪ੍ਰਦਾਨ ਕਰਦਾ ਹੈ। ਹਿੰਦੀ ਵਿੱਚ ਰਚਿਤ ਅਜਿਹੇ ਸਾਹਿਤ ਵਿੱਚ ਸ਼ਿੰਗਾਰ ਦੀ ਪ੍ਰਧਾਨਤਾ ਹੈ ਤੇ ਉਸ ਵਿੱਚ ਯੁੱਧ ਦਾ ਕਾਰਣ ਇਸਤਰੀ-ਹਰਣ, ਪਰਸਪਰ ਆਪਸੀ ਈਰਖਾ, ਜਾਇਦਾਦੀ (ਜੱਦੀ) ਦੁਸ਼ਮਣੀਆਂ ਆਦਿ ਹਨ। ਹਿੰਦੀ ਵਿਲਾਸ-ਸਾਹਿਤ ਨਿਸ਼ਚਿਤ ਪ੍ਰਵਿਰਤੀ ਦਾ ਸੂਚਕ ਵੀ ਨਹੀਂ,[13] ਜਦੋਂ ਕਿ ਸਿੱਖ ਗੁਰਬਿਲਾਸ ਪਰੰਪਰਾ ਵਿੱਚ ਇਤਿਹਾਸਕ, ਧਾਰਮਿਕ, ਸਮਾਜਿਕ ਅਤੇ ਦਾਰਸ਼ਨਿਕ ਆਧਾਰ ਤੇ ਇਨ੍ਹਾਂ ਵਿੱਚ ਏਕੀਕਰਣ ਦੀ ਸੰਭਾਵਨਾ ਹੈ; ਭਾਵੇਂ ਇਹ ਸੁਤੰਤਰ ਇਕਾਈ ਵਜੋਂ ਵੀ ਹੋਂਦ ਰਖਦੀਆਂ ਹਨ।

(2) ਸਰਦਾਰ ਸਮਸ਼ੇਰ ਸਿੰਘ ਅਸ਼ੋਕ ਅਨੁਸਾਰ "ਜਿਥੇ ਗੁਰੂ ਸਾਹਿਬ ਨੇ ਇਲਾਹੀ ਬਾਣੀ ਰਚੀ, ਉਥੇ (ਉਨ੍ਹਾਂ ਦੇ) ਸਕੇ-ਸੰਬੰਧੀਆਂ ਤੇ ਸਿੱਖ-ਸੇਵਕਾਂ ਨੇ ਸਾਹਿਤ-ਗਿਆਨ ਦੀ ਲਹਿਰ ਚਲਾਈ ਤੇ ਗੁਰਬਿਲਾਸ ਸਾਹਿਤ ਉਸੇ ਲੜੀ ਦੀ ਇੱਕ ਕੜੀ ਹੈ।"[14] ਸਪੱਸ਼ਟ ਹੈ ਕਿ ਸਰਦਾਰ ਅਸ਼ੋਕ ਇਸ ਸਾਹਿਤ ਨੂੰ ਪਰੰਪਰਾ ਨਾਲੋਂ ਵੱਖਰੀ ਤੇ ਸੁਤੰਤਰ ਧਾਰਾ ਸਵੀਕਾਰ ਕਰ ਰਹੇ ਹਨ। ਡਾ. ਮੈਕਲੋਡ ਇਸ ਪਰੰਪਰਾ ਦੇ ਮੂਲ-ਮੁਹਾਵਰੇ ਤੋਂ ਅਣਜਾਣ ਹੋਣ ਕਾਰਨ, ਇਸ ਨੂੰ ਜਨਮਸਾਖੀ ਪਰੰਪਰਾ ਦੀ ਇੱਕ ਲੜੀ ਮੰਨਦਾ ਹੈ ਤੇ ਇਸ ਸਾਹਿਤ ਦਾ ਪ੍ਰਗਟ ਹੋਣਾ ਪੰਥ ਵਿੱਚ ਆਈ ਤਬਦੀਲੀ ਦਾ ਸੂਚਕ ਮੰਨਦਾ ਹੈ।[15] ਪਹਿਲਾਂ ਕਹੇ ਅਨੁਸਾਰ ਇਹ ਵਿਚਾਰ ਦਰੁਸਤ ਨਹੀਂ, ਕਿਉਂਕਿ ਨਾ ਤਾਂ ਪੰਥ ਵਿੱਚ ਕੋਈ 'ਤਬਦੀਲੀ' ਹੀ ਆਈ[16] ਅਤੇ ਨਾ ਹੀ ਇਸ ਸਾਹਿਤ ਨੇ ਗੁਰਮਤਿ ਦੇ ਦਾਰਸ਼ਨਿਕ ਆਧਾਰਾਂ ਦੀ ਕੋਈ ਵੱਖਰੀ ਵਿਆਖਿਆ ਹੀ ਕੀਤੀ। ਕੁਝ ਵਿਦਵਾਨ ਇਨ੍ਹਾਂ ਰਚਨਾਵਾਂ ਨੂੰ *ਬਚਿੱਤ੍ਰ ਨਾਟਕ* ਤੋਂ ਪ੍ਰਭਾਵਿਤ ਦਰਸਾ ਕੇ ਇਹ ਪ੍ਰਗਟ ਕਰਨ ਦੀ ਕੋਸ਼ਿਸ਼ ਕਰਦੇ ਹਨ ਕਿ ਇਨ੍ਹਾਂ ਤੋਂ ਪ੍ਰਾਪਤ ਜਾਣਕਾਰੀ ਰਚਨਾਕਾਲ ਦੀ ਸਮਕਾਲੀ ਵਧੇਰੇ ਹੈ, ਉਸ ਸਮੇਂ ਦੀ ਬਜਾਇ, ਜਿਸ ਨਾਲ ਇਹ ਸਾਹਿਤ ਸਿੱਧੇ ਤੌਰ 'ਤੇ ਸੰਬੰਧਿਤ ਹੈ।[17] ਇਹ ਬਿਲਕੁਲ ਠੀਕ ਹੈ ਗੁਰਬਿਲਾਸ ਸਾਹਿਤ ਆਪਣੇ ਇਤਿਹਾਸਿਕ ਆਧਾਰ *ਬਚਿੱਤ੍ਰ ਨਾਟਕ* ਵਿਚੋਂ ਖੋਜਦਾ ਹੈ, ਪਰ ਇਨ੍ਹਾਂ ਦੀ ਉਤਪਤੀ ਨੂੰ ਸੁਤੰਤਰ ਵਿਧਾ ਮੰਨਣ ਦੀ ਬਜਾਇ '*ਬਚਿੱਤ੍ਰ ਨਾਟਕ*' ਨੂੰ ਕਾਰਨ ਮਿਥਣਾ, ਦਰੁਸਤ ਨਹੀਂ। ਦੂਸਰਾ ਇਨ੍ਹਾਂ ਰਚਨਾਵਾਂ ਵਿੱਚੋਂ ਪ੍ਰਾਪਤ ਹੁੰਦੀ ਜਾਣਕਾਰੀ ਨੂੰ ਸਮਕਾਲ ਨਾਲ ਜੋੜਨਾ, ਸਿੱਖ ਇਤਿਹਾਸ ਦੇ ਵਿਕਰਾਲ ਸਮਿਆਂ ਤੋਂ ਅਣਜਾਣਤਾ ਤਾਂ ਹੈ ਹੀ, ਨਾਲ ਹੀ ਰਚਨਾਵਾਂ ਦੇ ਮੁਹਾਵਰੇ ਸਮਝਣ ਵਿੱਚ ਵੀ ਉਕਾਈ ਹੈ।[18] ਅਸਲ ਵਿੱਚ "ਇਤਿਹਾਸਿਕ ਸੰਦਰਭ ਵਿੱਚ ਸੂਚਨਾ ਦਾ ਇਹ ਇੱਕ ਵੱਡਾ ਸ੍ਰੋਤ ਹਨ ਤੇ ਕਿਸੇ ਹੱਦ ਤੱਕ ਅਮਲੀ ਰੂਪ ਵਿੱਚ ਇਹ ਕੇਵਲ ਇਕੋ ਇੱਕ ਸਾਧਨ ਹਨ, ਜਿਨ੍ਹਾਂ ਤੋਂ ਸਾਨੂੰ ਭੂਤਕਾਲ ਦਾ ਗਿਆਨ ਪ੍ਰਾਪਤ ਹੁੰਦਾ ਹੈ।"[19]

(3) ਗੁਰਬਿਲਾਸ-ਸਾਹਿਤ ਪੌਰਾਣਿਕਤਾ ਤੇ ਸਿੱਖ ਦਰਸ਼ਨ – ਦੋ ਅਪਵਾਦਾਂ ਵਿੱਚ ਸਹਿ-ਹੋਂਦ ਦਾ ਇੱਕ ਅਜੀਬ ਤੇ ਵਿਲੱਖਣ ਰੂਪ ਹੈ। ਇਸ ਦੀ ਕਥਾ-ਵਸਤੂ ਜਿਥੇ ਧਰਮ-ਪ੍ਰੇਰਿਤ ਹੈ, ਉਥੇ

---

13. ਜੈ ਭਗਵਾਨ ਗੋਇਲ (ਸੰਪਾ.), *ਗੁਰਬਿਲਾਸ : ਸੁੱਖਾ ਸਿੰਘ* (ਹਿੰਦੀ), ਪਟਿਆਲਾ, ਪੰਨਾ 1.
14. *ਗੁਰਬਿਲਾਸ ਪਾਤਸ਼ਾਹੀ ੬*, (ਸੰਪਾ.) ਇੰਦਰ ਸਿੰਘ ਗਿੱਲ, ਭੂਮਿਕਾ।
15. *Textual Sources for the Study of Sikhism*, p. 11.
16. ਗੁਰੂ ਹਰਿਗੋਬਿੰਦ ਸਾਹਿਬ ਸਮੇਂ ਪੰਥ ਵਿੱਚ ਆਏ ਪਰਿਵਰਤਨ ਨੂੰ ਨਿਰੰਤਰਤਾ ਵਿੱਚ ਸਮਝਣ ਦੀ ਲੋੜ ਹੈ।
17. ਵੇਖੋ : Surjit Hans, *A Reconstruction of Sikh History from Sikh Literature*, p. 266.
18. ਗੁਰਬਿਲਾਸਾਂ ਵਿੱਚ ਆਏ 'ਖਾਲਸਾ ਰਾਜ' ਦੇ ਸੰਕੇਤਾਂ ਨੂੰ ਆਧਾਰ ਬਣਾ ਕੇ ਡਾ. ਹਾਂਸ ਇਨ੍ਹਾਂ ਰਚਨਾਵਾਂ (ਖਾਸਕਰ ਗੁਰਬਿਲਾਸ ਪਾਤਸ਼ਾਹੀ ੧੦ ਕੁਇਰ ਸਿੰਘ) ਨੂੰ 'ਖਾਲਸਾ ਰਾਜ' ਸਮੇਂ ਦੀਆਂ ਸਿੱਧ ਕਰਦੇ ਹਨ; ਵੇਖੋ, *ਉਹੀ*, ਪਰੰਤੂ ਵਿਚਾਰਾਧੀਨ ਰਚਨਾਵਾਂ ਵਿੱਚ ਉਹ ਭਵਿੱਖਵਾਣੀ ਮੁਹਾਵਰੇ ਰਾਹੀਂ ਪ੍ਰਗਟ ਹੋਏ ਸੰਕੇਤ ਹਨ ਤੇ 'ਰਾਜ' ਦਾ ਸੰਕਲਪ ਮੁੱਢਲੀਆਂ ਸਿੱਖ ਲਿਖਤਾਂ ਵਿੱਚ ਹੀ ਪਿਆ ਹੈ, ਇਹ ਖਾਲਸਾ (ਰਣਜੀਤ) ਰਾਜ ਤੋਂ ਬਾਅਦ ਪੈਦਾ ਨਹੀਂ ਹੋਇਆ। ਵਿਸਤਾਰ ਵੇਖੋ : Madanjit Kaur 'Koer Singh's Gurbilas Patshahi 10 : An Eighteenth Century Sikh Literature', in *Recent Researches in Sikhism*, p. 161.
19. ਗੁਰਬਚਨ ਸਿੰਘ ਨਈਅਰ, *ਮੌਖਿਕ ਇਤਿਹਾਸ : ਮੁਢਲੀਆਂ ਸਿੱਖ ਲਿਖਤਾਂ ਦੇ ਸੰਦਰਭ ਵਿੱਚ*, ਪੰਨਾ 17.

ਤਰਕ-ਵਿਰੋਧੀ ਹੈ। ਧਰਮ ਦੇ ਸੰਦਰਭ ਵਿੱਚ ਸਿੱਖ ਧਰਮ ਇਸ ਸਾਹਿਤ ਦਾ ਮੂਲ ਵਿਸ਼ਾ-ਵਸਤੂ ਹੈ।

(4) ਇਤਿਹਾਸਿਕ ਦਸਤਾਵੇਜਾਂ ਦੇ ਰੂਪ ਵਿੱਚ ਦੇਖਣ ਨਾਲ ਇਨ੍ਹਾਂ ਦੇ ਕਰਤਾ ਨਿਰੋਲ ਇਤਿਹਾਸਕਾਰ ਨਾ ਹੁੰਦੇ ਹੋਏ ਵੀ ਇਤਿਹਾਸਕਾਰਾਂ ਦੇ ਰੂਪ ਵਿੱਚ ਹੀ ਸਾਹਮਣੇ ਆਉਂਦੇ ਹਨ। ਇਸ ਸਾਹਿਤ ਦੇ ਇਤਿਹਾਸਿਕ ਕ੍ਰਮ ਦਾ ਭੌਤਿਕ ਯਥਾਰਥ ਨਾਲ ਸੰਘਣਾ ਤਾਲਮੇਲ ਇਸ ਪਰੰਪਰਾ ਨੂੰ ਇਤਿਹਾਸ ਦੀ ਸ਼੍ਰੇਣੀ ਵਿੱਚ ਰੱਖਦਾ ਹੈ। ਇਹ ਰਾਜਨੀਤੀ ਦਾ ਰੂਹਾਨੀਕਰਣ ਕਰਦੇ ਹਨ[20] ਤੇ ਰਚਨਾਕਾਰ 'ਕਥਾ' ਰਾਹੀਂ ਆਪਣੇ ਦ੍ਰਿਸ਼ਟੀਕੋਣ ਤੋਂ ਸ੍ਰੋਤਿਆਂ/ਪਾਠਕਾਂ ਨਾਲ ਇਤਿਹਾਸਕ ਘਟਨਾਵਾਂ ਸਾਂਝੀਆਂ ਕਰਦੇ ਹਨ। ਇਤਿਹਾਸਕ ਸੰਦਰਭ ਵਿੱਚ ਇਹ ਸਿੱਖ ਇਤਿਹਾਸ ਦੀਆਂ ਕਈ ਘਟਨਾਵਾਂ/ਵੇਰਵਿਆਂ ਨੂੰ ਕਾਲ-ਕ੍ਰਮ ਤੇ ਘਟਨਾ-ਕ੍ਰਮ ਵਿੱਚ ਹੀ ਪ੍ਰਗਟਾਉਂਦੇ ਹਨ।[21]

(5) ਇੱਥੇ ਇੱਕ ਵਿਸ਼ੇਸ਼ ਗੱਲ ਨੋਟ ਕਰਨ ਵਾਲੀ ਇਹ ਹੈ ਕਿ ਇਨ੍ਹਾਂ ਰਚਨਾਵਾਂ ਦੇ ਕਰਤੇ 'ਕਵੀ' ਹਨ। ਕਵੀ ਕਈ ਵਾਰ 'ਸ਼ਰਧਾ', 'ਜ਼ਜ਼ਬੇ' ਆਦਿ ਦੇ ਵਹਿਣ ਵਿੱਚ ਯਥਾਰਥ ਤੋਂ ਹਟ ਵੀ ਜਾਂਦਾ ਹੈ। ਪੌਰਾਣਿਕਾਂ ਦਾ ਇੱਕ ਕਾਰਨ ਰਚਨਾਕਾਰਾਂ ਦਾ ਕਵੀ ਹੋਣਾ ਵੀ ਹੈ। ਪਰ ਇਹ ਤੱਥ ਨੋਟ ਕਰਨ ਵਾਲਾ ਹੈ ਕਿ ਅਵਤਾਰੀ ਜਾਂ ਪੌਰਾਣਿਕ ਪ੍ਰਸੰਗ 'ਸ਼ਰਧਾ' ਦੇ ਭਾਵਾਤਮਿਕ ਪ੍ਰਗਟਾਵੇ ਹਨ, ਕਰਤਿਆਂ ਦੀ ਵਿਚਾਰਧਾਰਾ ਨਹੀਂ। ਇਨ੍ਹਾਂ ਵਿੱਚ ਇੱਕ-ਅੱਧ ਪ੍ਰਸੰਗ ਨੂੰ ਅਪਵਾਦ ਰੂਪ ਵਿੱਚ ਛੱਡ ਕੇ, ਪੌਰਾਣਿਕ ਕਥਾਵਾਂ ਨਹੀਂ, ਸਗੋਂ ਇਤਿਹਾਸਕ ਪਾਤਰਾਂ ਨੂੰ ਪੌਰਾਣਿਕ ਵਿਅਕਤਿਤਵ ਪ੍ਰਦਾਨ ਕੀਤਾ ਗਿਆ ਹੈ। ਮਿਸਾਲ ਲਈ ਗੁਰੂ ਸਾਹਿਬਾਨ ਨੂੰ 'ਗੁਰੂ' ਅਵਤਾਰ ਪੇਸ਼ ਕਰਨਾ।

(6) ਵਿਚਾਰਅਧੀਨ ਰਚਨਾਵਾਂ ਆਪਣੇ ਯੁੱਗ ਦੀ ਦ੍ਰਿਸ਼ਟੀ ਅਨੁਸਾਰ ਸਿੱਖ ਧਰਮ ਅਤੇ ਇਤਿਹਾਸ ਦੀ ਵਿਆਖਿਆ ਕਰਦੇ ਹਨ। ਮਿਸਾਲ ਲਈ ਸੁੱਖਾ ਸਿੰਘ ਅਠਾਰ੍ਹਵੀਂ ਸਦੀ ਦੇ ਅੰਤਿਮ ਚਰਣ ਦਾ ਲੇਖਕ ਹੈ ਤੇ ਕੁਇਰ ਸਿੰਘ ਲਗਭੱਗ 'ਮੱਧ' ਦਾ; ਇਸ ਸਮੇਂ ਸਿੱਖ ਸੂਰਬੀਰ ਜ਼ਿੰਦਗੀ-ਮੌਤ ਦੀ ਲੜਾਈ ਲੜ ਰਹੇ ਸਨ ਤੇ ਤੁਰਕਾਂ-ਵਿਰੁੱਧ ਨਫਰਤ ਸੁਭਾਵੀ ਸੀ।

(7) ਰੂਪਾਕਾਰੀ ਦੀ ਦ੍ਰਿਸ਼ਟੀ ਤੋਂ ਇਹ ਇਤਿਹਾਸਕ ਪ੍ਰਬੰਧ-ਕਾਵਿ ਹਨ, ਜਿਨ੍ਹਾਂ ਦੇ ਕਥਾਨਕ ਵਿੱਚ ਇਤਿਹਾਸਕ ਤੇ ਪੌਰਾਣਿਕ ਤੱਤਾਂ ਦਾ ਸੁਮੇਲ ਹੈ। ਇਸ ਸਾਹਿਤ ਦਾ ਕਥਾ-ਵਿਧਾਨ ਡਾ. ਹਰਿਭਜਨ ਸਿੰਘ ਜੀ ਅਨੁਸਾਰ ਤਿੰਨ ਪ੍ਰਕਾਰ ਦੀ ਸਮੱਗਰੀ - ਇਤਿਹਾਸ, ਪੁਰਾਣ ਅਤੇ ਜਨ ਸਮ੍ਰਿਤੀ - ਵਿੱਚ ਉਪਲੱਬਧ ਹੈ।[22] ਕਿਸੇ ਨਾਇਕ ਦੇ ਲੋਕ-ਨਾਇਕ ਬਣਨ ਦੀ ਪੁਸ਼ਟੀ ਜਾਂ ਆਧਾਰ ਜਨ-ਸਮ੍ਰਿਤੀਆਂ ਹੀ ਹੁੰਦੀਆਂ ਹਨ। ਇਹ ਕਿਸੇ ਨਾਇਕ ਦੀ ਲੋਕ-ਪ੍ਰੀਯਤਾ ਨੂੰ ਮਾਪਣ/ਜਾਣਨ ਦਾ ਵਿਸ਼ਵਾਸਯੋਗ ਸਾਧਨ ਹੁੰਦੀਆਂ ਹਨ। ਗੁਰੂ ਸਾਹਿਬ ਸਮੇਂ ਦੀ ਪੀੜਤ ਜਨਤਾ ਲਈ ਮਸੀਹਾ ਬਣ ਕੇ ਆਏ। ਅਜਿਹੇ ਸਮੇਂ ਉਨ੍ਹਾਂ ਸੰਬੰਧੀ ਉਨ੍ਹਾਂ ਦੀਆਂ ਇਤਿਹਾਸਕ ਘਟਨਾਵਾਂ ਤੋਂ ਇਲਾਵਾ, ਅਨੇਕਾਂ ਕਥਾਵਾਂ ਦਾ ਪ੍ਰਚੱਲਨ ਹੋਣਾ ਸੁਭਾਵਿਕ ਹੈ। ਗੁਰਬਿਲਾਸ ਨੇ ਅਜਿਹੀ ਸਮੱਗਰੀ ਸਾਡੇ ਤੱਕ ਪਹੁੰਚਾਈ ਹੈ। "ਇਤਿਹਾਸ ਇਨ੍ਹਾਂ ਰਚਨਾਵਾਂ ਨੂੰ ਸੁਦ੍ਰਿੜ੍ਹ ਭੌਤਿਕ ਆਧਾਰ, ਪੌਰਾਣ ਇਨ੍ਹਾਂ ਨੂੰ ਲੋਕ-ਗ੍ਰਹਿਣ ਆਧਾਰ ਪ੍ਰਦਾਨ ਕਰਦਾ ਹੈ।"[23] ਅਤੇ ਸਮ੍ਰਿਤੀ ਨਾਇਕ ਨੂੰ ਲੋਕ-ਨਾਇਕ ਬਣਾਉਂਦੀ ਹੈ। ਨਾਇਕ ਦੀ ਸਮ੍ਰਿਤੀ ਉਸ ਦੇ ਚਲੇ ਜਾਣ ਤੋਂ ਬਾਅਦ ਪ੍ਰਗਟ ਹੁੰਦੀ ਹੈ। ਸੁੱਖਾ ਸਿੰਘ ਤੇ ਕੁਇਰ ਸਿੰਘ ਤੱਕ ਇਹ ਪੂਰੀ ਤਰ੍ਹਾਂ ਪ੍ਰਚੱਲਿਤ ਹੋ ਚੁੱਕੀ ਸੀ। ਇਸ ਦ੍ਰਿਸ਼ਟੀ ਤੇ ਇਹ ਸਫ਼ਲ ਚਰਿਤ-ਕਾਵਿ ਕਰਕੇ ਸਾਹਮਣੇ ਆਉਂਦੇ ਹਨ।

(8) ਵਿਚਾਰਅਧੀਨ ਸਾਹਿਤ ਦਾ ਇੱਕ ਅਹਿਮ ਹਿੱਸਾ ਚਮਤਕਾਰ ਹਨ। ਕਥਾ-ਪ੍ਰਵਾਹ ਵਿੱਚ ਚਮਤਕਾਰ ਪੂਰਣ ਘਟਨਾਵਾਂ ਦਾ ਸਮਾਵੇਸ਼ ਹੈ। ਚਮਤਕਾਰ, ਪੌਰਾਣਿਕ ਕਥਾਵਾਂ ਦਾ ਸਹਜ ਸਵੀਕ੍ਰਿਤ

20. Gurdeep Kaur, *Political Ideas of the Sikh Gurus*, p. 62.
21. ਜਿਵੇਂ *ਗੁਰਬਿਲਾਸ ਪਾਤਸ਼ਾਹੀ ੬*, ਗੁਰੂ ਅਰਜਨ ਦੇਵ ਜੀ ਤੋਂ ਬਾਅਦ ਗੁਰੂ ਹਰਿਗੋਬਿੰਦ ਜੀ ਦੀ ਦਸਤਾਰਬੰਦੀ, ਫਿਰ ਅਕਾਲ ਤਖਤ ਸਾਹਿਬ ਦੀ ਸਿਰਜਣਾ, ਫਿਰ ਯੁੱਗ ਆਦਿਕ ਵਰਣਨ ਕਰਦੀ ਹੈ, ਵੇਖੋ : ੧/੧੩੫/੧੫; ੭/੩੫੫/੭੦੫ ਆਦਿ।
22. *ਗੁਰਮੁਖੀ ਲਿੱਪੀ ਮੇਂ ਹਿੰਦੀ ਕਾਵਯ* (ਹਿੰਦੀ), ਪੰਨਾ 264.
23. *ਉਹੀ*, ਪੰਨਾ 270.

ਅੰਗ ਹੈ। ਗੁਰਬਿਲਾਸਾਂ ਵਿੱਚ ਬਾਲ-ਗਬਿੰਦ ਦੇ ਨਦੀ ਵਿੱਚ ਕੰਗਣ ਸੁੱਟਣਾ ਤੇ ਸਾਥੀਆਂ ਨੂੰ ਨਦੀ-ਪ੍ਰਵਾਹ ਵਿੱਚ ਬੇਅੰਤ ਕੰਗਣ ਦਿਖਾਈ ਦੇਣੇ, ਵਾਲੀ ਕਥਾ ਨੂੰ ਉਦਾਹਰਨ ਵਜੋਂ ਪੇਸ਼ ਕੀਤਾ ਜਾ ਸਕਦਾ ਹੈ। ਪਰੰਤੂ ਇਹ ਵਿਚਾਰਨਯੋਗ ਹੈ ਕਿ ਗੁਰਬਿਲਾਸਾਂ ਵਿੱਚ ਭਾਵੇਂ ਅਨੇਕਾਂ ਚਮਤਕਾਰ ਆਏ ਹਨ, ਪਰ ਕਿਤੇ ਵੀ ਉਦੇਸ਼ ਰੂਪ ਵਿੱਚ ਨਹੀਂ; ਇਹ ਅਸਲ ਚਰਿਤ-ਨਾਇਕ ਦੀ ਜਨ-ਸਮ੍ਰਿਤੀ ਤੇ ਪ੍ਰਤਿਭਾ ਲਈ ਜ਼ਰੂਰੀ ਹਨ।

(9) ਮੱਧ-ਕਾਲ ਦੀ ਜੀਵਨ-ਜਾਚ, ਲੋਕਧਾਰਾ ਨਾਲ ਅਛਿੱਪੜਵੇਂ ਰੂਪ ਵਿੱਚ ਬੱਝੀ ਹੋਈ ਹੈ। ਇਹ ਜੀਵੰਤ ਸਤਾ ਦੇ ਤੌਰ 'ਤੇ ਲੋਕ-ਸਮੂਹ ਦੇ ਜੀਵਨ ਤੇ ਸਭਿਆਚਾਰਕ ਚਿੰਤਨ ਦਾ ਅੰਗ ਬਣ ਕੇ ਕਾਰਜਸ਼ੀਲ ਹੈ। ਗੁਰਬਿਲਾਸ ਨੇ ਸਿੱਖ ਪੰਥ ਦੀ ਵਡਿੱਤਣ ਦਾ ਭਾਨ ਲੋਕਧਾਰਾ ਦੇ ਪੱਧਰ 'ਤੇ ਲਿਆ ਕੇ ਸੰਚਾਰ ਕੀਤਾ ਹੈ। 'ਪਾਵਨਤਾ' ਇਸ ਦਾ ਵਿਸ਼ੇਸ਼ ਲੱਛਣ ਹੈ, ਇਸ ਦਾ ਉਦੇਸ਼ ਤਥਾ ਪ੍ਰੇਰਕ ਸ਼ਕਤੀ (motivation) ਸਿੱਖਿਆ ਹੈ। ਇਹ ਇੱਕ ਅਜਿਹਾ ਜੀਵਨ-ਦਰਸ਼ਨ ਹੋ ਨਿਬੜਦਾ ਹੈ, ਜਿਸ ਦਾ ਸਾਰ ਤਤ ਨੈਤਿਕ-ਕਰਮ ਹਨ।

(10) ਇਸ ਸਾਹਿਤ ਵਿੱਚ *ਮਿੱਥ* ਇੱਕ ਜੀਵੰਤ ਸਤਾ ਦੇ ਤੌਰ 'ਤੇ ਕਾਰਜਸ਼ੀਲ ਹੈ। ਕਿਸੇ ਜਾਤੀ-ਸਮੂਹ ਜਾਂ ਸੱਭਿਆਚਾਰਕ-ਭਾਈਚਾਰੇ ਦੀ ਮਾਨਸਿਕ ਥਾਹ ਪਾਉਣ ਲਈ ਇਹ ਸਮੱਗਰੀ ਮੁੱਲਵਾਨ ਹੁੰਦੀ ਹੈ। ਧਾਰਮਿਕ ਵਿਸ਼ਵਾਸਾਂ ਤੇ ਅਨੁਸ਼ਠਾਨਾਂ ਲਈ ਤਰਕ ਅਤੇ ਸ਼ਕਤੀ, ਮਿੱਥਾਂ ਰਾਹੀਂ ਪੇਸ਼ ਕੀਤੀ ਜਾਂਦੀ ਹੈ। ਮਿੱਥ ਲੋਕ ਮਨ ਦੀ ਸਿਰਜਣਾ ਹੈ ਅਤੇ ਵਿਸ਼ਵਾਸ ਦੀ ਚਿਰੰਜੀਵਤਾ ਲਈ ਇਸ ਦਾ ਦੁਹਰਾਇਆ ਜਾਣਾ ਜ਼ਰੂਰੀ ਹੁੰਦਾ ਹੈ। ਧਾਰਮਿਕ ਨਾਇਕ ਦੀ ਲੋਕ-ਮਨ ਵਿੱਚ ਸਥਾਪਤੀ ਵੀ ਉਨਾ ਚਿਰ ਸੰਭਵ ਨਹੀਂ ਹੁੰਦੀ, ਜਿੰਨਾ ਚਿਰ ਉਸ ਦੇ ਜੀਵਨ-ਵਿਹਾਰ ਨੂੰ ਮਿਥਿਕ-ਪਰਪੰਚ ਰਾਹੀਂ ਪੇਸ਼ ਨਹੀਂ ਕੀਤਾ ਜਾਂਦਾ। ਮਿੱਥਾਂ ਮੌਲਿਕ ਵੀ ਸਿਰਜ ਲਈਆਂ ਜਾਂਦੀਆਂ ਹਨ, ਜਿਵੇਂ ਗੁਰਬਿਲਾਸ ਕੁਇਰ ਸਿੰਘ ਤੇ ਸੁੱਖਾਸਿੰਘ ਨੇ 'ਪਟਣੇ' ਦੀ ਮਿਥ ਕਥਾ ਸਿਰਜੀ ਹੈ ਅਤੇ ਪਰੰਪਰਾਗਤ ਮਿੱਥਾਂ ਦਾ ਰੂਪਾਂਤਰਨ ਵੀ ਕਰ ਲਿਆ ਜਾਂਦਾ ਹੈ, ਜਿਵੇਂ ਅਵਦਾਨ ਪਰੰਪਰਾ (ਯੁੱਧ ਤੋਂ) ਤੋਂ ਅਨੇਕ ਪ੍ਰਭਾਵ ਸਿੱਖ-ਸਾਹਿਤ ਕਬੂਲਦਾ ਹੈ। ਇਸ ਤਰ੍ਹਾਂ ਲੋਕਧਾਰਾ ਦੇ ਮਿੱਥ ਮਨ ਲਈ ਗੁਰੂ ਗੋਬਿੰਦ ਸਿੰਘ ਜੀ ਇਸ ਕਰਕੇ ਵੱਡੇ ਨਹੀਂ ਕਿ ਉਨ੍ਹਾਂ ਉੱਤਮ ਕਿਸਮ ਦਾ ਸਾਹਿਤ ਰਚਿਆ, ਪੰਥ ਸਾਜਿਆ ਜਾਂ ਸਰਬੰਸ ਵਾਰਿਆ; ਸਗੋਂ ਇਸ ਕਰਕੇ ਜ਼ਿਆਦਾ ਵੱਡੇ ਹਨ ਕਿ ਬਿਨ੍ਹਾਂ ਕਿਸੇ ਵੱਡੀ ਸੈਨਾ ਦੇ ਹਰੇਕ ਯੁੱਧ ਜਿੱਤਦੇ ਹਨ, ਲੋਕਾਂ ਨੂੰ ਮਾਰ ਕੇ ਜਿੰਦਾ ਕਰ ਦਿੰਦੇ ਹਨ ਜਾਂ ਆਤਮਿਕ ਸ਼ਕਤੀ ਨਾਲ ਕਿਤੇ ਵੀ ਜਾ ਸਕਦੇ ਹਨ ਆਦਿ। ਵਿਚਾਰਾਧੀਨ ਰਚਨਾਵਾਂ ਲੋਕ-ਮਨ ਦੇ ਨੇੜੇ ਹਨ। ਇਹੀ ਕਾਰਨ ਹੈ ਕਿ ਕੁਝ ਵਿਦਵਾਨਾਂ ਨੇ ਇਸ ਸਾਹਿਤ ਨੂੰ ਲੋਕਧਾਰਾ ਦੇ ਅਧਿਐਨ ਵਿੱਚ ਰਖਿਆ ਹੈ।[24]

(11) ਗ੍ਰੰਥਕਾਰਾਂ ਦਾ ਇਤਿਹਾਸ ਜਾਂ ਧਰਮ ਪ੍ਰਤੀ ਸੰਕਲਪ ਦਿੱਬ-ਪ੍ਰੇਰਿਤ ਹੈ, ਲੌਕਿਕ ਨਹੀਂ। ਸਭ ਘਟਨਾਵਾਂ ਪੂਰਵ-ਨਿਸ਼ਚਿਤ ਹਨ, ਦੁਨੀਆਂਦਾਰ ਤਾਂ 'ਹੁਕਮ' ਦੀ 'ਕਾਰ' ਕਰਦੇ ਹਨ। ਸਭ ਘਟਨਾਵਾਂ ਨੂੰ ਦੈਵੀ-ਸ੍ਵੀਕਿਰਤੀ ਪ੍ਰਾਪਤ ਹੈ। ਅਸਲ ਵਿੱਚ ਮੱਧਕਾਲ ਵਿੱਚ ਘਟਨਾਵਾਂ ਨੂੰ ਵੇਖਣ ਦੀ ਸਮੁੱਚੀ ਦ੍ਰਿਸ਼ਟੀ ਹੀ ਅਜਿਹੀ ਹੈ।

(12) ਵਿਚਾਰਾਧੀਨ ਰਚਨਾਵਾਂ ਦੀਆਂ ਇਤਿਹਾਸ ਜਾਂ ਧਰਮ-ਸਿਧਾਂਤਾਂ ਪ੍ਰਤੀ ਸੀਮਾਵਾਂ, ਇਨ੍ਹਾਂ ਦੇ ਕਰਤਿਆਂ (ਕਵੀਆਂ/ਲੇਖਕਾਂ) ਦੀਆਂ ਸੀਮਾਵਾਂ ਨਹੀਂ, ਇਹ ਉਸ ਯੁੱਗ ਵਿਸ਼ੇਸ਼ ਦੀਆਂ ਸੀਮਾਵਾਂ ਹਨ, ਜਿਨ੍ਹਾਂ ਵਿੱਚ ਇਹ ਲਿਖੇ ਗਏ। ਇਸ ਯੁੱਗ ਵਾਂਗ, ਉਸ ਯੁੱਗ ਵਿੱਚ ਯਤਨਾਂ ਦੇ ਕੇਂਦਰੀਕਰਣ ਦੀ ਵਿਵਸਥਾ ਨਹੀਂ ਸੀ। ਕਰਤੇ ਘਟਨਾਵਾਂ ਜਾਂ ਸਿਧਾਂਤਾਂ ਨੂੰ ਆਪਣੇ ਯੁੱਗ ਦੀਆਂ ਮਾਨਤਾਵਾਂ ਅਤੇ ਆਪਣੀ ਸੁਵਿਧਾ ਤੇ ਪ੍ਰਾਪਤ ਯਤਨਾਂ ਰਾਹੀਂ ਦੇਖ/ਵਾਚ ਰਹੇ ਹਨ।

(13) ਕਰਮਕਾਂਡਾਂ, ਅਨੁਸ਼ਠਾਨਾਂ ਆਦਿ ਨੂੰ ਇਥੇ ਵਰਣਿਤ ਕ੍ਰਿਤੀਆਂ ਵਿੱਚ ਆਮ ਦੇਖਿਆ ਜਾ ਸਕਦਾ ਹੈ। ਅਸਲ ਵਿੱਚ ਕਰਮਕਾਂਡਾਂ ਜਾਂ ਅਨੁਸ਼ਠਾਲਾਂ ਦਾ ਮੁੱਲ ਇਤਿਹਾਸ ਨਾਲੋਂ ਸਾਂਸਕ੍ਰਿਤਕ ਜ਼ਿਆਦਾ

---

24. ਡਾ. ਅਜਮੇਰ ਸਿੰਘ, *ਪੰਜਾਬੀ ਸਾਹਿਤ ਦਾ ਆਲੋਚਨਾਤਮਿਕ ਅਧਿਐਨ* (1801-1850), ਪਟਿਆਲਾ, 1983, ਪੰਨਾ 490.

ਹੁੰਦਾ ਹੈ। ਕਰਤਿਆਂ ਨੇ ਇਨ੍ਹਾਂ ਜੋ ਸ਼ਾਸਤਰੀ ਤੇ ਲੋਕ ਪਰੰਪਰਾ ਵਾਲੇ ਰੂਪਾਂ ਦਾ ਸੁਮਨਵੇਂ ਕੀਤਾ ਹੈ। ਗ੍ਰੰਥਕਾਰਾਂ ਨੇ ਗੁਰੂ-ਘਰ ਨਾਲ ਹੋਰਾਂ ਲੋਕਾਂ, ਬਾਦਸ਼ਾਹਾਂ ਜਾਂ ਮਜ਼੍ਹਬਾਂ ਆਦਿਕ ਨਾਲ ਸੰਬੰਧਾਂ ਨੂੰ ਬਿਆਨ ਕਰਨ ਲਈ ਵਧੇਰੇ ਕਰਕੇ ਲੋਕ-ਆਧਾਰ ਵਾਲੀਆਂ ਕੀਮਤਾਂ ਨੂੰ ਅਪਣਾਇਆ ਹੈ। ਮਿਸਾਲ ਲਈ ਸੁੱਖਾ ਸਿੰਘ ਗੁਰਬਿਲਾਸ ਵਿੱਚ ਦੱਸਦਾ ਹੈ ਕਿ ਭੀਮਚੰਦ (ਪਹਾੜੀ ਰਾਜਾ) ਭਾਵੇਂ ਚੰਗਾ ਸੀ, ਪਰ ਗੁਰੂ-ਦਰਬਾਰ ਵਿੱਚ ਆ ਕੇ ਗੁਰੂ ਨੇ ਹੀ ਉਸਦਾ ਮਨ-ਬਦਲ ਦਿੱਤਾ ਸੀ ਜਾਂ ਸਾਰੇ ਜੰਗ ਅਸਲ ਗੁਰੂ ਦੀ ਕੌਤਕ ਸਨ ਆਦਿ। ਆਧੁਨਿਕ ਇਤਿਹਾਸ ਦੇ ਤਰਕ ਨਾਲ ਭਾਵੇਂ ਇਹ ਵਿਚਾਰ ਪੁਸ਼ਟੀ ਗ੍ਰਹਿਣ ਨਹੀਂ ਕਰਦੇ, ਪਰ ਕਿਉਂਕਿ ਇਹ ਗੁਰੂ ਮਹਿਮਾ ਵਿੱਚ ਸਿਰਜੇ ਗਏ ਹਨ, ਇਸ ਲਈ ਇਨ੍ਹਾਂ ਦਾ ਧਾਰਮਿਕ ਅਤੇ ਸਾਂਸਕ੍ਰਿਤਕ ਮੁੱਲ ਜ਼ਰੂਰ ਹੈ। ਮੌਖਿਕ ਆਧਾਰਾਂ ਵਾਲੇ ਹੋਣ ਕਾਰਨ ਇਨ੍ਹਾਂ ਦੀ ਮਹੱਤਤਾ ਤਰਕ ਨਾਲੋਂ ਰਵਾਇਤੀ ਵਧੇਰੇ ਹੈ; ਇਨ੍ਹਾਂ ਦੇ ਤਰਕ ਰਵਾਇਤੀ ਤਰਕ ਹਨ ਤੇ ਇਹ ਰਵਾਇਤੀ ਤਰਕ ਧਰਮ-ਸਿਧਾਂਤੀ ਅਧਿਐਨ ਦਾ ਆਧਾਰ ਬਣਦੇ ਹਨ। ਇਸੇ ਪ੍ਰਸੰਗ ਅਤੇ ਮੁੱਲ ਕਰਕੇ ਹੀ ਪ੍ਰਿੰਸੀਪਲ ਸਤਿਬੀਰ ਸਿੰਘ ਇਨ੍ਹਾਂ ਨੂੰ ਧਾਰਮਿਕ ਸਾਹਿਤ ਦੇ ਵਿਕਾਸ ਦੀ ਇੱਕ ਮਹੱਤਵਪੂਰਨ ਕੜੀ ਮੰਨਦੇ ਹਨ।[25]

(14) ਸਿੱਖੀ ਦੇ ਸਿਧਾਂਤਿਕ ਅਥਵਾ ਇਤਿਹਾਸਕ ਪ੍ਰਸੰਗਾਂ ਦੀ ਸੂਤਰਬੱਧ ਸਿਰਜਣਾ ਵਿੱਚ ਵਿਚਾਰਾਧੀਨ ਸਾਹਿਤ ਲਗਭਗ ਅਸਮਰੱਥ ਰਿਹਾ ਹੈ, ਪਰ ਇਸ ਦੀਆਂ ਪਰੋਖ ਗਵਾਹੀਆਂ ਦੀ ਮਹੱਤਤਾ ਤੋਂ ਕਦਾਚਿਤ ਵੀ ਇਨਕਾਰੀ ਨਹੀਂ ਹੋਇਆ ਜਾ ਸਕਦਾ। ਪਰੋਖ ਗਵਾਹੀਆਂ ਵਿਸ਼ੇਸ਼ ਪ੍ਰਸੰਗਾਂ ਵਿੱਚ ਨਿਹਿਤ ਹਨ। ਇਸੇ ਪ੍ਰਸੰਗ ਵਿੱਚ ਹੀ ਇਹ ਦੱਸਣਾ ਜ਼ਰੂਰੀ ਹੈ ਕਿ ਵਿਚਾਰਾਧੀਨ ਰਚਨਾਵਾਂ ਵਿੱਚ ਇਤਿਹਾਸਕ ਵੇਰਵੇ ਅਤੇ ਸਿੱਖ-ਸਿਧਾਂਤ ਕਿਸੇ ਤਾਰਕਿਕ ਤਰਤੀਬ ਰਾਹੀਂ ਪ੍ਰਾਪਤ ਨਹੀਂ ਹੁੰਦੇ, ਸਗੋਂ ਇਹ ਖਿਲਰਵੇਂ ਤੇ ਚਲੰਤ-ਪ੍ਰਸੰਗਾਂ ਵਿੱਚ ਹੀ ਪ੍ਰਾਪਤ ਹਨ। ਇਤਿਹਾਸ ਦੇ ਵੇਰਵਿਆਂ ਵਿੱਚ ਘਟਨਾ-ਕ੍ਰਮ ਜਾਂ ਕਾਲ-ਕ੍ਰਮ ਦੀ ਕੋਈ ਤਰਤੀਬ ਨਹੀਂ। ਇਸ ਸਾਹਿਤ ਵਿੱਚੋਂ ਕੋਈ ਇੱਕ ਵਿਆਖਿਆ-ਵਿਧੀ ਵੀ ਤਲਾਸ਼ ਨਹੀਂ ਕੀਤੀ ਜਾ ਸਕਦੀ। ਅਜਿਹਾ ਸੰਭਵ ਵੀ ਨਹੀਂ, ਕਿਉਂਕਿ ਮੱਧ-ਕਾਲ ਵਿੱਚ ਉਨ੍ਹਾਂ ਸਾਹਮਣੇ ਨਾ ਕੋਈ ਆਧਾਰ-ਮਾਡਲ ਹਨ ਤੇ ਨਾ ਹੀ ਉਨ੍ਹਾਂ ਦਾ ਉਦੇਸ਼ ਹੀ ਕਿਸੇ ਸ਼ਾਸ਼ਤਰ-ਸਿਰਜਣਾ ਵਾਲਾ ਹੈ।

(15) ਮੱਧ-ਕਾਲ ਦੀਆਂ ਜੇਕਰ ਵਿਭਿੰਨ ਪ੍ਰਕਾਰ ਦੀਆਂ ਪ੍ਰਸਥਿਤੀਆਂ ਸਾਹਮਣੇ ਰਖੀਏ ਤਾਂ ਸਪੱਸ਼ਟ ਹੋ ਜਾਵੇਗਾ ਕਿ ਜੋ ਵੀ, ਜਿੰਨੀ ਕੁ ਵੀ ਜਾਣਕਾਰੀ ਇਹ ਮੁਹੱਈਆ ਕਰਵਾ ਸਕੇ ਹਨ, ਉਹੀ ਬਹੁਤ ਜ਼ਿਆਦਾ ਹੈ, ਕਿਉਂਕਿ ਇਹ ਜਿਸ ਸਮੇਂ ਦੀ ਉਪਜ ਹਨ, ਉਸ ਸਮੇਂ ਸਿੱਖ-ਪੰਥ ਜ਼ਿੰਦਗੀ-ਮੌਤ ਦੀ ਲਹੂ-ਡੋਲ੍ਹਵੀਂ ਲੜਾਈ ਲੜ ਰਿਹਾ ਸੀ, ਅਜਿਹੇ ਸਮਿਆਂ ਵਿੱਚ ਆਪਣੀ ਹੋਂਦ ਕਾਇਮ ਰੱਖਣੀ ਹੀ ਮੁੱਢਲਾ ਮਸਲਾ ਹੁੰਦਾ ਹੈ, ਲਿਖਣ-ਪੜ੍ਹਨ ਦਾ ਕਿਸੇ ਕੋਲ ਵਕਤ ਨਹੀਂ ਹੁੰਦਾ। ਨਾ ਹੀ ਉਸ ਸਮੇਂ ਸਾਧਨਾਂ ਦਾ ਕੇਂਦਰੀਕਰਣ ਸੀ, ਮਸਲਨ ਜੇਕਰ ਸਿਆਹੀ ਮੁੱਕ ਗਈ ਤਾਂ ਪੂਰੇ ਵੀਹ ਦਿਨ[26] ਦੁਬਾਰਾ ਬਣਾਉਣ ਲਈ ਲੱਗ ਜਾਣਗੇ ਅਤੇ ਜੇਕਰ ਕਾਗਜ਼ ਮੁੱਕ ਗਿਆ ਤਾਂ ਕਸ਼ਮੀਰ ਜਾਣਾ ਪੈ ਸਕਦਾ ਹੈ, ਇਸੇ ਤਰ੍ਹਾਂ ਸੂਚਨਾਵਾਂ ਦੇ ਅਤਿ ਥੋੜ੍ਹੇ ਸਾਧਨਾਂ ਕਾਰਨ ਇਹ ਪਰੰਪਰਾਗਤ ਲੋਕਾਂ ਤੋਂ ਹੀ ਇਕੱਠੀਆਂ ਹੋ ਸਕਦੀਆਂ ਸਨ। ਉਸ ਸਮੇਂ ਸ਼ਰਧਾ ਪ੍ਰਾਪਤ ਹੋਣ ਕਾਰਨ ਕਿਸੇ ਨੂੰ ਬਹੁਤਾ ਉਜ਼ਰ ਵੀ ਨਹੀਂ ਸੀ ਕਿ ਫਲਾਣੀ ਗੱਲ ਗੁਰਮਤਿ ਦੇ ਹੱਕ ਵਿੱਚ ਹੈ ਜਾਂ ਫਲਾਣੀ ਵਿਰੁੱਧ।

(16) ਵਿਚਾਰਾਧੀਨ ਰਚਨਾਵਾਂ ਵਿੱਚ ਵਰਣਨ-ਵਿਧੀ ਦੇ ਪੁਰਾਤਨ ਢੰਗ ਕਰਕੇ, ਅੱਜ ਦੇ ਪਾਠਕ ਨੂੰ ਕਈ ਵਾਰ ਉਨ੍ਹਾਂ ਦੀ ਮੂਲ-ਭਾਵਨਾ ਸਮਝ ਨਹੀਂ ਆਉਂਦੀ, ਇਸ ਕਰਕੇ ਵੀ ਝਮੇਲਾ ਖੜ੍ਹਾ ਹੋ ਸਕਦਾ

---

25. "ਸਾਡਾ ਇਤਿਹਾਸ ਆਖੀ ਦੀ ਸ਼ਕਲ ਵਿੱਚ ਸੀ, ਇਸ ਨੇ ਫਿਰ 'ਸਾਖੀ' ਦਾ ਰੂਪ ਧਾਰਿਆ। ਵਿਸਤਾਰ ਉਪਰੰਤ ਇਹ ਬਿਲਾਸ ਹੋਇਆ ਤੇ ਅਧਿਕ 'ਪ੍ਰਕਾਸ਼' ਰੂਪ ਹੋ ਕੇ ਸਾਹਮਣੇ ਆਇਆ..."
*ਕਥਾ ਪੁਰਾਤਨ ਇਉਂ ਸੁਣੀ* (ਭਾਗ-II), ਪੰਨਾ 5.

26. ਗੁਰੂ ਗ੍ਰੰਥ ਸਾਹਿਬ ਦੀਆਂ ਬਹੁਤ ਸਾਰੀਆਂ ਹੱਥ-ਲਿਖਤ ਬੀੜਾਂ ਦੇ ਅਖੀਰ ਉੱਤੇ ਅਕਸਰ 'ਸਿਆਹੀ ਕੀ ਬਿਧਿ' ਲਿਖੀ ਹੁੰਦੀ ਹੈ, ਜਿਸ ਨੂੰ ਬਣਾਉਣ ਵਿੱਚ 20 ਦਿਨ ਲੱਗਦੇ ਸਨ।

ਹੈ। ਉਦਾਹਰਣ ਲਈ 'ਇੱਕ ਮੁੱਠੀ ਭੰਗ ਬਦਲੇ ਗੁਰੂ ਨਾਨਕ ਸਾਹਿਬ ਦਾ ਬਾਬਰ ਨੂੰ ਰਾਜ ਬਖਸ਼ਣਾ' ਅਕਸਰ ਸਮੁੱਚੇ ਸਿੱਖ-ਸਾਹਿਤ ਵਿੱਚ ਵਿਆਪਕ ਹੋਇਆ ਵਿਚਾਰ ਹੈ, ਜਿਹੜਾ ਪਹਿਲੀ ਨਜ਼ਰੇ ਗੁਰਮਤਿ ਦੇ ਵਿਰੋਧ ਵਿੱਚ ਭੁਗਤਦਾ ਹੈ, ਪਰ ਜਿਵੇਂ ਕਿ *ਮਹਿਮਾ ਪ੍ਰਕਾਸ਼* ਜਾਂ ਰਤਨ ਸਿੰਘ ਭੰਗੂ ਸੰਕੇਤ ਦਿੰਦੇ ਹਨ, ਉਹ ਹਰੀ ਨਾਮ ਦਾ ਕਿਣਕਾ (ਮੁੱਠੀ) ਭੰਗ ਹੈ, ਜਿਸ ਦੇ ਬਦਲੇ ਵਿੱਚ ਗੁਰੂ ਸਾਹਿਬ ਬਾਬਰ ਜਿਹੇ ਰਾਜਾ ਨੂੰ ਵਾਰ ਸੁੱਟਣ ਦੀ ਗੱਲ ਕਰਦੇ ਹਨ।[27] ਇਸੇ ਤਰ੍ਹਾਂ ਹੀ ਜਦੋਂ ਗੁਰਬਿਲਾਸ-੬ 'ਬੇਦ ਪ੍ਰਕਰਮਾ' ਦੀ ਗੱਲ ਕਰਦਾ ਹੈ ਤਾਂ ਉਹ 'ਬੇਦ' ਦੇ ਅਰਥ 'ਚਾਰ' (ਭਾਵ ਚਾਰ ਪ੍ਰਕਰਮਾ) ਲੈ ਰਿਹਾ ਹੈ, ਨਾ ਕਿ ਰਿਗ, ਸਾਮ, ਯਜੁਰ ਜਾਂ ਅਥਰਵ।[28] ਤਿੱਥਾਂ ਦੇਣ ਵੇਲੇ ਅਜਿਹੀਆਂ ਅਨੇਕਾਂ ਉਦਾਹਰਨਾਂ ਲਈਆਂ/ਦਿੱਤੀਆਂ ਜਾ ਸਕਦੀਆਂ ਹਨ।

(17) ਅਸੀਂ ਜਾਣਦੇ ਹਾਂ ਕਿ ਸਿੱਖ ਪੰਥ ਵਿੱਚ ਵੱਡੀ ਗਿਣਤੀ ਵਿੱਚ ਉਹ ਲੋਕ ਸ਼ਾਮਿਲ ਹੋਏ, ਜਿਹੜੇ ਕਥਿਤ ਨੀਵੀਆਂ ਸ਼੍ਰੇਣੀਆਂ ਵਿੱਚੋਂ ਸਨ ਤੇ ਪੁਰਾਤਨ ਸਨਾਤਨੀ ਪ੍ਰਭਾਵਾਂ ਦੀ ਬੁਰੀ ਤਰ੍ਹਾਂ ਗ੍ਰਿਫ਼ਤ ਵਿੱਚ ਸਨ।[29] ਜਿਹੜੇ ਲੋਕ ਪੰਥ ਵਿੱਚ ਸ਼ਾਮਿਲ ਹੋ ਗਏ, ਉਹ ਤਾਂ ਭਾਵੇਂ ਉਨ੍ਹਾਂ ਰੂੜ੍ਹੀਆਂ ਤੋਂ 'ਮੁਕਤ' ਹੋਏ ਹੋਣ, ਇਸ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਜਦੋਂ ਮੱਧ-ਕਾਲ ਦਾ ਸਾਹਿਤ ਬ੍ਰਾਹਮਣੀ ਕਰਮਕਾਂਡਾਂ ਨੂੰ ਸਿੱਖ-ਵਿਅਕਤੀਆਂ ਨਾਲ ਜੋੜਦਾ ਹੈ ਤਾਂ ਇਹ ਸੰਭਵ ਹੈ ਕਿ ਉਹ ਸਿੱਖ ਵਿਅਕਤੀ ਵਿਸ਼ੇਸ਼ ਨਾਲ ਸੰਬੰਧਿਤ ਨਾ ਹੋ ਕੇ ਪੂਰੇ ਪਰਿਵਾਰ/ਰਿਸ਼ਤੇਦਾਰੀਆਂ ਨਾਲ ਸੰਬੰਧਿਤ ਹੋਵੇ। ਇਹੀ ਗੱਲ ਖੁਦ ਗੁਰੂ ਸਾਹਿਬਾਨ ਦੇ ਪਰਿਵਾਰ ਦੇ ਉਨ੍ਹਾਂ ਵਿਅਕਤੀਆਂ 'ਤੇ ਠੀਕ ਢੁੱਕਦੀ ਹੈ, ਜਿਹੜੇ ਸਿੱਖ ਮੁਖ-ਧਾਰਾ ਵਿੱਚ ਸ਼ਾਮਿਲ ਨਹੀਂ ਹੋਏ। ਇਹ ਵੀ ਪੂਰੀ ਤਰ੍ਹਾਂ ਸੰਭਵ ਹੈ ਕਿ ਸਿੱਖ-ਸਾਹਿਤ ਦੇ ਅਨੇਕਾਂ ਲਿਖਾਰੀ ਖ਼ੁਦ ਅਜਿਹੇ ਪਰਿਵਾਰਾਂ ਵਿੱਚੋਂ ਸਨ, ਜਿਹੜੇ ਰੂੜ੍ਹੀਆਂ ਦਾ ਸ਼ਿਕਾਰ ਸਨ, ਜਿਵੇਂ ਸੁੱਖਾ ਸਿੰਘ ਅਨੰਦਪੁਰ ਦੇ ਆਲੇ-ਦੁਆਲੇ ਦੀ ਸਾਕਤ-ਪੂਜਾ ਦੇ ਸ਼ਿਕਾਰ ਲੋਕਾਂ ਤੋਂ ਬਹੁਤ ਪ੍ਰਭਾਵਿਤ ਸੀ।[30]

(18) ਅਸਲ ਵਿੱਚ ਪ੍ਰਾਪਤ ਸਾਹਿਤ ਦੇ ਸਰੂਪ, ਵਰਣਨ-ਵਿਧੀਆਂ ਤੇ ਸਮੱਸਿਆਵਾਂ ਦੇ ਅਨੇਕਪੱਖੀ ਪਹਿਲੂ ਹਨ, ਇਸ ਲਈ ਕੁਦਰਤੀ ਹੈ ਕਿ ਇਨ੍ਹਾਂ ਦੇ ਅਧਿਐਨ-ਅਧਿਆਪਨ ਦੀਆਂ ਜੁਗਤਾਂ ਵੀ ਅਨੇਕ ਪੱਖੀ/ਮੁਖੀ ਹੋਣੀਆਂ ਚਾਹੀਦੀਆਂ ਹਨ। ਕੋਈ ਵੀ ਇੱਕ ਦ੍ਰਿਸ਼ਟੀ ਤਥਾ ਜੁਗਤ, ਉਸਦੇ ਦੂਸਰੇ ਪੱਖਾਂ ਨੂੰ ਨਜ਼ਰ-ਅੰਦਾਜ਼ ਕਰੇਗੀ ਹੀ ਕਰੇਗੀ। ਇਸ ਸਾਹਿਤ ਨੂੰ ਇਕਾਈ-ਰੂਪ ਸਮਝਣ ਲਈ ਇਸ ਪ੍ਰਤੀ ਥੋੜ੍ਹਾ ਖੁੱਲ੍ਹ ਦਿਲੀ ਤੋਂ ਕੰਮ ਲੈਣਾ ਪਵੇਗਾ। ਮਿਸਾਲ ਲਈ ਇਨ੍ਹਾਂ ਨੂੰ ਨਿਰੋਲ/ਕਠੋਰ ਇਤਿਹਾਸਕ-ਤਰਕ ਹਜ਼ਮ ਨਹੀਂ ਕਰ ਸਕਦੇ ਤੇ ਨਾ ਹੀ ਧਰਮ-ਸਿਧਾਂਤੀ (theological) ਵਿਧੀ-ਵਿਧਾਨ ਦੇ ਇਹ ਪੂਰੀ ਤਰ੍ਹਾਂ ਫਿਟ ਬੈਠਦੇ ਹਨ। ਲੋਕ-ਧਾਨਿਕ ਆਧਾਰਾਂ ਵਾਲੀਆਂ ਜੁਗਤਾਂ ਅਪਨਾਉਣ ਨਾਲ ਇਹ ਨਿਰੋਲ ਇੱਕ ਸਾਹਿਤ ਦੀ ਧਾਰਾ ਬਣ ਕੇ ਲੋਕ-ਭਾਵਨਾਵਾਂ ਅਤੇ ਰੀਝਾਂ ਦੇ ਪ੍ਰਗਟਾਅ ਬਣ ਕੇ ਰਹਿ ਜਾਣਗੇ। ਜਿਵੇਂ ਕਿ

---

27. *ਮਹਿਮਾ ਪ੍ਰਕਾਸ਼* (ਭਾਗ-I), ਸਾਖੀ ੪੯, ਪੰਨਾ 369.
28. ਬੇਦ ਪ੍ਰਕਰਮਾ ਸ੍ਰੀ ਗੁਰ ਕੀਨੀ 11 - ੧੧/੪੬/੪੪੮.
29. ਸੁੱਖਾ ਸਿੰਘ ਦੇ ਸ਼ਬਦਾਂ ਵਿੱਚ ਵੇਖੋ :

ਜਾਟ ਗਵਾਰ ਸੁ ਤੇਲੀ ਘਨੇ। ਨਾਈ ਬਾਮਨ ਜਾਤ ਨ ਗੜੇ।
ਰਾਜਕ ਸੂਦ ਲਬਾਨੇ ਜਾਨਹੁ। ਬਨੀਏ ਰੱਤੇ ਭਾਟ ਪਛਾਨਹੁ।
ਧਾਵੀ ਅਉਰ ਲੁਗਰ ਸੁਨਾਰ। ਸ੍ਰੀਵਰ ਲੋਗ ਘੁਮਾਰ ਕੁਲਾਰ।
ਕਿਤਨ ਬਹਿਤੀ ਔਰ ਚਮਾਰ। ਕਰ ਰੰਘਰੇਟੇ ਖੋਰ ਹਲਾਲ।
ਬਾਰਾ ਜਾਤ ਸਨਾਤ ਮਿਲਾਵੈ। ਤਿਨ ਕਹ ਤੀਰਕੰ ਨਾਮ ਸਿਖਾਵੈ।

(੬/੨੦੮-੧੦/੧੦੮)

30. ਡਾ. ਮਨਵਿੰਦਰ ਸਿੰਘ ਨੇ ਆਪਣੇ ਥੀਸਿਸ ਵਿੱਚ ਇਸ ਮਸਲੇ ਉੱਤੇ ਵਿਸਤ੍ਰਿਤ ਚਰਚਾ ਕੀਤੀ ਹੈ; ਵੇਖੋ : *ਗੁਰਬਿਲਾਸ ਪਾਤਸ਼ਾਹੀ ਦਸਵੀਂ ਕ੍ਰਿਤ ਸੁੱਖਾ ਸਿੰਘ : ਸੰਪਾਦਨ ਅਤੇ ਪਾਠ ਆਲੋਚਨਾ*, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ਮਈ 1993 (ਪੀਐਚ.ਡੀ. ਅਪ੍ਰਕਾਸ਼ਿਤ)।

ਪਹਿਲਾਂ ਸੰਕੇਤ ਕੀਤਾ ਜਾ ਚੁੱਕਾ ਹੈ ਕਿ ਇਨ੍ਹਾਂ ਵਿਚਲੀ ਬਹੁਤੀ ਵਸਤੂ-ਸਮੱਗਰੀ ਸਦਾਚਾਰਕ ਉਦੇਸ਼ ਲਈ ਹੈ, ਪਰ ਉਹ ਇਤਿਹਾਸ, ਸਿਧਾਂਤ ਤਥਾ ਸਮਕਾਲੀ-ਬੋਧ ਲਈ ਕੰਮ ਦੇ ਜਾਂਦੀ ਹੈ। ਇਨ੍ਹਾਂ ਨੂੰ ਇਤਿਹਾਸ ਨਹੀਂ, ਇਤਿਹਾਸ ਦੇ ਸ੍ਰੋਤ ਅਤੇ ਸੋਮਿਆਂ ਵਜੋਂ ਲਿਆ ਜਾਣਾ ਚਾਹੀਦਾ ਹੈ ਤੇ ਇਸੇ ਤਰ੍ਹਾਂ ਧਰਮ-ਸਿਧਾਂਤਾਂ ਦੀ ਉਸਾਰੀ ਲਈ ਇਨ੍ਹਾਂ ਨੂੰ ਵਰਤਿਆ ਜਾ ਸਕਦਾ ਹੈ ਨਾ ਕਿ ਧਰਮ-ਸਿਧਾਂਤ ਇਨ੍ਹਾਂ ਵਿੱਚੋਂ ਭਾਲਣ ਦੀ ਲੋੜ ਹੈ। ਕਹਿਣ ਦਾ ਭਾਵ ਇਹ ਹੈ ਕਿ ਇਨ੍ਹਾਂ ਦੇ ਪੜ੍ਹਨ/ਪੜ੍ਹਾਉਣ ਦੀਆਂ ਸਾਰਥਿਕ ਕੋਸ਼ਿਸ਼ਾਂ ਹੋਣੀਆਂ ਚਾਹੀਦੀਆਂ ਹਨ।

ਉਪਰੋਕਤ ਦੇ ਸਾਰ ਵਜੋਂ ਸਿਰਫ਼ ਐਨਾ ਹੀ ਕਿਹਾ ਜਾ ਸਕਦਾ ਹੈ ਕਿ ਹਿੰਦੀ ਚਰਿੱਤ-ਕਾਵਿ ਦੇ ਸਮਾਨ ਚਲੀ ਇੱਕ ਸੁਤੰਤਰ ਗੁਰਬਿਲਾਸ-ਧਾਰਾ ਸਾਡੇ ਸਾਹਮਣੇ ਇਤਿਹਾਸਕ ਨਾਇਕਾਂ ਨੂੰ ਵਿਸ਼ੇ-ਵਸਤੂ ਵਜੋਂ ਚਿੱਤਰ ਰਾਹੀਂ ਇਤਿਹਾਸਕ ਪ੍ਰਬੰਧ ਕਾਵਿ ਹੈ। ਧਰਮ ਪ੍ਰਧਾਨ ਇਸ ਪਰੰਪਰਾ ਦੇ ਕਰਤੇ ਭਾਸ਼ਾਈ ਮਾਧਿਅਮ ਦੀਆਂ ਸੀਮਾਵਾਂ ਤੋਂ ਅਣਜਾਣ ਨਹੀਂ, ਉਹ ਗੁਰੂ-ਬਿਰਤਾਂਤ ਨੂੰ ਤੱਥਾਂ ਤਥਾ ਤਿੱਥਾਂ ਤੋਂ ਉੱਤੇ ਮੰਨਦੇ ਹਨ, ਇਸ ਕਰਕੇ ਲਗਭਗ ਹਰੇਕ ਰਚਨਾ ਵਿੱਚ ਕਰਤੇ ਕਾਵਿ-ਨਿਮਰਤਾ ਸਹਿਤ ਗੁਰ-ਗਾਥਾ ਅਪਾਰ ਵਾਰ-ਵਾਰ ਲਿਖਦੇ ਹਨ। ਸਰਲ ਬ੍ਰਜ ਭਾਸ਼ਾ ਵਿੱਚ ਰਚੇ ਕਾਵਿ ਰੂਪ ਇਨ੍ਹਾਂ ਗ੍ਰੰਥਾਂ ਦਾ ਸਾਂਝਾ ਤੇ ਅਹਿਮ ਲੱਛਣ ਇਹ ਹੈ ਕਿ ਇਨ੍ਹਾਂ ਦੇ ਨਾਇਕ ਗੁਰੂ ਸਾਹਿਬਾਨ ਤੇ ਕਰਤੇ ਸਿੱਖ ਹਨ, ਇਹ ਉਸੇ ਸਭਿਆਚਾਰ ਦੀ ਉਪਜ ਹਨ, ਜਿਥੇ ਸਿੱਖ ਧਰਮ ਪੈਦਾ ਹੋਇਆ ਤੇ ਵਧਿਆ-ਫੁਲਿਆ। ਗੁਰਮੁਖੀ ਲਿਪੀ ਅਤੇ ਇਥੋਂ ਦੀ ਮਾਂ-ਭਾਸ਼ਾ ਨੂੰ ਮਾਧਿਅਮ ਬਣਾਉਂਦੇ ਹੋਣ ਕਰਕੇ ਇਹ ਸਿੱਖ-ਚਿੰਤਨ ਦੇ ਨਜ਼ਦੀਕੀ ਪਹਿਲੂਆਂ ਨੂੰ ਪ੍ਰਗਟਾਉਣ ਵਿੱਚ ਵਧੇਰੇ ਸਫ਼ਲ ਹਨ। ਇਨ੍ਹਾਂ ਰਚਨਾਵਾਂ ਦਾ ਅਪ੍ਰਮਾਣਿਕ ਗੁਰੂ-ਪਰੰਪਰਾ (ਮੀਣਿਆਂ ਆਦਿਕ) ਨਾਲ ਕੋਈ ਤਲੁਕਾਤ ਨਹੀਂ। ਇਹ ਸਿੱਖ-ਅਹਿਸਾਸ ਨਾਲ ਜੁੜੀਆਂ ਰਚਨਾਵਾਂ ਹਨ। ਪੌਰਾਣਿਕ ਭਾਵਨਾ, ਚਮਤਕਾਰ, ਗੁਰਮਤਿ-ਵਿਰੋਧੀ ਅੰਸ਼ ਆਦਿਕ ਪ੍ਰਸੰਗਾਂ ਕਰਕੇ ਇਨ੍ਹਾਂ ਨੂੰ ਸਮੁੱਚੇ ਰੂਪ ਵਿੱਚ ਰੱਦਣਾ ਦਰੁਸਤ ਨਹੀਂ। ਇਨ੍ਹਾਂ ਅੰਸ਼ਾਂ ਦੀ ਹੋਂਦ ਨੂੰ 'ਸਾਕਤ' ਦੀ ਚਾਲ ਮੰਨਣ ਨਾਲ ਅਸੀਂ ਸਮੁੱਚੇ ਇਤਿਹਾਸ ਨੂੰ ਸਾਜ਼ਿਸ਼ ਦਾ ਨਤੀਜਾ ਮੰਨਣ ਦੇ ਦੋਖੀ ਹੁੰਦੇ ਹਾਂ। ਇਥੇ ਨੋਟ ਕਰਨ ਯੋਗ ਨੁਕਤਾ ਅਥਵਾ ਲੱਛਣ ਹੈ ਕਿ ਯੁੱਗ-ਗਰਦੀਆਂ ਕਾਰਨ ਸਾਨੂੰ ਕਿਸੇ ਵੀ (ਵਿਚਾਰਾਧੀਨ) ਗ੍ਰੰਥ ਦੀ ਅਸਲ ਕਾਪੀ ਉਪਲੱਬਧ ਨਹੀਂ, ਜਿਸ ਕਰਕੇ ਅਸਲ ਵਸਤੂ-ਸਥਿਤੀ ਤੱਕ ਪਹੁੰਚਣਾ ਹੁਣ ਅਤੀਤ ਵਿੱਚ ਗੁੰਮ ਚੁੱਕਿਆ ਹੈ, ਪਰ ਫਿਰ ਵੀ ਜੋ ਕੁਝ ਸਾਨੂੰ ਪ੍ਰਾਪਤ ਹੈ, ਉਸ ਨੂੰ ਸਮੇਂ, ਸਥਿਤੀ ਦੇ ਉਸਦੀ ਮੂਲ ਪ੍ਰਕਿਰਤੀ ਦੇ ਸਨਮੁਖ ਪੜ੍ਹਨਾ/ਸਮਝਣਾ ਚਾਹੀਦਾ ਹੈ। ਲੋੜ ਨਕਾਰਨ ਦੀ ਨਹੀਂ, ਸੀਮਾਵਾਂ ਦੇ ਪ੍ਰਸੰਗ ਵਿੱਚ ਮਹੱਤਤਾ ਪਛਾਣਨ ਦੀ ਹੈ।

# ਸਿੱਖ ਰਾਜ ਦੀ ਅਧੋਗਤੀ : ਇਤਿਹਾਸ ਅਤੇ ਇਤਿਹਾਸਕ ਨਾਟਕਾਂ ਦੀ ਨਜ਼ਰ ਵਿੱਚ

*ਸੁਰਜੀਤ ਕੌਰ**

ਮਨੁੱਖ ਦਾ ਵਰਤਮਾਨ ਉਸ ਦੇ ਬੀਤੇ ਨੂੰ ਗ੍ਰਹਿਣ ਕਰਕੇ ਹੀ ਬਣਿਆ ਹੁੰਦਾ ਹੈ। ਇਸੇ ਕਾਰਨ ਉਹ ਵਾਪਰ ਚੁੱਕੇ ਨੂੰ ਵਰਤਮਾਨ ਦੀ ਦ੍ਰਿਸ਼ਟੀ ਤੋਂ ਵੇਖਣ ਲਈ ਯਤਨਸ਼ੀਲ ਰਹਿੰਦਾ ਹੈ। ਅਤੀਤ ਦਾ ਵਰਤਮਾਨ ਉੱਪਰ ਗਹਿਰਾ ਅਸਰ ਹੁੰਦਾ ਹੈ ਅਤੇ ਵਰਤਮਾਨ ਵਿੱਚ ਭਵਿੱਖਤ ਘਟਨਾਵਾਂ ਦੇ ਅੰਸ਼ ਛਿਪੇ ਹੋਏ ਹੁੰਦੇ ਹਨ। ਅਜਿਹੇ ਬੀਤ ਚੁੱਕੇ ਅਤੇ ਵਰਤਮਾਨ ਦੀਆਂ ਘਟਨਾਵਾਂ ਦਾ ਸਿਲਸਿਲਾ ਹੀ ਇਤਿਹਾਸ ਅਖਵਾਉਂਦਾ ਹੈ।

ਭਾਈ ਕਾਨ੍ਹ ਸਿੰਘ ਨਾਭਾ ਨੇ ਇਤਿਹਾਸ ਸ਼ਬਦ ਨੂੰ ਇੰਜ ਨਿਖੇੜ ਕੇ ਪਰਿਭਾਸ਼ਿਤ ਕੀਤਾ ਹੈ :

"ਇਹ ਸੰਸਕ੍ਰਿਤ ਦਾ ਸ਼ਬਦ ਹੈ, 'ਇਤਿ+ਹ+ਆਸ', ਜਿਸ ਦਾ ਅਰਥ ਹੈ, ਇਹ ਘਟਨਾ ਇਸ ਸਮੇਂ ਇਸ ਤਰ੍ਹਾਂ ਹੋਈ ਹੈ, ਜੋ ਗ੍ਰੰਥ ਠੀਕ ਸਮੇਂ ਦੀ ਵਾਕਿਆ ਨੂੰ ਇੰਨ-ਬਿੰਨ ਯਥਾਰਥ ਪ੍ਰਗਟ ਕਰਦਾ ਹੈ, ਉਹ ਇਤਿਹਾਸ ਹੈ।"[1]

ਐਡਵਰਡ ਹਾਲਟਕਾਰ ਅਨੁਸਾਰ :

"ਇਤਿਹਾਸ ਵਰਤਮਾਨ ਅਤੇ ਭੂਤਕਾਲ ਦੇ ਦਰਮਿਆਨ ਇੱਕ ਨਾ ਖ਼ਤਮ ਹੋਣ ਵਾਲਾ ਵਾਰਤਾਲਾਪ ਹੈ।"[2]

ਇਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ ਬੀਤ ਚੁੱਕੇ ਦੀਆਂ ਘਟਨਾਵਾਂ ਦਾ ਤੱਥਿਕ ਅਧਿਐਨ ਹੀ ਇਤਿਹਾਸ ਅਖਵਾਉਂਦਾ ਹੈ।

ਮਹਾਰਾਜਾ ਰਣਜੀਤ ਸਿੰਘ ਦਾ ਰਾਜਕਾਲ ਪੰਜਾਬ ਦਾ ਸੁਨਹਿਰੀ ਯੁੱਗ ਕਰਕੇ ਯਾਦ ਕੀਤਾ ਜਾਂਦਾ ਹੈ। ਉਹ ਇੱਕ ਧਰਮ-ਨਿਰਪੱਖ ਰਾਜਾ ਸੀ। 'ਸਾਮਰਾਜ ਦੀ ਸਰਕਾਰ ਅਤੇ ਇਹਦੇ ਪ੍ਰਸ਼ਾਸਨ ਦੇ ਹਰ ਤਾਲ 'ਤੇ ਬਿਨਾਂ ਕਿਸੇ ਵਰਣ ਜਾਂ ਧਰਮ ਦੇ ਭਿੰਨਭੇਦ ਤੋਂ, ਯੋਗ ਵਿਅਕਤੀ ਰੱਖੇ ਜਾਂਦੇ ਸਨ। ਮਹਾਰਾਜੇ ਦੇ ਵਜ਼ੀਰ, ਸੂਬੇਦਾਰ, ਫ਼ੌਜਦਾਰ, ਕਾਰਦਾਰ, ਥਾਣੇਦਾਰ ਅਤੇ ਕਾਨੂੰਗੋ ਸਭ ਧਰਮਾਂ 'ਚੋਂ ਲਏ ਗਏ ਹਨ।[3]

ਐਮਿਲੀ ਈਡਨ ਨੇ ਰਾਜੇ ਬਾਰੇ ਕਿਹਾ ਹੈ :

"ਉਹਨੇ ਆਪਣੇ ਆਪ ਨੂੰ ਮਹਾਨ ਬਣਾ ਲਿਆ ਹੈ, ਜਿਸਨੇ ਕਈ ਸ਼ਕਤੀਸ਼ਾਲੀ ਦੁਸ਼ਮਣਾਂ ਨੂੰ ਹਾਰ ਦਿੱਤੀ ਹੈ, ਉਹਦੀ ਸਰਕਾਰ ਵਿੱਚ ਨਿਆਂ ਹੈ। ਉਹਦੀ ਅਨੁਸ਼ਾਸਨ ਸਹਿਤ ਵੱਡੀ ਸੈਨਾ ਹੈ। ਉਹਨੇ ਕਦੇ ਕਿਸੇ ਨੂੰ ਮੌਤ ਦੀ ਸਜ਼ਾ ਨਹੀਂ ਦਿੱਤੀ, ਜਿਹੜੀ ਇੱਕ-ਪਰਖੀ ਰਾਜੇ ਲਈ ਹੈਰਾਨੀ ਦੀ ਗੱਲ ਹ।"[4]

"ਸੰਨ 1820 ਵਿੱਚ ਪਹਾੜੀ ਇਲਾਕਿਆਂ ਨੂੰ ਫ਼ਤਹਿ ਕਰਨ ਸਮੇਂ ਮਹਾਰਾਜਾ ਰਣਜੀਤ ਸਿੰਘ ਨੇ ਜੰਮੂ ਦਾ ਇਲਾਕਾ ਗੁਲਾਬ ਸਿੰਘ ਤੇ ਸੁਚੇਤ ਸਿੰਘ ਨੂੰ ਦੇ ਦਿੱਤਾ ਸੀ। ਉਸ ਸਮੇਂ ਅਰਥਾਤ ਸੰਨ 1827

* ਖੋਜ ਵਿਦਿਆਰਥੀ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਰਿਜਨਲ ਕੈਂਪਸ, ਜਲੰਧਰ।

1. (ਉਧਰਿਤ) ਡਾ. ਚੰਦਨ ਪ੍ਰੀਤ ਸਿੰਘ, *ਨਾਨਕ ਸਿੰਘ ਦੇ ਇਤਿਹਾਸਕ ਨਾਵਲ*, ਨਾਨਕ ਸਿੰਘ ਪੁਸਤਕਮਾਲਾ, ਅੰਮ੍ਰਿਤਸਰ, ਮਿਤੀ ਹੀਣ, ਪੰਨਾ 10.
2. Carr, Edward Hallet, *What is History,* Penguin Books, England, 1990, p.
3. ਗਰੇਵਾਲ, ਜੇ. ਐਸ., *ਮਹਾਰਾਜਾ ਰਣਜੀਤ ਸਿੰਘ,* ਨਿਊ ਏਜ ਬੁੱਕ ਸੈਂਟਰ, ਅੰਮ੍ਰਿਤਸਰ, 1983, ਪੰਨਾ 67.
4. *ਉਹੀ,* ਪੰਨਾ 69.

ਵਿੱਚ ਜੰਮੂ ਦੇ ਹਾਕਮਾਂ ਦਾ ਭਰਾ ਰਾਜਾ ਧਿਆਨ ਸਿੰਘ ਲਾਹੌਰ ਦਰਬਾਰ ਵਿੱਚ ਡਿਉੜੀ ਦਾ ਦਰੋਗਾ ਸੀ।"[5]

27 ਜੂਨ 1839 ਨੂੰ ਮਹਾਰਾਜਾ ਰਣਜੀਤ ਸਿੰਘ, ਜੋ ਕਿ ਬਹੁਤ ਬਿਮਾਰ ਸੀ, ਦੀ ਮੌਤ ਹੋ ਗਈ। ਮਹਾਰਾਜੇ ਦੀ ਮੌਤ ਤੋਂ ਪਹਿਲਾਂ ਰਾਜਾ ਧਿਆਨ ਸਿੰਘ ਨੇ ਆਪਣੀ ਅਕਲਮੰਦੀ ਤੇ ਚਾਲਾਕੀ ਨਾਲ ਹਕੂਮਤ ਦੇ ਕੰਮਾਂ ਵਿੱਚ ਏਨਾ ਕੁ ਅਧਿਕਾਰ ਪ੍ਰਾਪਤ ਕਰ ਲਿਆ ਸੀ ਕਿ ਇੱਕ ਤਰ੍ਹਾਂ ਨਾਲ ਉਸ ਨੂੰ ਸਾਰੀ ਹਕੂਮਤ ਦਾ ਹੀ ਮਾਲਕ ਕਹਿ ਦੇਣਾ ਬਣਦਾ ਸੀ। 'ਸ਼ਹਿਜ਼ਾਦੇ ਵੀ ਉਸ ਦੀ ਆਗਿਆ ਤੋਂ ਬਗ਼ੈਰ ਮਹਾਰਾਜਾ ਰਣਜੀਤ ਸਿੰਘ ਦੇ ਸਾਹਮਣੇ ਨਹੀਂ ਆ ਸਕਦੇ ਸਨ।[6] ...ਰਾਜਾ ਧਿਆਨ ਸਿੰਘ ਨੂੰ ਹਰ ਸਮੇਂ ਸ਼ਾਹੀ ਜ਼ਨਾਨਖਾਨੇ ਵਿੱਚ ਜਾਣ ਦੀ ਆਗਿਆ ਸੀ ਅਤੇ ਇਸ ਕਰਕੇ ਰਾਣੀਆਂ ਵੀ ਉਸ ਤੋਂ ਡਰਦੀਆਂ ਸਨ।[7]

ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਖੜਕ ਸਿੰਘ ਗੱਦੀ ਤੇ ਬੈਠਿਆ ਤਾਂ ਉਸ ਨੇ ਧਿਆਨ ਸਿੰਘ ਦੇ ਹੱਕ ਘਟਾ ਦਿੱਤੇ, ਜਿਸ ਕਾਰਨ ਉਹ ਖੜਕ ਸਿੰਘ ਦਾ ਵੈਰੀ ਬਣ ਗਿਆ। ਇਸੇ ਕਾਰਨ ਉਸ ਨੇ ਖੜਕ ਸਿੰਘ ਨੂੰ ਉਸਦੇ ਇਤਬਾਰੀ ਵਜ਼ੀਰ ਚੇਤ ਸਿੰਘ ਦੇ ਖ਼ਿਲਾਫ਼ ਭਟਕਾਉਣਾ ਸ਼ੁਰੂ ਕਰ ਦਿੱਤਾ। ਜਦ ਇਸ ਦਾ ਖੜਕ ਸਿੰਘ 'ਤੇ ਕੋਈ ਅਸਰ ਨਾ ਹੋਇਆ ਤਾਂ ਉਸ ਨੇ ਆਮ ਲੋਕਾਂ ਵਿੱਚ ਇਹ ਗੱਲ ਮਸ਼ਹੂਰ ਕਰ ਦਿੱਤੀ ਕਿ ਖੜਕ ਸਿੰਘ ਤੇ ਚੇਤ ਸਿੰਘ ਨੇ ਖ਼ਾਲਸਾ ਰਾਜ ਅੰਗਰੇਜ਼ਾਂ ਦੇ ਹੱਥਾਂ ਵਿੱਚ ਸੌਂਪਣ ਦੀ ਤਿਆਰੀ ਕਰ ਦਿੱਤੀ ਹੈ। ਧਿਆਨ ਸਿੰਘ ਨੇ ਖੜਕ ਸਿੰਘ ਦੇ ਪੁੱਤਰ ਨੌਨਿਹਾਲ ਸਿੰਘ ਨੂੰ ਵੀ ਆਪਣੇ ਪਿਤਾ ਦੇ ਵਿਰੁੱਧ ਕਰ ਦਿੱਤਾ ਅਤੇ ਇਸ ਗੱਲ ਦੀ ਪੁਸ਼ਟੀ ਵਜੋਂ ਉਹਨਾਂ ਨੂੰ ਕਈ (ਜਾਹਲੀ) ਖ਼ਤ ਵੀ ਦਿਖਾਏ, ਜਿਨ੍ਹਾਂ ਤੇ ਖੜਕ ਸਿੰਘ ਦੀ ਮੁਹਰ ਲੱਗੀ ਹੋਈ ਸੀ।[8]

ਅਕਤੂਬਰ 1839 ਵਿੱਚ ਮਹਾਰਾਜਾ ਖੜਕ ਸਿੰਘ ਦੇ ਇਤਬਾਰੀ ਵਜ਼ੀਰ ਚੇਤ ਸਿੰਘ ਦਾ ਕਤਲ ਕਰ ਦਿੱਤਾ ਗਿਆ[9] ਅਤੇ ਖੜਕ ਸਿੰਘ ਤੋਂ ਸਾਰਾ ਰਾਜ-ਪ੍ਰਬੰਧ ਹਥਿਆ ਲਿਆ। ਜੁਲਾਈ 1840 ਵਿੱਚ ਖੜਕ ਸਿੰਘ ਲਗਾਤਾਰ ਬਿਮਾਰ ਰਹਿਣ ਲੱਗ ਪਿਆ। ਅਗਸਤ ਦੇ ਸ਼ੁਰੂ ਵਿੱਚ ਇਹ ਖ਼ਬਰਾਂ ਆਉਣੀਆਂ ਸ਼ੁਰੂ ਹੋ ਗਈਆਂ ਕਿ ਉਸ ਨੂੰ ਹੌਲੀ-ਹੌਲੀ ਅਸਰ ਕਰਨ ਵਾਲੀ ਜ਼ਹਿਰ ਦਿੱਤੀ ਜਾ ਰਹੀ ਹੈ, ਜਿਸ ਕਾਰਨ ਉਸਦੀ ਮੌਤ ਨੇੜੇ ਹੀ ਸੀ। ਨਵੰਬਰ 1840 ਨੂੰ ਖੜਕ ਸਿੰਘ ਦਾ ਦੇਹਾਂਤ ਹੋ ਗਿਆ।[10]

ਖੜਕ ਸਿੰਘ ਦਾ ਸੰਸਕਾਰ ਕਰਨ ਤੋਂ ਬਾਅਦ ਨੌਨਿਹਾਲ ਸਿੰਘ, ਧਿਆਨ ਸਿੰਘ ਤੇ ਗੁਲਾਬ ਸਿੰਘ ਦੇ ਪੁੱਤਰ ਊਧਮ ਸਿੰਘ ਨਾਲ ਵਾਪਿਸ ਆ ਰਿਹਾ ਸੀ ਤਾਂ ਹਜ਼ੂਰੀ ਬਾਗ ਦੇ ਦਰਵਾਜ਼ੇ ਦੀ ਮਹਿਰਾਬ ਉਨ੍ਹਾਂ ਉੱਪਰ ਡਿੱਗ ਪੈਣ ਨਾਲ ਊਧਮ ਸਿੰਘ ਤਾਂ ਥਾਂ 'ਤੇ ਹੀ ਮਰ ਗਿਆ ਅਤੇ ਨੌਨਿਹਾਲ ਸਿੰਘ ਜ਼ਖ਼ਮੀ ਹੋ ਗਿਆ। ਜ਼ਖ਼ਮੀ ਨੌਨਿਹਾਲ ਸਿੰਘ ਨੂੰ ਮਾਰ-ਮੁਕਾਉਣ ਦਾ ਕੰਮ ਡੋਗਰਾ ਧਿਆਨ ਸਿੰਘ ਦੀ ਸਾਜਿਸ਼ ਦਾ ਸਿੱਟਾ ਸੀ, ਕਿਉਂਕਿ ਧਿਆਨ ਸਿੰਘ ਆਪਣੇ ਪੁੱਤਰ ਹੀਰਾ ਸਿੰਘ ਨੂੰ ਲਾਹੌਰ ਦਾ ਰਾਜ ਦੇਣ ਲਈ ਰਾਹ ਪੱਧਰਾ ਕਰਨਾ ਚਾਹੁੰਦਾ ਸੀ।[11]

ਨੌਨਿਹਾਲ ਸਿੰਘ ਦੀ ਮੌਤ ਤੋਂ ਬਾਅਦ ਕੰਵਰ ਸ਼ੇਰ ਸਿੰਘ ਤੇ ਮਾਈ ਚੰਦ ਕੌਰ ਵਿਚਕਾਰ ਰਾਜਗੱਦੀ ਲਈ ਝਗੜਾ ਹੋ ਗਿਆ। ਲਾਹੌਰ ਵਿੱਚ ਸਰਦਾਰਾਂ ਦੇ ਦੋ ਧੜੇ ਬਣ ਗਏ। ਰਾਜਾ ਧਿਆਨ ਸਿੰਘ, ਸ਼ਾਮ

---

5. ਪੰਡਿਤ ਦੇਬੀ ਪ੍ਰਸਾਦ, *ਗੁਲਸ਼ਨ-ਏ-ਪੰਜਾਬ*, (ਅਨੁ. ਹਰਮਿੰਦਰ ਸਿੰਘ ਕੋਹਲੀ, ਸੰਪ. ਫੌਜਾ ਸਿੰਘ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1979.
6. *ਉਹੀ*, ਪੰਨਾ 38.
7. *ਉਹੀ*, ਪੰਨਾ 38.
8. *ਉਹੀ*, ਪੰਨਾ 41.
9. ਭਗਤ ਸਿੰਘ, *ਪੰਜਾਬ ਦਾ ਇਤਿਹਾਸ*, ਪੰਜਾਬ ਟੈਕਸਟ ਬੁੱਕ ਬੋਰਡ, ਚੰਡੀਗੜ੍ਹ, 1983, ਪੰਨਾ 681.
10. *ਉਹੀ*, ਪੰਨਾ 683.
11. *ਉਹੀ*, ਪੰਨਾ 684.

ਸਿੰਘ ਅਟਾਰੀ ਵਾਲਾ, ਫ਼ਕੀਰ ਅਜ਼ੀਜ਼-ਉਦ-ਦੀਨ, ਭਾਈ ਗੁਰਮੁਖ ਸਿੰਘ, ਜਨਰਲ ਵੈਂਤੂਰਾ, ਸ਼ੇਰ ਸਿੰਘ ਵੱਲ ਹੋ ਗਏ ਅਤੇ ਸੰਧਾਵਾਲੀਏ ਸਰਦਾਰ ਲਹਿਣਾ ਸਿੰਘ, ਅਜੀਤ ਸਿੰਘ, ਜਮਾਦਾਰ ਖੁਸ਼ਹਾਲ ਸਿੰਘ, ਤੇਜ ਸਿੰਘ, ਗੁਲਾਬ ਸਿੰਘ, ਭਾਈ ਰਾਮ ਸਿੰਘ ਤੇ ਗੋਬਿੰਦ ਰਾਮ ਸਨ।[12]

14 ਜਨਵਰੀ 1841 ਨੂੰ ਸ਼ੇਰ ਸਿੰਘ ਨੇ ਭਾਰੀ ਫ਼ੌਜ ਨਾਲ (ਚੰਦ ਕੌਰ) ਲਾਹੌਰ ਦੇ ਕਿਲ੍ਹੇ ਉੱਪਰ ਹਮਲਾ ਕਰ ਦਿੱਤਾ ਅਤੇ 17 ਜਨਵਰੀ 1941 ਨੂੰ ਚੰਦ ਕੌਰ ਹੈਥਿਆਰ ਸੁੱਟਣ ਲਈ ਮਜ਼ਬੂਰ ਹੋ ਗਈ। ਸ਼ੇਰ ਸਿੰਘ ਲਾਹੌਰ ਦਾ ਰਾਜਾ ਬਣ ਗਿਆ। ਰਾਜਾ ਧਿਆਨ ਸਿੰਘ ਨੇ ਲਾਹੌਰ ਦੇ ਥਾਣੇਦਾਰ ਮਹਾਂ ਸਿੰਘ ਰਾਹੀਂ ਚੰਦ ਕੌਰ ਦੀਆਂ ਚਾਰ ਦਾਸੀਆਂ ਨੂੰ ਵੱਢੀ ਦੇ ਕੇ ਉਨ੍ਹਾਂ ਹੱਥੋਂ ਚੰਦ ਕੌਰ ਨੂੰ 12 ਜੂਨ 1841 ਨੂੰ ਕਤਲ ਕਰਵਾ ਦਿੱਤਾ।[13]

ਸੰਧਾਵਾਲੀਏ ਸਰਦਾਰਾਂ ਨੇ ਸ਼ੇਰ ਸਿੰਘ ਤੇ ਧਿਆਨ ਸਿੰਘ ਤੋਂ ਬਦਲਾ ਲੈਣ ਲਈ ਸਾਜ਼ਿਸ਼ ਰਚੀ। ਉਹਨਾਂ ਨੇ ਸੈਨਾ ਦਾ ਨਿਰੀਖਣ ਕਰਾਉਣ ਦੇ ਬਹਾਨੇ ਸ਼ੇਰ ਸਿੰਘ ਨੂੰ ਬਿਲਾਵਲ ਬਾਗ਼ ਬੁਲਾਇਆ ਅਤੇ ਬੰਦੂਕ ਭੇਂਟ ਕਰਨ ਦੇ ਬਹਾਨੇ ਸ਼ੇਰ ਸਿੰਘ ਨੂੰ ਗੋਲੀ ਮਾਰ ਦਿੱਤੀ। ਸ਼ੇਰ ਸਿੰਘ ਦਾ ਬੇਟਾ ਪ੍ਰਤਾਪ ਸਿੰਘ, ਤੇਜ ਸਿੰਘ ਦੇ ਬਾਗ ਵਿੱਚ ਦਾਨ ਵੰਡ ਰਿਹਾ ਸੀ ਤਾਂ ਸੰਧਾਵਾਲੀਏ ਸਰਦਾਰਾਂ ਨੇ ਉਹਨੂੰ ਵੀ ਕਤਲ ਕਰ ਦਿੱਤਾ। ਰਾਹ ਵਿੱਚ ਧਿਆਨ ਸਿੰਘ ਡੋਗਰੇ ਦੀ ਪਿੱਠ ਵਿੱਚ ਗੋਲੀ ਮਾਰ ਦਿੱਤੀ।

ਧਿਆਨ ਸਿੰਘ ਦੇ ਪੁੱਤਰ ਹੀਰਾ ਸਿੰਘ ਨੇ ਇਨ੍ਹਾਂ ਕਤਲਾਂ ਦਾ ਬਦਲਾ ਲੈਣ ਲਈ 16 ਸਤੰਬਰ 1843 ਨੂੰ ਲਾਹੌਰ ਦੇ ਕਿਲ੍ਹੇ ਨੂੰ ਘੇਰਾ ਪਾ ਕੇ ਲਹਿਣਾ ਸਿੰਘ, ਅਜੀਤ ਸਿੰਘ ਤੇ ਉਹਨਾਂ ਦੇ ਸੈਂਕੜੇ ਸਮਰੱਥਕਾਂ ਨੂੰ ਗੋਲੀਆਂ ਨਾਲ ਉਡਾ ਦਿੱਤਾ।[14]

ਸ਼ੇਰ ਸਿੰਘ ਦੀ ਮੌਤ ਤੋਂ ਬਾਅਦ ਸਤੰਬਰ 1843 ਵਿੱਚ ਪੰਜ ਸਾਲਾ ਦਲੀਪ ਸਿੰਘ ਗੱਦੀ ਤੇ ਬੈਠਿਆ ਅਤੇ ਹੀਰਾ ਸਿੰਘ, ਜਵਾਹਰ ਸਿੰਘ, ਲਾਲ ਸਿੰਘ ਉਸ ਦੇ ਮੰਤਰੀ ਥਾਪੇ ਗਏ ਅਤੇ ਮਾਤਾ ਜਿੰਦ ਕੌਰ ਉਸ ਦੀ ਸਰਬਰਾਹ ਬਣੀ। ਹੀਰਾ ਸਿੰਘ ਦਾ ਗੁਰੂ ਪੰਡਿਤ ਜੱਲਾ, ਜੋ ਕਿ ਖ਼ਾਲਸਾ ਰਾਜ ਵਿੱਚ ਖ਼ਜ਼ਾਨਚੀ ਸੀ, ਬਹੁਤ ਹੀ ਬੜਹੀ ਬੜਬੋਲਾ ਸੀ ਅਤੇ ਸਿੱਖ ਫ਼ੌਜ ਵਿੱਚ ਬਹੁਤ ਬਦਨਾਮ ਸੀ, ਸਿੱਖ ਫ਼ੌਜ ਨੇ ਦੋਹਾਂ ਨੂੰ ਕਤਲ ਕਰ ਦਿੱਤਾ। ਜਵਾਹਰ ਸਿੰਘ ਦੀ ਫ਼ਤਹਿ ਖਾਂ ਟਿਵਾਣਾ ਨਾਲ ਅਣਬਣ ਸੀ ਅਤੇ ਉਸ ਨੇ ਉਸ ਨੂੰ ਗੁਪਤ ਰੂਪ ਵਿੱਚ ਕਤਲ ਕਰਵਾ ਦਿੱਤਾ, ਜਿਸ ਕਾਰਨ ਜਵਾਹਰ ਸਿੰਘ ਨੂੰ ਸਿੱਖ ਫ਼ੌਜ ਨੇ ਦਿਨ-ਦਿਹਾੜੇ ਕਤਲ ਕਰ ਦਿੱਤਾ। ਸਿੱਖ ਫ਼ੌਜ ਨੂੰ ਪਹਿਲਾਂ ਤਾਂ ਨਿੱਤ ਨਵੇਂ ਇਨਾਮ ਮਿਲਦੇ ਸਨ, ਹੁਣ ਵੀ ਉਹ ਕਈ ਮੰਗਾਂ ਰੱਖਦੇ ਸਨ, ਜਿਸ ਕਰਕੇ ਦਰਬਾਰ ਦੇ ਸਾਰੇ ਅਧਿਕਾਰੀਆਂ ਤੇ ਸਰਦਾਰਾਂ ਨੇ ਇਹ ਸਮਝ ਲਿਆ ਕਿ ਹੁਣ ਸਿੱਖ ਫ਼ੌਜ ਹੱਥੋਂ ਜਾਨ ਬਚਾਉਣੀ ਅਸੰਭਵ ਹੈ ਅਤੇ ਅਜਿਹੀ ਸ਼ਕਤੀਸ਼ਾਲੀ ਫ਼ੌਜ ਨੂੰ ਅੰਗਰੇਜ਼ਾਂ ਤੋਂ ਬਿਨਾਂ ਹੋਰ ਕੋਈ ਸੋਧ ਜਾਂ ਦਬਾ ਨਹੀਂ ਸਕਦਾ। ਇਸ ਲਈ ਉਹਨਾਂ ਨੇ ਇਹੀ ਉਚਿੱਤ ਸਮਝਿਆ ਕਿ ਸਿੱਖ ਫ਼ੌਜ ਨੂੰ ਅੰਗਰੇਜ਼ਾਂ ਨਾਲ ਲੜਨ ਲਈ ਉਕਸਾਇਆ ਜਾਵੇ।[15] ਇਹਨਾਂ ਸਰਦਾਰਾਂ ਨੇ ਦਰਬਾਰ ਲਾ ਕੇ ਸਿੱਖ ਫ਼ੌਜ ਨੂੰ ਲੜਾਈ ਲਈ ਉਕਸਾਇਆ ਅਤੇ ਸਰਦਾਰ ਤੇਜ ਸਿੰਘ, ਲਾਲ ਸਿੰਘ ਤੇ ਸ਼ਾਮ ਸਿੰਘ ਅਟਾਰੀ ਵਾਲਾ ਸਿੱਖ ਫ਼ੌਜ ਦੇ ਸੈਨਾਪਤੀ ਥਾਪੇ ਗਏ। ਅੰਗਰੇਜ਼ ਸਰਕਾਰ ਨੇ ਫ਼ੌਜ ਨਾਲ ਸਮਝੌਤਾ ਕਰਨ ਲਈ ਇਸ਼ਤਿਹਾਰ ਵੰਡੇ ਪਰ ਅਧਿਕਾਰੀਆਂ ਨੇ ਇਹਨਾਂ ਉੱਪਰ ਅਮਲ ਨਾ ਕੀਤਾ, ਕਿਉਂਕਿ ਦੋ ਅਧਿਕਾਰੀ ਤਾਂ ਫ਼ੌਜ ਨੂੰ ਮਰਵਾਉਣ ਲਈ ਹੀ ਲਿਆਏ ਸਨ, ਜਿਸ ਕਾਰਨ ਸਿੱਖਾਂ ਦੀਆਂ ਅੰਗਰੇਜ਼ਾਂ ਨਾਲ ਪੰਜ ਲੜਾਈਆਂ ਹੋਈਆਂ। ਪਹਿਲੀ ਲੜਾਈ ਮੁਦਕੀ ਦੀ, ਦੂਜੀ ਫੇਰੂ ਦੀ, ਤੀਜੀ ਲੁਧਿਆਣੇ ਦੀ, ਚੌਥੀ ਅਲੀਵਾਲ ਦੀ ਤੇ ਪੰਜਵੀਂ ਸਭਰਾਉਂ ਦੀ ਹੋਈ। ਲਾਲ ਸਿੰਘ ਤੇ ਤੇਜ ਸਿੰਘ ਲੜਾਈ

---

12. *ਉਹੀ*, ਪੰਨਾ 684.
13. *ਉਹੀ*, ਪੰਨਾ 685.
14. *ਉਹੀ*, ਪੰਨਾ 688.
15. ਕਨ੍ਹੱਈਆ ਲਾਲ, *ਤਾਰੀਖ-ਏ-ਪੰਜਾਬ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1968, ਪੰਨਾ 384.

ਵਿਚੋਂ ਭੱਜ ਗਏ ਅਤੇ ਸ਼ਾਮ ਸਿੰਘ ਅਟਾਰੀ ਵਾਲਾ (ਜੋ ਕਿ ਪੰਜਾਬ ਦਾ ਸੱਚਾ ਹਿਤੈਸ਼ੀ ਸੀ) ਸਭਰਾਉਂ ਦੀ ਲੜਾਈ ਵਿੱਚ ਮਾਰਿਆ ਗਿਆ। ਸਭਰਾਉਂ ਦੀ ਲੜਾਈ ਸਿੱਖਾਂ ਦੀ ਅਖ਼ੀਰਲੀ ਲੜਾਈ ਸੀ। ਹੁਣ ਅੰਗਰੇਜ਼ਾਂ ਦੇ ਮੁਕਾਬਲੇ ਲੜਨ. ਵਾਲਾ ਕੋਈ ਨਹੀਂ ਸੀ।

15 ਫਰਵਰੀ, 1846 ਨੂੰ ਰਾਜਾ ਗੁਲਾਬ ਸਿੰਘ ਦੂਜੇ ਸਿੱਖ ਸਰਦਾਰਾਂ ਸਮੇਤ ਗਵਰਨਰ ਜਨਰਲ ਦੀ ਸੇਵਾ ਵਿੱਚ ਹਾਜ਼ਰ ਹੋਇਆ ਅਤੇ ਉਸ ਨੇ ਬੇਨਤੀ ਕੀਤੀ ਕਿ ਮਹਾਰਾਜਾ ਦਲੀਪ ਸਿੰਘ ਹਾਲੀਂ ਬਾਲਕ ਹੈ ਅਤੇ ਤਰਸਯੋਗ ਪ੍ਰਤੀਪਾਲਣ ਦੇ ਯੋਗ ਹੈ ਅਤੇ ਸਿੱਖ ਫ਼ੌਜਾਂ ਆਪ ਹੁਦਰੀਆਂ ਹਨ। ਉਹ ਆਪਣੀ ਮਰਜ਼ੀ ਨਾਲ ਹੀ ਅੰਗਰੇਜ਼ਾਂ ਨਾਲ ਲੜਨ ਗਈਆਂ ਸਨ।[16] ਅੰਗਰੇਜ਼ ਸਰਕਾਰ ਨੇ ਇਹਨਾਂ ਲੜਾਈਆਂ ਦਾ ਡੇਢ ਕਰੋੜ ਹਰਜ਼ਾਨਾ ਪਾ ਕੇ ਇਹ ਸ਼ਰਤਾਂ ਕਬੂਲ ਕਰ ਲਈਆਂ ਅਤੇ ਰਾਜ ਪ੍ਰਬੰਧ ਲਈ ਇੱਕ ਕੌਂਸਲ ਸਥਾਪਿਤ ਕਰ ਦਿੱਤੀ। ਸਰਦਾਰ ਤੇਜਾ ਸਿੰਘ, ਦੀਵਾਨ ਦੀਨਾ ਨਾਥ ਅਤੇ ਸਰਦਾਰ ਸ਼ੇਰ ਸਿੰਘ ਅਟਾਰੀ ਵਾਲਾ ਇਹਨਾਂ ਤਿੰਨਾਂ ਨੂੰ ਰਾਜਾ ਦਾ ਖ਼ਿਤਾਬ ਦਿੱਤਾ ਗਿਆ ਅਤੇ ਜਗੀਰ ਵਧਾ ਦਿੱਤੀ ਗਈ। ਇਤਿਹਾਸਕਾਰ ਭਗਤ ਸਿੰਘ ਇਸ ਗੱਲ ਦਾ ਇੰਜ ਖੁਲਾਸਾ ਕਰਦਾ ਹੈ :

"ਜਦੋਂ 7 ਅਗਸਤ 1847 ਨੂੰ ਤੇਜ ਸਿੰਘ ਨੂੰ ਉਸ ਦੀਆਂ ਸੇਵਾਵਾਂ ਬਦਲੇ ਰਾਜਾ ਦਾ ਖਿਤਾਬ ਦੇਣ ਦਾ ਫ਼ੈਸਲਾ ਕੀਤਾ ਗਿਆ ਤਾਂ ਮਹਾਰਾਜਾ ਦਲੀਪ ਸਿੰਘ ਨੇ ਉਸ ਦੇ ਮੱਥੇ ਤੇ ਕੇਸਰ ਦਾ ਟਿੱਕਾ ਲਾਉਣ ਤੋਂ ਇਨਕਾਰ ਕਰ ਦਿੱਤਾ। ਮਹਾਰਾਣੀ ਜਿੰਦਾਂ ਤੇ ਇਹ ਦੋਸ਼ ਲਾਇਆ ਗਿਆ ਕਿ ਉਸ ਨੇ ਦਲੀਪ ਸਿੰਘ ਨੂੰ ਟਿੱਕਾ ਨਾ ਲਾਉਣ ਲਈ ਕਿਹਾ ਸੀ ਅਤੇ ਉਹ ਤੇਜ ਸਿੰਘ ਨੂੰ ਕਤਲ ਕਰਾਉਣ ਦੀਆਂ ਸਾਜ਼ਿਸ਼ਾਂ ਵੀ ਕਰ ਰਹੀ ਸੀ। ਦੋਸ਼ਾਂ ਦੀ ਪੜਤਾਲ ਕੀਤੇ ਬਿਨਾਂ ਹੀ ਮਹਾਰਾਣੀ ਨੂੰ 20 ਅਗਸਤ 1847 ਨੂੰ ਸ਼ੇਖੂਪੁਰੇ ਦੇ ਕਿਲ੍ਹੇ ਵਿੱਚ ਨਜ਼ਰਬੰਦ ਕਰ ਦਿੱਤਾ।"[17]

ਸ਼ੇਖੂਪੁਰੇ ਦੇ ਕਿਲ੍ਹੇ ਵਿੱਚ ਬੰਦ ਕਰਨ ਤੋਂ ਬਾਅਦ ਫਿਰ ਉਸ ਨੂੰ ਬਨਾਰਸ ਦੇ ਕਿਲ੍ਹੇ ਵਿੱਚ ਤਬਦੀਲ ਕਰ ਦਿੱਤਾ ਗਿਆ। ਉਥੋਂ ਵੀ ਜਦੋਂ ਅੰਗਰੇਜ਼ ਸਰਕਾਰ ਨੂੰ ਉਸ ਕੋਲੋਂ ਖ਼ਤਰਾ ਦਿੱਸਿਆ ਤਾਂ ਉਹਨਾਂ ਨੇ ਉਸ ਨੂੰ ਚਿਨਾਰ ਦੇ ਕਿਲ੍ਹੇ ਵਿੱਚ ਭੇਜ ਦਿੱਤਾ। 'ਪਰ ਜਿਸ ਦਿਨ ਉਹ ਉੱਥੇ ਪੁੱਜੀ, ਉਸੇ ਦਿਨ ਹੀ ਵੈਰਾਗਣ ਦਾ ਭੇਸ ਬਦਲ ਕੇ ਅਤੇ ਆਪਣੇ ਕੀਮਤੀ ਹੀਰੇ ਜਵਾਹਰਾਤ ਲੈ ਕੇ ਉਥੋਂ ਨੱਸ ਗਈ ਅਤੇ 21 ਅਪ੍ਰੈਲ ਨੂੰ ਨੇਪਾਲ ਜਾ ਪੁੱਜੀ।'[18]

ਇਸ ਤੋਂ ਬਾਅਦ ਗਵਰਨਰ ਜਨਰਲ ਨੇ ਸਿੱਖ ਰਾਜ ਤੇ ਰਿਆਸਤ ਦੀ ਜਬਤੀ ਦਾ ਹੁਕਮ ਜਾਰੀ ਕਰ ਦਿੱਤਾ ਅਤੇ 29 ਮਾਰਚ 1849 ਨੂੰ ਲਾਹੌਰ ਵਿਖੇ ਸਾਰੇ ਸਰਦਾਰਾਂ ਤੇ ਅਧਿਕਾਰੀਆਂ ਨੂੰ ਬੁਲਾਇਆ ਅਤੇ ਦਰਬਾਰ ਲਾਇਆ। ਜਦ ਸਾਰੇ ਸਰਦਾਰ ਅਤੇ ਅਧਿਕਾਰੀ ਆ ਕੇ ਹਾਜਰ ਹੋ ਗਏ ਤਾਂ ਸੱਯਦ ਰਜਬ ਅਲੀ, ਮੀਰ ਮੁਨਸ਼ੀ, ਰੈਜ਼ੀਡੈਂਟ ਨੇ ਮਹਾਰਾਜਾ ਦਲੀਪ ਸਿੰਘ ਨੂੰ ਰਾਜਗੱਦੀ ਤੋਂ ਹਟਾਉਣ ਬਾਰੇ ਇਸ਼ਤਿਹਾਰ ਪੜ੍ਹ ਕੇ ਸੁਣਾਇਆ, ਜਿਸ ਵਿੱਚ ਲਾਹੌਰ ਰਿਆਸਤ ਦੀ ਜਬਤੀ ਦੇ ਸਾਰੇ ਕਾਰਨ ਅਤੇ ਮੱਦਾਂ ਦਰਜ ਸਨ। ...ਉਸ ਵੇਲੇ ਲਾਹੌਰ ਦਰਬਾਰ ਦੇ ਸਰਦਾਰ ਤੇ ਅਧਿਕਾਰੀਆਂ ਦੇ ਰੰਗ ਉੱਡੇ ਹੋਏ ਸਨ ਤੇ ਉਹਨਾਂ ਦੇ ਮੂੰਹ 'ਤੇ ਨਿਰਾਸ਼ਤਾ ਤੇ ਸ਼ੋਕ ਦੇ ਭਾਵ ਪ੍ਰਤੱਖ ਦਿੱਸਦੇ ਸਨ। ਪਰੰਤੂ ਕੁਝ ਦਿਨ ਵੱਡੀ ਸ਼ਾਨ ਵਾਲੇ ਦਿਲੋਂ ਖ਼ੁਸ਼ ਸਨ ਕਿਉਂਜੁ ਉਹਨਾਂ ਦੀ ਸਲਾਹ ਤੇ ਵਿਉਂਤ ਅਨੁਸਾਰ ਹੀ ਇਹ ਸਭ ਹੋਇਆ ਸੀ।[19] ਕੁਝ ਸਾਲ ਮਹਾਰਾਜਾ ਦਲੀਪ ਸਿੰਘ ਹਿੰਦੁਸਤਾਨ ਹੀ ਰਿਹਾ ਫਿਰ ਉਸ ਨੂੰ ਵਲਾਇਤ ਭੇਜ ਦਿੱਤਾ ਗਿਆ।

ਜਨਵਰੀ 1861 ਵਿੱਚ ਉਹ ਕਲਕੱਤੇ ਆਪਣੀ ਬਿਮਾਰ ਮਾਂ ਮਹਾਰਾਣੀ ਜਿੰਦ ਕੌਰ ਨੂੰ ਮਿਲਣ ਆਇਆ ਪਰ ਉਸ ਨੇ ਵਿੱਛੜਨ ਤੋਂ ਨਾਂਹ ਕਰ ਦਿੱਤੀ, ਜਿਸ ਲਈ ਉਹ ਮਾਂ ਨੂੰ ਆਪਣੇ ਨਾਲ ਹੀ

---

16. *ਉਹੀ*, ਪੰਨਾ 389.
17. ਭਗਤ ਸਿੰਘ, *ਪੰਜਾਬ ਦਾ ਇਤਿਹਾਸ*, ਪੰਨਾ 711.
18. ਪੰਡਿਤ ਦੇਬੀ ਪ੍ਰਸਾਦ, *ਗੁਲਸ਼ਨ-ਏ-ਪੰਜਾਬ*, ਪੰਨਾ 161.
19. ਕਨ੍ਹੱਈਆ ਲਾਲ, *ਤਾਰੀਖ-ਏ-ਪੰਜਾਬ*, ਪੰਨਾ 396.

ਇੰਗਲੈਂਡ ਲੈ ਗਿਆ। ਦੂਜੀ ਵਾਰ ਉਹ 1868 ਵਿੱਚ ਆਪਣੀ ਮਾਂ ਦੇ ਫੁੱਲ ਭਾਰਤ ਦੀ ਧਰਤੀ ਉੱਤੇ ਪਾਉਣ ਆਇਆ।[20]

ਕੁਝ ਦੇਰ ਬਾਅਦ ਉਸ ਨੇ ਆਪਣੇ ਨਾਲ ਹੋਈ ਧੋਖੇਬਾਜ਼ੀ ਨੂੰ ਮਹਿਸੂਸ ਕਰਕੇ ਦੁਬਾਰਾ ਕੋਹਿਨੂਰ ਤੇ ਰਾਜਭਾਗ ਦੀ ਪ੍ਰਾਪਤੀ ਲਈ ਜੱਦੋ-ਜਹਿਦ ਕੀਤੀ, ਪਰ ਉਸ ਨੂੰ ਸਫ਼ਲਤਾ ਨਾ ਮਿਲੀ। ਉਦਾਸ ਹੋ ਕੇ ਉਸ ਨੇ ਭਾਰਤ ਦੀ ਧਰਤੀ ਤੇ ਜੀਣ ਮਰਨ ਦਾ ਪ੍ਰਣ ਲਿਆ ਤਾਂ ਵੀ ਉਸ ਨੂੰ ਇਹ ਇਜਾਜ਼ਤ ਨਾ ਮਿਲੀ। 22 ਅਕਤੂਬਰ 1893 ਨੂੰ ਉਹ ਪੈਰਿਸ ਵਿਖੇ ਹੀ ਕਾਲ ਵਾਸ ਹੋ ਗਿਆ।

ਨਾਟਕ ਸ਼ਬਦ ਅੰਗਰੇਜ਼ੀ ਦੇ ਸ਼ਬਦ ਡਰਾਮਾ (Drama) ਦਾ ਸਮਾਨਅਰਥੀ ਹੈ। 'ਡਰਾਮਾ' ਸ਼ਬਦ ਯੂਨਾਨੀ ਭਾਸ਼ਾ ਦੇ ਸ਼ਬਦ (Drama Spara) ਤੋਂ ਆਇਆ, ਜਿਸ ਦਾ ਅਰਥ ਹੈ ਕਰਨਾ (to do) ਅਤੇ ਅਭਿਨੈ ਕਰਨਾ (to act)[21]

ਭਰਤ ਮੁਨੀ ਨੇ ਨਾਟਕ ਦੀ ਪਰਿਭਾਸ਼ਾ ਇੰਜ ਕੀਤੀ ਹੈ :

"ਲੋਕਾਂ ਦੇ ਦੁੱਖ-ਸੁੱਖ ਨਾਲ ਯੁਕਤ ਸੁਭਾਅ ਦੇ ਭਿੰਨ-ਭਿੰਨ ਅੰਗਾਂ (ਬੋਲਣਾ, ਇਸ਼ਾਰੇ ਕਰਨਾ ਤੇ ਚੱਲਣਾ) ਦੁਆਰਾ ਅਭਿਨੈ ਕਰਨ ਨੂੰ ਨਾਟਕ ਕਿਹਾ ਜਾਂਦਾ ਹੈ।[22]

ਦ ਸਟੈਂਡਰਡ ਇਨਸਾਈਕਲੋਪੀਡੀਆ ਅਨੁਸਾਰ (The Standard Encyclopaedia)

ਇੱਕ ਸਾਹਿਤਕ ਵਿਧਾ, ਜੋ ਵਾਰਤਾਲਾਪਾਂ ਵਿੱਚ ਲਿਖੀ ਗਈ ਹੋਵੇ ਤੇ ਪਾਤਰਾਂ ਦੁਆਰਾ ਬੋਲੀ ਗਈ ਹੋਵੇ।[23]

ਨਾਟਕ ਲਿਖਣ ਲਈ ਬਹੁਤ ਸਾਰੀ ਸਮੱਗਰੀ ਇਤਿਹਾਸ ਵਿਚੋਂ ਵੀ ਲਈ ਜਾ ਸਕਦੀ ਹੈ। ਆਰੰਭਕ ਨਾਟਕਕਾਰ ਆਪਣੇ ਵਿਸ਼ੇ ਇਤਿਹਾਸ ਜਾਂ ਮਿਥਿਹਾਸ ਵਿਚੋਂ ਹੀ ਲੈਂਦੇ ਸਨ। ਇਸੇ ਕਰਕੇ ਤਾਂ ਕਿਹਾ ਜਾਂਦਾ ਹੈ ਕਿ 'ਇਤਿਹਾਸ ਦੀ ਹਰ ਸਤਰ ਨਾਟਕ ਦਾ ਵਿਸ਼ਾ ਬਣ ਸਕਦੀ ਹੈ।'[24]

ਇਤਿਹਾਸਕ ਨਾਟਕਾਂ ਦਾ ਵਿਸ਼ਾ ਇਤਿਹਾਸ ਇਸ ਲਈ ਚੁਣਿਆ ਜਾਂਦਾ ਹੈ ਕਿ ਇਹ ਸਮਕਾਲੀ ਜੀਵਨ ਤੋਂ ਤਾਂ ਹਟਵਾਂ ਹੁੰਦਾ ਹੀ ਹੈ, ਪਰੰਤੂ ਸਮਕਾਲੀ ਜੀਵਨ ਦੀਆਂ ਸਮੱਸਿਆਵਾਂ ਨੂੰ ਬੜੀ ਤੀਖਣਤਾ ਨਾਲ ਪੇਸ਼ ਕਰਦਾ ਹੈ ਅਤੇ ਇਤਿਹਾਸਕ ਘਟਨਾਵਾਂ ਦੀਆਂ ਉਦਾਹਰਣਾਂ ਉਸ ਨੂੰ ਲੋਕਾਂ ਦੇ ਵਿਰੋਧ ਤੋਂ ਬਚਾਉਂਦੀਆਂ ਹਨ।

ਇਤਿਹਾਸ ਅਤੇ ਇਤਿਹਾਸਕ ਨਾਟਕਾਂ ਵਿੱਚ ਬਹੁਤ ਅੰਤਰ ਹੁੰਦਾ ਹੈ। ਇਤਿਹਾਸਕਾਰ ਇਹ ਦੱਸਦਾ ਹੈ ਕਿ ਖਾਸ ਸਮੇਂ ਵਿੱਚ ਕਿਹੜੀਆਂ ਘਟਨਾਵਾਂ ਵਾਪਰੀਆਂ ਸਨ ਅਤੇ ਇਤਿਹਾਸਕ ਨਾਟਕਕਾਰ ਇਹ ਦੱਸਦਾ ਹੈ ਕਿ ਉਨ੍ਹਾਂ ਘਟਨਾਵਾਂ ਦੇ ਆਧਾਰਿਤ ਕਾਰਨ ਕੀ ਹਨ ਅਤੇ ਉਨ੍ਹਾਂ ਘਟਨਾਵਾਂ ਨੇ ਸਮੁੱਚੇ ਇਤਿਹਾਸ ਵਿੱਚ ਕੀ ਕੀ ਪਰਿਵਰਤਨ ਲਿਆਂਦੇ।[25]

ਸਿੱਖ ਰਾਜ ਦੇ ਪਤਨ ਨਾਲ ਸੰਬੰਧਿਤ ਪੰਜਾਬੀ ਸਾਹਿਤ ਵਿੱਚ ਕੁੱਲ ਪੰਜ ਨਾਟਕਕਾਰ ਮਿਲਦੇ ਹਨ। ਚਾਰ ਨਾਟਕਕਾਰ ਅਜਿਹੇ ਹਨ (ਰੋਸ਼ਨ ਲਾਲ ਅਹੂਜਾ, ਅਵਤਾਰ ਕੌਰ ਜਵੰਦਾ, ਹਰਸਰਨ ਸਿੰਘ, ਗਿਆਨ ਅਮਰ ਸਿੰਘ ਕਾਤਿਲ) ਜਿਨ੍ਹਾਂ ਨੇ ਮਹਾਰਾਣੀ ਜਿੰਦਾ ਨੂੰ ਨਾਇਕਾ ਬਣਾ ਕੇ ਉਸ ਸਮੇਂ ਦੇ ਹਾਲਾਤ ਨੂੰ ਬਿਆਨ ਕੀਤਾ ਹੈ। ਪਾਂਧੀ ਨਨਕਾਣਵੀ ਨੇ 'ਸ਼ਿਕਾਰੀ' ਸਿਰਲੇਖ ਹੇਠ ਪੰਜ ਨਾਟਕ ਰਚੇ ਹਨ, ਜੋ ਕਿ

20. ਗੰਡਾ ਸਿੰਘ, *ਪੰਜਾਬ (1849-1960 ਈ.)*, ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ, 1962, ਪੰਨਾ 19.
21. ਫੁੱਲ, ਗੁਰਦਿਆਲ ਸਿੰਘ, *ਪੰਜਾਬੀ ਨਾਟਕ : ਸਰੂਪ ਸਿਧਾਂਤ ਦੇ ਵਿਕਾਸ,* ਪੰਜਾਬੀ ਯੂਨੀਵਰਸਿਟੀ, ਪਟਿਆਲਾ, 1988, ਪੰਨਾ 5.
22. ਭਰਤਮੁਨੀ, *ਨਾਟ ਸ਼ਾਸਤਰ।*
23. The Standard Encyclopaedia D 259, Vol. 15.
24. ਫੁੱਲ, ਗੁਰਦਿਆਲ ਸਿੰਘ, *ਪੰਜਾਬੀ ਨਾਟਕ : ਸਰੂਪ ਸਿਧਾਂਤ ਦੇ ਵਿਕਾਸ,* ਪੰਜਾਬੀ ਯੂਨੀਵਰਸਿਟੀ, ਪਟਿਆਲਾ, 1988, ਪੰਨਾ 167.
25. *ਉਹੀ,* ਪੰਨਾ 168.

ਖੜਕ ਸਿੰਘ ਦੇ ਮਹਾਰਾਜਾ ਬਣਨ ਤੋਂ ਆਰੰਭ ਹੋ ਕੇ ਮਹਾਰਾਜਾ ਦਲੀਪ ਸਿੰਘ ਦੀ ਮੌਤ ਤੱਕ ਦਾ ਇਤਿਹਾਸ ਬਿਆਨ ਕਰਦੇ ਹਨ। ਇਨ੍ਹਾਂ ਨਾਟਕਕਾਰਾਂ ਨੇ ਗੰਡਾ ਸਿੰਘ, ਕਰਮ ਸਿੰਘ ਹਿਸਟੋਰੀਅਨ ਤੇ ਕਨਿੰਘਮ ਵਰਗੇ ਮਹਾਨ ਇਤਿਹਾਸਕਾਰਾਂ ਨੂੰ ਆਧਾਰ ਬਣਾ ਕੇ ਆਪਣੀਆਂ ਰਚਨਾਵਾਂ ਦੀ ਰਚਨਾ ਕੀਤੀ ਹੈ।

ਪੰਜਾਬੀ ਨਾਟਕ ਸਾਹਿਤ ਵਿੱਚ ਉਂਜ ਤਾਂ ਦੁਖਾਂਤ ਪਰੰਪਰਾ ਵੀ ਕੋਈ ਬਹੁਤੀ ਪੁਰਾਣੀ ਨਹੀਂ ਹੈ, ਪਰ ਇਨ੍ਹਾਂ ਨਾਟਕਕਾਰਾਂ ਨੇ ਪੰਜਾਬ ਦੇ ਇਤਿਹਾਸਕ ਦੁਖਾਂਤ ਨੂੰ ਚਿੱਤਰ ਕੇ ਪੰਜਾਬੀ ਨਾਟਕ ਸਾਹਿਤ ਵਿੱਚ ਇੱਕ ਨਵੀਂ ਪਿਰਤ ਪਾਈ ਹੈ। ਇਨ੍ਹਾਂ ਇਤਿਹਾਸਕ ਨਾਟਕਾਂ ਵਿੱਚੋਂ ਸਭ ਤੋਂ ਪਹਿਲਾ ਨਾਟਕ – ਰੋਸ਼ਨ ਲਾਲ ਅਹੂਜਾ ਦਾ ਰਚਿਆ ਹੋਇਆ 'ਮਹਾਰਾਣੀ ਜਿੰਦ ਕੌਰ' ਹੈ। ਇਸ ਨਾਟਕ ਦਾ ਆਰੰਭ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਨਾਲ ਹੁੰਦਾ ਹੈ। ਕੰਵਰ ਖੜਕ ਸਿੰਘ ਨੂੰ ਮਹਾਰਾਜਾ ਥਾਪਿਆ ਜਾਂਦਾ ਹੈ ਤੇ ਧਿਆਨ ਸਿੰਘ ਵਫ਼ਦਾਰੀ ਦੀ ਸਹੁੰ ਚੁੱਕਦਾ ਹੈ। ਇਹੀ ਧਿਆਨ ਸਿੰਘ ਮਹਾਰਾਜਾ ਖੜਕ ਸਿੰਘ ਦੇ ਪੁੱਤਰ ਕੰਵਰ ਨੌਨਿਹਾਲ ਸਿੰਘ ਨੂੰ ਪਿਤਾ ਦੇ ਵਿਰੁੱਧ ਚੁੱਕਦਾ ਹੈ ਤੇ ਰਾਜ ਭਾਗ ਤੋਂ ਕੈਦ ਵਿੱਚ ਪਹੁੰਚਾ ਦਿੰਦਾ ਹੈ। ਇਥੇ ਮਹਾਰਾਜਾ ਖੜਕ ਸਿੰਘ ਦੀ ਮੌਤ ਦਾ ਕਾਰਨ ਬਿਆਨ ਨਹੀਂ ਕੀਤਾ, ਉਸ ਦੇ ਸੰਸਕਾਰ ਤੋਂ ਬਾਅਦ ਨੌਨਿਹਾਲ ਸਿੰਘ ਨੇ ਊਧਮ ਸਿੰਘ ਉਪਰ ਛੱਜੇ ਦਾ ਡਿੱਗਣਾ ਵੀ ਕੁਦਰਤੀ ਹੀ ਬਿਆਨ ਕੀਤਾ ਹੈ। ਅਗਲੇ ਅੰਕ ਵਿੱਚ ਇਹੀ ਧਿਆਨ ਸਿੰਘ ਸ਼ੇਰ ਸਿੰਘ ਨੂੰ ਮਹਾਰਾਜਾ ਬਣਾਉਣ ਲਈ ਖੜਕ ਸਿੰਘ ਦੀ ਪਤਨੀ ਰਾਣੀ ਚੰਦ ਕੌਰ ਦੇ ਪੈਰਾਂ 'ਤੇ ਪੱਗ ਧਰਦਾ ਹੈ, ਪਰ ਉਹ ਉਸ ਨੂੰ ਦਿਉਰ ਮੰਨਣ ਲਈ ਵੀ ਤਿਆਰ ਨਹੀਂ ਹੁੰਦੀ। ਉਹ ਉਸ ਨੂੰ ਰਾਜੇ ਦਾ ਨਹੀਂ ਸਗੋਂ ਛੀਂਬੇ ਦਾ ਪੁੱਤਰ ਕਹਿੰਦੀ ਹੈ। ਧਿਆਨ ਸਿੰਘ ਕਹਿੰਦਾ ਹੈ ਕਿ ਉਹ ਖ਼ਾਨਾ ਜੰਗੀ ਨਹੀਂ ਹੋਣ ਦੇਣਾ ਚਾਹੁੰਦਾ। ਇਥੋਂ ਹੀ ਵਾਰਤਾਲਾਪਾਂ ਰਾਹੀਂ ਸੰਧਾਵਾਲੀਏ ਸਰਦਾਰਾਂ ਤੇ ਡੋਗਰੇ ਸਰਦਾਰਾਂ ਦੀ ਫੁੱਟ ਨਸ਼ਰ ਹੋ ਜਾਂਦੀ ਹੈ। ਉਸ ਸਮੇਂ ਧਿਆਨ ਸਿੰਘ ਜੰਮੂ ਚਲਾ ਜਾਂਦਾ ਹੈ ਤੇ ਉਸ ਦਾ ਭਰਾ ਗੁਲਾਬ ਸਿੰਘ ਆ ਜਾਂਦਾ ਹੈ। ਜਦੋਂ ਸ਼ੇਰ ਸਿੰਘ ਕਿਲ੍ਹੇ ਉੱਤੇ ਹਮਲਾ ਕਰਦਾ ਹੈ ਤਾਂ ਸੰਧਾਵਾਲੀਏ ਸਰਦਾਰ ਰਾਜੀਨਾਮੇ ਦੇ ਹੱਕ ਵਿੱਚ ਨਹੀਂ ਹੁੰਦੇ ਪਰ ਧਿਆਨ ਸਿੰਘ ਚਾਲ ਖੇਡਦਾ ਹੋਇਆ ਮਾਤਾ ਚੰਦ ਕੌਰ ਕੋਲੋਂ ਰਾਜੀਨਾਮੇ ਤੇ ਦਸਤਖ਼ਤ ਕਰਵਾ ਕੇ, ਸੱਤਰ ਲੱਖ ਸਲਾਨਾ ਪੈਨਸ਼ਨ ਦਿਵਾ ਕੇ ਕਿਲ੍ਹੇ ਵਿੱਚੋਂ ਬਾਹਰ ਕਢਵਾ ਦਿੰਦਾ ਹੈ ਤੇ ਸ਼ੇਰ ਸਿੰਘ ਮਹਾਰਾਜਾ ਬਣ ਜਾਂਦਾ ਹੈ। ਸੰਧਾਵਾਲੀਏ ਸਰਦਾਰਾਂ ਨੂੰ (ਲਹਿਣਾ ਸਿੰਘ ਤੇ ਅਜੀਤ ਸਿੰਘ) ਦੇਸ਼ ਨਿਕਾਲਾ ਮਿਲ ਜਾਂਦਾ ਹੈ। ਅੰਗਰੇਜ਼ ਹਾਕਮ ਦੋਹਾਂ ਦੀ ਸ਼ੇਰ ਸਿੰਘ ਨਾਲ ਸਲਾਹ ਕਰਵਾ ਦਿੰਦੇ ਹਨ। ਦੋਨੋਂ ਸੰਧਾਵਾਲੀਏ ਸਰਦਾਰ ਫ਼ੌਜ ਦਾ ਮੁਆਇਨਾ ਕਰਾਉਣ ਦੇ ਬਹਾਨੇ ਸ਼ੇਰ ਸਿੰਘ ਨੂੰ ਬਾਹਰ ਸਦਦੇ ਹਨ ਤੇ ਫਿਰ ਬੰਦੂਕ ਪੇਸ਼ ਕਰਨ ਦੇ ਬਹਾਨੇ ਉਸ ਨੂੰ ਮਾਰ ਮੁਕਾਉਂਦੇ ਹਨ। ਇਨ੍ਹਾਂ ਦੀ ਅੰਗਰੇਜ਼ਾਂ ਨਾਲ ਸਾਜ਼ਿਸ਼ ਦਾ ਪਤਾ ਅਜੀਤ ਸਿੰਘ ਦੇ ਵਾਰਤਾਲਾਪ ਤੋਂ ਪਤਾ ਲੱਗਦਾ ਹੈ।

ਅਜੀਤ ਸਿੰਘ : ਕੀ ਕਰੀਏ ਫੇਰ? ਕਬੂਤਰ ਤਾਂ ਨਹੀਂ ਸਨ ਮਾਰਨੇ! ਵਾਹਿਗੁਰੂ ਮਿਹਰ ਕਰੇ। ਅੱਜ ਨਹੀਂ ਤਾਂ ਕਦੇ ਵੀ ਨਹੀਂ। ਨਾਂ ਛੀਂਬਾ ਬਚੇਗਾ, ਨਾ ਡੋਗਰਾ। ਵਾਹਿਗੁਰੂ ਤੂੰ ਸਾਡੀ ਲਾਜ ਰੱਖ। ਫਿਰੰਗੀਆਂ ਨੂੰ ਮੂੰਹ ਵਿਖਾਵਣ ਜੋਗੇ ਨਹੀਂ ਰਹੇ। ਮਿਹਰ ਕਰ। ਮਿਹਰ ਕਰ! ਸਾਡੀ ਭੁੱਲਾਂ ਚੁੱਕਾਂ ਬਖਸ਼।[26]

ਬਾਅਦ ਵਿੱਚ ਸ਼ੇਰ ਸਿੰਘ ਦੇ ਪੁੱਤਰ ਪ੍ਰਤਾਪ ਸਿੰਘ ਸਿਰ ਵੱਢ ਦਿੰਦੇ ਹਨ ਤੇ ਧਿਆਨ ਸਿੰਘ ਡੋਗਰੇ ਦੀ ਪਿੱਠ ਵਿੱਚ ਗੋਲੀ ਮਾਰ ਦਿੰਦੇ ਹਨ।

ਤੀਜੇ ਅੰਕ ਵਿੱਚ ਧਿਆਨ ਸਿੰਘ ਦਾ ਪੁੱਤਰ ਹੀਰਾ ਸਿੰਘ ਫੌਜ ਨੂੰ ਇਨ੍ਹਾਂ ਕਤਲਾਂ ਬਾਰੇ ਦੱਸ ਕੇ ਉਨ੍ਹਾਂ ਨੂੰ ਜਜ਼ਬਾਤੀ ਕਰ ਰਿਹਾ ਹੈ। ਆਮ ਜਨਤਾ ਇਸ ਖ਼ੂਨ ਦੀ ਹੋਲੀ ਤੋਂ ਬਹੁਤ ਤੰਗ ਹੈ। ਤੀਜੀ ਝਾਕੀ ਵਿੱਚ ਮਹਾਰਾਣੀ ਜਿੰਦ ਕੌਰ ਆਪਣੇ ਭਰਾ ਜਵਾਹਰ ਸਿੰਘ ਨਾਲ ਪੰਡਤ ਜੱਲਾ ਬਾਰੇ ਦੁੱਖ ਫੋਲਦੀ ਹੈ ਸ਼ਾਹਮਤ ਅਲੀ ਬੁਰਕਾ ਪਾ ਕੇ ਰਾਣੀ ਜਿੰਦਾ ਅੱਗੇ ਪੇਸ਼ ਹੁੰਦਾ ਹੈ ਤੇ ਅੱਤਰ ਸਿੰਘ ਸੰਧਾਵਾਲੀਏ ਦਾ ਸੰਦੇਸ਼

26. ਅਹੂਜਾ, ਰੋਸ਼ਨ ਲਾਲ, *ਮਹਾਰਾਣੀ ਜਿੰਦ ਕੌਰ*, ਕੇ. ਲਾਲ ਐਂਡ ਕੰਪਨੀ, ਜਲੰਧਰ, 1981, ਪੰਨੇ 82–83.

ਸੁਣਾਉਂਦਾ ਰਹਿੰਦਾ ਹੈ ਕਿ ਉਹ ਡੋਗਰਾ ਖ਼ਤਮ ਕਰਨਾ ਚਾਹੁੰਦੇ ਹਨ ਪਰ ਤੁਹਾਡੇ ਤੇ ਆਂਚ ਵੀ ਨਹੀਂ ਆਉਣ ਦੇਣੀ ਚਾਹੁੰਦੇ। ਮਹਾਰਾਣੀ ਤੇ ਜਵਾਹਰ ਸਿੰਘ ਪੰਡਤ ਜੱਲੇ ਤੋਂ ਪਹਿਲਾਂ ਹੀ ਤੰਗ ਹਨ, ਇਸ ਲਈ ਉਹ ਚੁੱਪ ਭਰੀ ਹਾਮੀ ਭਰ ਦਿੰਦੇ ਹਨ। ਇੰਨੇ ਨੂੰ ਫ਼ੌਜੀ ਪੰਚ ਆਪਣੀਆਂ ਮੰਗਾਂ ਲੈ ਕੇ ਹਾਜਰ ਹੁੰਦੇ ਹਨ, ਜਿਨ੍ਹਾਂ ਵਿੱਚ ਪੰਡਤ ਜੱਲੇ ਨੂੰ ਫ਼ੌਜ ਦੇ ਹਵਾਲੇ ਤੇ ਜਵਾਹਰ ਸਿੰਘ ਨੂੰ ਰਿਹਾ ਕਰਨੀਆਂ ਵੀ ਹੁੰਦੀਆਂ ਹਨ। ਜਵਾਹਰ ਸਿੰਘ ਨੂੰ ਰਿਹਾਅ ਕਰਕੇ ਜੱਲੇ ਨੂੰ ਫ਼ੌਜ ਦੇ ਹਵਾਲੇ ਨਹੀਂ ਕੀਤਾ ਜਾਂਦਾ। ਅਗਲੀ ਝਾਕੀ ਵਿੱਚ ਮਹਾਰਾਜਾ ਦੇ ਪੁੱਤਰ ਕਸ਼ਮੀਰਾ ਸਿੰਘ ਤੇ ਪਸ਼ੌਰਾ ਸਿੰਘ ਸੰਤ ਬੀਰ ਸਿੰਘ ਨੌਰੰਗਾਬਾਦੀ ਦੀ ਸ਼ਰਨ ਵਿੱਚ ਪਹੁੰਚ ਜਾਂਦੇ ਹਨ। ਡੋਗਰੇ ਸੰਤ ਬੀਰ ਸਿੰਘ ਤੇ ਹਮਲਾ ਕਰਕੇ ਸਾਰਿਆਂ ਨੂੰ ਮਾਰ ਦਿੰਦੇ ਹਨ। ਅਸਲੀ ਝਾਕੀ ਵਿੱਚ ਪੰਡਤ ਜੱਲੇ ਕੋਲੋਂ ਖਜ਼ਾਨੇ ਦਾ ਸਾਰਾ ਹਿਸਾਬ-ਕਿਤਾਬ ਪੁੱਛਿਆ ਜਾਂਦਾ ਹੈ ਤੇ ਪੰਚ ਫਿਰ ਉਸ ਨੂੰ ਖਾਲਸੇ ਦੇ ਹਵਾਲੇ ਕਰਨ ਨੂੰ ਕਹਿੰਦੇ ਹਨ ਪਰ ਰੌਲਾ ਜਿਹਾ ਪੈ ਜਾਂਦਾ ਹੈ। ਚੌਥੇ ਅੰਕ ਦੀ ਪਹਿਲੀ ਝਾਕੀ ਵਿੱਚ ਪੰਡਤ ਜੱਲਾ, ਹੀਰਾ ਸਿੰਘ, ਗੁਲਾਬ ਸਿੰਘ ਦੇ ਪੁੱਤਰ ਸੋਹਣ ਸਿੰਘ ਤੇ ਮੀਆਂ ਲਾਭ ਸਿੰਘ ਦੇ ਕਤਲ ਹੋਏ ਮਿਲਦੇ ਹਨ। ਰਾਣੀ ਜਿੰਦਾਂ ਹੀਰਾ ਸਿੰਘ ਦੇ ਘਰੋਂ ਤੀਹ ਲੱਖ ਦਾ ਮਾਲ ਬਰਾਮਦ ਕਰਕੇ ਫੌਜ ਵਿੱਚ ਵੰਡ ਦਿੰਦੀ ਹੈ, ਜਿਸ ਨਾਲ ਫ਼ੌਜ ਖੁਸ਼ ਹੋ ਜਾਂਦੀ ਹੈ। ਉਹ ਪਸ਼ੌਰਾ ਸਿੰਘ ਨੂੰ ਵੀ ਆਪਣਾ ਪੁੱਤਰ ਮੰਨ ਕੇ ਵਾਪਸ ਬੁਲਾਉਂਦੀ ਹੈ। ਅਗਲੀ ਝਾਕੀ ਵਿੱਚ ਪਸ਼ੌਰਾ ਸਿੰਘ ਦੀ ਮੌਤ ਹੋ ਚੁੱਕੀ ਹੈ ਤੇ ਪੰਚ ਇਸ ਨੂੰ ਕਤਲ ਦਾ ਨਾਂ ਦੇ ਰਹੇ ਹਨ। ਕਿਉਂਕਿ ਜਵਾਹਰ ਸਿੰਘ ਨੇ ਇਸ ਮੌਤ 'ਤੇ ਜਸ਼ਨ ਮਨਾਇਆ ਸੀ ਅਤੇ ਉਹ ਜਵਾਹਰ ਸਿੰਘ ਨੂੰ ਪੇਸ਼ ਕਰਨ ਲਈ ਕਹਿੰਦੇ ਹਨ। ਅਗਲੀ ਝਾਕੀ ਵਿੱਚ ਜਵਾਹਰ ਸਿੰਘ ਪੇਸ਼ ਹੋ ਕੇ ਮਾਫ਼ੀਆਂ ਮੰਗਦਾ ਹੈ ਕਿ ਫ਼ੌਜ ਉਸ ਦੇ ਪੇਟ ਵਿੱਚ ਖੰਜਰ ਖੋਭ ਦਿੰਦੀ ਹੈ, ਰਾਮ ਸਿੰਘ ਤੇ ਗੁਲਾਬ ਸਿੰਘ ਮਹਾਰਾਣੀ ਨਾਲ ਜਵਾਹਰ ਸਿੰਘ ਦੀ ਮੌਤ ਦਾ ਅਫਸੋਸ ਕਰਦੇ ਹਨ ਕਿ ਸ਼ਾਮ ਸਿੰਘ ਅਟਾਰੀ ਫ਼ੌਜਾਂ ਵੱਲੋਂ ਮਹਾਰਾਣੀ ਤੇ ਮਹਾਰਾਜਾ ਦਲੀਪ ਸਿੰਘ ਦੀ ਵਫਾਦਾਰੀ ਦਾ ਹਲਫ਼ ਉਠਾਉਣ ਦੀ ਖ਼ਬਰ ਦਿੰਦਾ ਹੈ। ਅਗਲੀ ਝਾਕੀ ਵਿੱਚ ਮਿਸਟਰ ਬਰਾਡਫੁੱਟ ਦੀਆਂ ਨੀਤੀਆਂ ਕਾਰਨ ਸਿੱਖਾਂ ਦੀ ਅੰਗਰੇਜ਼ਾਂ ਨਾਲ ਪਹਿਲੀ ਜੰਗ ਸ਼ੁਰੂ ਹੋਣ ਲੱਗਦੀ ਹੈ, ਜਿਸ ਦਾ ਕਮਾਂਡਰ ਤੇਜ ਸਿੰਘ ਬਣਦਾ ਹੈ, ਅਗਲੇ ਅੰਕ ਵਿੱਚ ਪੰਚ ਫ਼ੌਜ ਵਿਚੋਂ ਕਮਾਂਡਰ ਲਾਲ ਸਿੰਘ ਤੇ ਤੇਜ ਸਿੰਘ ਦੇ ਭੱਜਣ ਦੀਆਂ ਖ਼ਬਰਾਂ ਸੁਣਾਉਂਦੇ ਹਨ ਤੇ ਰਸਦ ਔਰ ਬਾਰੂਦ ਦੀ ਮੰਗ ਕਰਦੇ ਹਨ। ਆਮ ਨਾਗਰਿਕ ਲਾਲ ਸਿੰਘ, ਤੇਜ ਸਿੰਘ ਦੀਆਂ ਗਦਾਰੀਆਂ ਦੀ ਚਰਚਾ ਕਰਦੇ ਹਨ। ਮਹਾਰਾਣੀ ਜਿੰਦ ਕੌਰ ਸ਼ੇਰ ਸਿੰਘ, ਦੀਨਾ ਨਾਥ ਤੇ ਰਾਮ ਸਿੰਘ ਨਾਲ ਅੰਗਰੇਜ਼ਾਂ ਨੂੰ ਕੱਢਣ ਦੀਆਂ ਵਿਉਂਤਾਂ ਬਣਾਉਂਦੀ ਹੈ। ਫਿਰ ਮਹਾਰਾਜਾ ਦਲੀਪ ਸਿੰਘ ਨੂੰ ਤੇਜ ਸਿੰਘ ਨੂੰ ਰਾਜ ਤਿਲਕ ਲਾਉਣ ਲਈ ਕਿਹਾ ਜਾਂਦਾ ਹੈ ਪਰ ਉਹ ਨਾਂਹ ਕਰ ਦਿੰਦਾ ਹੈ, ਜਿਸ ਨੂੰ ਮਹਾਰਾਣੀ ਦੀ ਸ਼ਰਾਰਤ ਸਮਝ ਕੇ ਨਜ਼ਰਬੰਦ ਕਰ ਦਿੱਤਾ ਜਾਂਦਾ ਹੈ।

ਅਗਲੇ ਅੰਕ ਵਿੱਚ ਅੰਗਰੇਜ਼ਾਂ ਵੱਲੋਂ ਕੌਂਸਲ ਤੋੜ ਦਿੱਤੀ ਜਾਂਦੀ ਹੈ। ਮਹਾਰਾਜਾ ਦਲੀਪ ਸਿੰਘ ਨੂੰ ਤਖ਼ਤ ਤੋਂ ਉਤਾਰ ਦਿੱਤਾ ਜਾਂਦਾ ਹੈ। ਅਗਲੀ ਝਾਕੀ ਵਿੱਚ ਮਹਾਰਾਣੀ ਜਿੰਦਾਂ ਤੇ ਪੁੱਤਰ ਦਲੀਪ ਸਿੰਘ ਦਾ ਮਿਲਾਪ ਹੁੰਦਾ ਹੈ। ਦਲੀਪ ਸਿੰਘ ਬਿਮਾਰ ਮਾਂ ਨੂੰ ਆਪਣੇ ਨਾਲ ਇੰਗਲੈਂਡ ਲੈ ਜਾਂਦਾ ਹੈ ਤੇ ਬੇਹੋਸ਼ੀ ਦੀ ਹਾਲਤ ਵਿੱਚ ਹੀ ਮਹਾਰਾਣੀ ਸਾਰੇ ਸੱਚ ਪੁੱਤਰ ਅੱਗੇ ਉਜਾਗਰ ਕਰ ਦਿੰਦੀ ਹੈ ਤੇ ਉਹ ਉਸ ਕੋਲੋਂ ਦੁਬਾਰਾ ਸਿੱਖ ਬਣਨ ਦਾ ਪ੍ਰਣ ਲੈਂਦੀ ਹੈ ਅਤੇ ਉਸ ਦੀ ਮੌਤ ਹੋ ਜਾਂਦੀ ਹੈ ਤੇ ਦਲੀਪ ਸਿੰਘ ਉਸ ਦਾ ਸੰਸਕਾਰ ਬੰਬਈ ਵਿਖੇ ਕਰਦਾ ਹੈ।

ਇਸ ਤੋਂ ਅਗਲਾ ਨਾਟਕ ਹਰਚਰਨ ਸਿੰਘ ਦਾ ਲਿਖਿਆ ਹੋਇਆ 'ਪੰਜਾਬ 'ਚ ਇਕੋ ਮਰਦ : ਮਹਾਰਾਣੀ ਜਿੰਦਾਂ' ਮਿਲਦਾ ਹੈ। ਇਸ ਦਾ ਆਰੰਭ ਅਖ਼ਬਾਰ ਵਿਕ੍ਰੇਤਾਵਾਂ ਤੋਂ ਹੁੰਦਾ ਹੈ, ਜੋ ਕਿ ਮਹਾਰਾਣੀ ਦੇ ਪੰਜਾਬ ਵਾਪਸ ਆਉਣ ਦਾ ਹੋਕਾ ਦੇ ਰਿਹਾ ਹੈ। ਅਸਲ ਵਿੱਚ ਮਹਾਰਾਣੀ ਜਿੰਦਾਂ ਦੀ ਪੋਤੀ ਮਿਸ ਬੰਬਾ ਦਲੀਪ ਸਿੰਘ ਆਪਣੀ ਦਾਂਦੀ ਦੇ ਫੁੱਲ ਲਾਹੌਰ ਤਾਰਨ ਆਈ ਹੈ, ਹਰਬੰਸ ਸਿੰਘ ਅਟਾਰੀ ਉਸ ਨੂੰ ਇੱਕ ਇੱਕ ਚੀਜ਼ ਦਿਖਾ ਰਿਹਾ ਹੈ ਅਤੇ ਪ੍ਰੈੱਸ ਰਿਪੋਰਟਰ ਉਸ ਕੋਲੋਂ ਪ੍ਰਸ਼ਨ ਪੁੱਛ ਰਹੇ ਹਨ।

ਅਗਲੀ ਝਾਕੀ ਵਿੱਚ ਮਹਾਰਾਣੀ ਜਿੰਦਾਂ ਆਪਣੇ ਵਜੀਰਾਂ ਨਾਲ ਗੱਲ ਕਰਦੀ ਹੈ ਕਿ ਸੂਹੀਆ ਸਵੇਰੇ ਵੇਲੇ ਹੋਣ ਵਾਲੀ ਇਜਲਾਸ ਵਿੱਚ ਤੇਜ ਸਿੰਘ ਨੂੰ 'ਰਾਜੇ' ਦਾ ਖਿਤਾਬ ਮਹਾਰਾਜਾ ਦਲੀਪ ਸਿੰਘ ਹਥੋਂ ਤਿਲਕ ਲਵਾਉਣ ਦੀ ਰਸਮ ਬਾਰੇ ਦੱਸਦਾ ਹੈ। ਰਾਣੀ ਜਿੰਦਾਂ ਪੁੱਤਰ ਨੂੰ ਇਸ ਬਾਰੇ ਪਹਿਲਾਂ ਤੋਂ ਹੀ ਮਨਾਂ ਕਰ ਦਿੰਦੀ ਹੈ ਅਤੇ ਉਹ ਭਰੇ ਦਰਬਾਰ ਵਿੱਚ ਤੇਜ ਸਿੰਘ ਦੇ ਲੱਤ ਮਾਰ ਦਿੰਦਾ ਹੈ। ਲਾਰੰਸ ਕਰੀ, ਤੇਜ ਸਿੰਘ ਇਸ ਨੂੰ ਬਹੁਤ ਵੱਡੀ ਬੇਇੱਜ਼ਤੀ ਸਮਝਦੇ ਹਨ ਤੇ ਤੇਜ ਸਿੰਘ ਰਾਣੀ ਜਿੰਦਾਂ ਨੂੰ ਕੈਦ ਕਰਨ ਦੀ ਸਲਾਹ ਦਿੰਦਾ ਹੈ ਤੇ ਉਹ ਮਹਾਰਾਣੀ ਨੂੰ ਕੈਦ ਕਰਕੇ ਲੈ ਜਾਂਦੇ ਹਨ। ਪੰਜਵੀਂ ਝਾਕੀ ਵਿੱਚ ਆਮ ਲੋਕ ਇਨ੍ਹਾਂ ਬਾਰੇ ਚਰਚਾ ਕਰਦੇ ਹਨ। ਅਗਲੀ ਝਾਕੀ ਵਿੱਚ ਰਾਣੀ ਬੇਗਮ ਸਮਰੂ ਬਣ ਕੇ ਚੁਨਾਰ ਦੇ ਕਿਲ੍ਹੇ ਵਿਚੋਂ ਭੱਜ ਜਾਂਦੀ ਹੈ। ਦੂਜੀ ਝਾਕੀ ਵਿੱਚ ਰਾਣੀ ਜਿੰਦਾਂ ਦੇ ਉਸ ਦੀ ਦਾਸੀ ਹਰਗੋ ਸਾਧਵੀ ਦੇ ਭੇਸ ਵਿੱਚ ਜੰਗਲਾਂ ਵਿੱਚ ਹਨ। ਇੱਕ ਆਜੜੀ ਉਨ੍ਹਾਂ ਦੀ ਸੇਵਾ ਕਰਦਾ ਹੈ ਤੇ ਉਹ ਨੇਪਾਲ ਪਹੁੰਚ ਜਾਂਦੀਆਂ ਹਨ। ਤੀਜੀ ਝਾਕੀ ਵਿੱਚ ਅੰਗਰੇਜ਼ ਸਰਕਾਰ ਉਨ੍ਹਾਂ ਨੂੰ ਨੇਪਾਲ ਵੀ ਨਹੀਂ ਰਹਿਣ ਦਿੰਦੀ, ਜਿਸ ਦਾ ਹੇਠ ਲਿਖੇ ਵਾਰਤਾਲਾਪ ਤੋਂ ਪਤਾ ਲੱਗਦਾ ਹੈ :

ਏਲਚੀ : ਮਗਰ ਰੈਜ਼ੀਡੈਂਟ ਨੇ ਨਿਪਾਲੀ ਸਰਕਾਰ ਨੂੰ ਧਮਕੀ ਦਿੱਤੀ ਹੈ।

ਜਿੰਦਾਂ : ਉਹ ਕੀ ਚਾਹੁੰਦੈ?

ਏਲਚੀ : ਤੁਹਾਡੀ ਨਿਗਰਾਨੀ ਲਈ ਗੋਰੇ ਪਹਿਲਵਾਨ ਤੈਨਾਤ ਕੀਤੇ ਜਾਣ।[27]

ਚੌਥੀ ਝਾਕੀ ਵਿੱਚ ਰਾਣੀ ਜਿੰਦਾਂ ਤੇ ਮਹਾਰਾਜਾ ਦਲੀਪ ਸਿੰਘ ਦਾ ਮਿਲਾਪ ਹੁੰਦਾ ਹੈ। ਪੁੱਤਰ ਮਾਂ ਨੂ ਆਪਣੇ ਨਾਲ ਇੰਗਲੈਂਡ ਲੈ ਜਾਂਦਾ ਹੈ, ਜਿੱਥੇ ਉਹ ਹੋਰ ਬਿਮਾਰ ਹੋ ਜਾਂਦੀ ਹੈ। ਉਹ ਪੁੱਤਰ ਕੋਲੋਂ ਮੁੜ ਸਿੱਖ ਬਣਨ ਅਤੇ ਆਪਣਾ ਅੰਤਮ ਸੰਸਕਾਰ ਲਾਹੌਰ ਕਰਨ ਦਾ ਪ੍ਰਣ ਲੈਂਦੀ ਹੈ ਤੇ ਪ੍ਰਾਣ ਤਿਆਗ ਦਿੰਦੀ ਹੈ।

ਇਸ ਨਾਟਕ ਤੋਂ ਬਾਅਦ ਅਗਲੇ ਪਾਂਧੀ ਨਨਕਾਣਵੀ ਦੇ ਪੰਜ ਨਾਟਕ 'ਸ਼ਿਕਾਰੀ' ਸਿਰਲੇਖ ਹੇਠ ਮਿਲਦੇ ਹਨ, ਜੋ ਕਿ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਦੇ ਸਮੇਂ ਤੋਂ ਲੈ ਕੇ ਮਹਾਰਾਜਾ ਦਲੀਪ ਸਿੰਘ ਦੀ ਮੌਤ ਤੱਕ ਦਾ ਹਾਲ ਬਿਆਨ ਕਰਦੇ ਹਨ। ਪਹਿਲੇ ਨਾਟਕ ਸ਼ਿਕਾਰੀ ਦਾ ਆਰੰਭ ਹੀ ਨੌਨਿਹਾਲ ਸਿੰਘ ਤੇ ਖੜਕ ਸਿੰਘ ਦੇ ਵਿਰੋਧ ਤੋਂ ਹੁੰਦਾ ਹੈ। ਉਹ (ਨੌਨਿਹਾਲ ਸਿੰਘ) ਬਿਮਾਰ ਪਿਤਾ ਦਾ ਪਤਾ ਕਰਨ ਵੀ ਨਹੀਂ ਜਾਂਦਾ। ਖੜਕ ਸਿੰਘ ਨੂੰ ਤਬੀਬ ਦੀਆਂ ਦੁਆਈਆਂ ਤੰਗ ਕਰਦੀਆਂ ਹਨ। ਵਜੀਰ ਧਿਆਨ ਸਿੰਘ ਪੁੱਤਰ ਹੀਰਾ ਸਿੰਘ ਨਾਲ ਮਿਲਣ ਵਾਲੇ ਰਾਜ ਅਤੇ ਖੜਕ ਸਿੰਘ ਨੂੰ ਮਰਵਾਉਣ ਦੀਆਂ ਸਾਜ਼ਿਸ਼ਾਂ ਕਰਦਾ ਹੈ। ਆਪਣੇ ਭਰਾ ਗੁਲਾਬ ਸਿੰਘ ਤੇ ਸੁਚੇਤ ਸਿੰਘ ਨਾਲ ਨੌਨਿਹਾਲ ਸਿੰਘ ਨੂੰ ਮਾਰਨ ਦੀ ਸਾਜ਼ਿਸ਼ ਕਰਦਾ ਹੈ। ਜਦੋਂ ਨੌਨਿਹਾਲ ਸਿੰਘ ਦੀ ਮੌਤ ਹੋ ਜਾਂਦੀ ਹੈ ਤਾਂ ਅਮਰ ਸਿੰਘ ਅਜੀਤ ਸਿੰਘ ਤੇ ਲਹਿਣਾ ਸਿੰਘ ਮਜੀਠੀਆ ਇਸ ਘਟਨਾ ਨੂੰ ਇਤਫਾਕੀਆ ਨਾ ਮੰਨਦੇ ਹੋਏ ਆਪਣੀ ਰਾਇ ਦਿੰਦੇ ਹਨ :

"ਅਤਰ ਸਿੰਘ : ਵਾਹੁ ਜੀ ਵਾਹੁ। ....ਹਜ਼ੂਰੀ ਬਾਗ ਦੇ ਦਰਵਾਜੇ ਦੇ ਕੋਲ ਪਾਲਕੀ ਦੀ ਮੌਜੂਦਗੀ, ਕੌਰ ਜੀ ਨੂੰ ਝਟਪਟ ਕਿਲ੍ਹੇ ਵਿੱਚ ਲਿਜਾਣਾ.... ਕਿਲ੍ਹੇ ਦੇ ਸਭ ਦਰਵਾਜੇ ਸਭ ਸਰਦਾਰਾਂ, ਦਰਬਾਰੀਆਂ ਲਈ ਬੰਦ ਕਰ ਦੇਵੇ... ਤਿੰਨਾਂ ਦਿਨਾਂ ਲਈ ਇੱਥੋਂ ਤੱਕ ਕਿ ਮਹਾਰਾਣੀ ਚੰਦ ਕੌਰ ਜੀ ਤੇ ਉਨ੍ਹਾਂ ਦੀ ਰਾਣੀ ਨਾਨਕੀ ਨੂੰ ਵੀ ਮਿਲਣ ਤੱਕ ਨਾ ਦੇਣਾ... ਇਹ ਗੱਲਾਂ ਕੀ ਪ੍ਰਗਟ ਕਰਦੀਆਂ ਨੇ।"[28]

---

27. ਹਰਚਰਨ ਸਿੰਘ, *ਪੰਜਾਬ 'ਚ ਇਕੋ ਮਰਦ : ਰਾਣੀ ਜਿੰਦਾਂ*, ਨਵਯੁਗ ਪਬਲੀਸ਼ਰਜ਼, ਦਿੱਲੀ, 1981.
28. ਪਾਂਧੀ ਨਨਕਾਣਵੀ, *ਸ਼ਿਕਾਰੀ*, ਨਾਟ ਕਲਾ ਪ੍ਰਕਾਸ਼ਨ, ਨਵੀਂ ਦਿੱਲੀ, 1988, ਪੰਨਾ 52.


- ਜਵੰਦਾ, ਅਵਤਾਰ ਕੌਰ, *ਪੰਜ ਪਾਣੀਆਂ ਦੀ ਧੀ : ਮਹਾਰਾਣੀ ਜਿੰਦਾਂ*, ਲੋਕ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ, 1992.
- ਕਾਤਲ, ਅਮਰ ਸਿੰਘ, *ਮਹਾਰਾਣੀ ਜਿੰਦਾਂ ਦਾ ਦੁਖਾਂਤ*, ਮੰਗਲ ਪ੍ਰਕਾਸ਼ਨ, ਅੰਮ੍ਰਿਤਸਰ, 1992.
- ਹਾਂਸ, ਸੁਰਜੀਤ ਸਿੰਘ, *ਸਾਡਾ ਸਾਹਿਤ ਤੇ ਇਤਿਹਾਸ*, ਵਾਰਿਸ ਸ਼ਾਹ ਫਾਊਂਡੇਸ਼ਨ, ਅੰਮ੍ਰਿਤਸਰ, 1992.
- S.M. Azizuddin Hussain, *1857 Revisited*, Kanishka Publishers, New Delhi, 2007.

ਧਿਆਨ ਸਿੰਘ ਆਪਣੀ ਚਾਲ ਖੇਡਦਾ ਹੈ। ਸੰਧਾਵਾਲੀਏ ਸਰਦਾਰ ਚੰਦ ਕੌਰ ਨੂੰ ਗੱਦੀ ਤੇ ਬਿਠਾ ਕੇ ਆਪਣੀ ਚਾਲ ਨਾਲ ਖੇਡਦੇ ਹਨ।

ਦੂਜੇ ਨਾਟਕ ਵਿੱਚ ਗੁਲਾਬ ਸਿੰਘ ਰਾਣੀ ਚੰਦ ਕੌਰ ਤੇ ਸ਼ੇਰ ਸਿੰਘ ਦੀ ਸੁਲਾਹ ਨਹੀਂ ਹੋਣ ਦਿੰਦਾ। ਉਹ ਚੰਦ ਕੌਰ ਦੇ ਭਰਾ ਨੂੰ ਵੀ ਉਸ ਦਾ ਵਿਆਹ ਸ਼ੇਰ ਸਿੰਘ ਨਾਲ ਨਾ ਕਰਨ ਲਈ ਹੀ ਉਕਸਾਉਂਦਾ ਹੈ। ਉਧਰ ਵੈਤੂੰਰਾ ਸ਼ੇਰ ਸਿੰਘ ਨੂੰ ਡੋਗਰਿਆਂ ਦੇ ਕਾਰਨਾਮੇ ਦੱਸਦਾ ਹੈ ਕਿ ਇਹੀ ਸਾਰੇ ਪਰਿਵਾਰ ਦੇ ਕਾਤਲ ਹਨ। ਚੰਦ ਕੌਰ ਦਾ ਕਤਲ ਵੀ ਇਨ੍ਹਾਂ ਨੇ ਚਾਰ ਦਾਸੀਆਂ ਹੱਥੋਂ ਹੀ ਕਰਵਾਇਆ ਸੀ। ਉਧਰ ਧਿਆਨ ਸਿੰਘ ਸ਼ੇਰ ਸਿੰਘ ਨੂੰ ਸੰਧਾਵਾਲੀਏ ਸਰਦਾਰਾਂ ਖ਼ਿਲਾਫ਼ ਉਕਸਾਉਂਦਾ ਹੈ। ਇਹ ਸੰਧਾਵਾਲੀਆਂ ਸਰਦਾਰਾਂ ਨੂੰ ਕਹਿੰਦਾ ਹੈ ਕਿ ਸ਼ੇਰ ਸਿੰਘ ਨੇ ਉਸ ਨੂੰ ਸੰਧਾਵਾਲੀਆਂ ਨੂੰ ਮਾਰਨ ਦੀ ਜ਼ਿੰਮੇਵਾਰੀ ਦਿੱਤੀ ਹੈ ਤੇ ਇਨ੍ਹਾਂ ਕਾਰਨ ਹੀ ਸੰਧਾਵਾਲੀਏ ਸਰਦਾਰ ਸ਼ੇਰ ਸਿੰਘ, ਉਸ ਦੇ ਸਪੁੱਤਰ ਪ੍ਰਤਾਪ ਸਿੰਘ ਤੇ ਫੇਰ ਧਿਆਨ ਸਿੰਘ ਦਾ ਵੀ ਕਤਲ ਕਰ ਦਿੰਦੇ ਹਨ। ਫਿਰ ਵਿੱਚ ਮਹਾਰਾਜਾ ਦਲੀਪ ਸਿੰਘ ਨੂੰ ਗੱਦੀ ਤੇ ਬਿਠਾ ਦਿੰਦੇ ਹਨ।

ਤੀਜੇ ਨਾਟਕ ਵਿੱਚ ਲਾਲ ਸਿੰਘ ਨੇ ਤੇਜਾ ਸਿੰਘ ਮਹਾਰਾਜਾ ਸਿੰਘ ਦੇ ਨਾਂ ਹੇਠ ਆਪ ਰਾਜ ਚਲਾਉਣ ਦੀਆਂ ਗੱਲਾਂ ਕਰਕੇ ਖੂਬ ਖੁਸ਼ ਹੁੰਦੇ ਹਨ ਤੇ ਲਾਲ ਸਿੰਘ ਨੂਰ-ਉਦ-ਚੀਨ ਹੱਥ ਮੇਜਰ ਬਰੌਡਫੁੱਟ ਨੂੰ ਚਿੱਠੀ ਭੇਜਦਾ ਹੈ। ਇਧਰ ਉਹ ਮਹਾਰਾਣੀ ਜਿੰਦਾਂ ਨੂੰ ਅੰਗਰੇਜ਼ਾਂ ਨਾਲ ਯੁੱਧ ਕਰਨ ਲਈ ਉਕਸਾਉਂਦਾ ਹੈ। ਫਿਰ ਉਹ ਮੁਦਕੀ ਤੇ ਫੇਰੂ ਦੀ ਲੜਾਈ ਵਿੱਚ ਪੰਜਾਬੀਆਂ ਨੂੰ ਹਰਾ ਵੀ ਦਿੰਦਾ ਹੈ। ਸਭਰਾਵਾਂ ਦੀ ਲੜਾਈ ਹਰਾਉਣ ਲਈ ਗੋਲਾ ਬਾਰੂਦ ਤੇ ਰਾਸ਼ਨ ਨਹੀਂ ਭੇਜਦਾ, ਜੰਗ ਹਾਰ ਵਿੱਚ ਬਦਲ ਜਾਂਦੀ ਹੈ।

ਚੌਥੇ ਨਾਟਕ ਵਿੱਚ ਤੇਜਾ ਸਿੰਘ ਨੂੰ ਰਾਜ ਤਿਲਕ ਲਗਾਉਣ ਦੀ ਰਸਮ ਮਹਾਰਾਜਾ ਦਲੀਪ ਸਿੰਘ ਹਥੋਂ ਹੋਈ ਹੈ, ਪਰ ਉਸ ਨੂੰ ਰਾਣੀ ਜਿੰਦਾਂ ਅਜਿਹਾ ਕਰਨੋ ਰੋਕ ਦਿੰਦੀ ਹੈ, ਜਿਸ ਕਾਰਨ ਉਸ ਨੂੰ ਨਜ਼ਰਬੰਦ ਕਰ ਦਿੱਤਾ ਜਾਂਦਾ ਹੈ। ਸ਼ੇਰ ਸਿੰਘ ਅਟਾਰੀ ਬਗਾਵਤ ਕਰਕੇ ਅੰਗਰੇਜ਼ਾਂ ਵਿਰੁੱਧ ਜੰਗ ਕਰਦਾ ਹੈ। ਦੀਨਾ ਨਾਥ ਇਸ ਦਾ ਅਫ਼ਸੋਸ ਕਰਦਾ ਹੈ ਕਿਉਂਕਿ ਇਹ ਜੰਗ ਮਹਾਰਾਜਾ ਦਲੀਪ ਸਿੰਘ ਦੇ ਵਿਰੋਧ ਵਿੱਚ ਕੀਤੀ ਜਾਂਦੀ ਸੀ। ਅੰਗਰੇਜ਼ ਸਰਕਾਰ ਇਸ ਨੂੰ ਬਹਾਨਾ ਬਣਾ ਕੇ ਮਹਾਰਾਜਾ ਦਲੀਪ ਸਿੰਘ ਨੂੰ ਵਿਲਾਇਤ ਲੈ ਜਾਂਦੀ ਹੈ ਤੇ ਪੰਜਾਬੀ ਵਿੱਚ ਆਪਣੀ ਹਕੂਮਤ ਸਥਾਪਿਤ ਕਰ ਦਿੰਦੀ ਹੈ।

ਪੰਜਵੇਂ ਨਾਟਕ ਵਿੱਚ ਮਹਾਰਾਜਾ ਦਲੀਪ ਸਿੰਘ ਨੂੰ ਈਸਾਈ ਬਣਾ ਦਿੱਤਾ ਗਿਆ ਹੈ ਅਤੇ ਉਹ ਆਪਣੀ ਮਾਂ ਦੇ ਦਰਸ਼ਨਾਂ ਲਈ ਵਿਲਕ ਰਿਹਾ ਹੈ। ਉਸ ਨੂੰ ਕਲਕੱਤੇ ਵਿੱਚ ਮਾਂ ਨੂੰ ਮਿਲਣ ਦੀ ਆਗਿਆ ਮਿਲਦੀ ਹੈ। ਉਹ ਬਿਮਾਰ ਮਾਂ ਨੂੰ ਆਪਣੇ ਨਾਲ ਹੀ ਇੰਗਲੈਂਡ ਲੈ ਆਉਂਦਾ ਹੈ। ਉਹ ਆਪਣੀ ਪਤਨੀ ਨਾਲ ਮਾਂ ਬਾਰੇ ਦੁੱਖ ਫੋਲਦਾ ਹੈ ਤੇ ਆਮ ਇਨਸਾਨ ਵਾਲੀ ਜ਼ਿੰਦਗੀ ਜਿਊਣੀ ਚਾਹੁੰਦਾ ਹੈ ਪਰ ਅੰਗਰੇਜ਼ ਹਕੂਮਤ ਨੂੰ ਇਹ ਵੀ ਪ੍ਰਵਾਨ ਨਹੀਂ ਹੁੰਦਾ। ਉਹ ਦੂਜੀ ਰਾਣੀ ਤੇ ਬੇਟੇ ਵਿਕਟਰ ਕੋਲ ਰੋ ਰੋ ਕੇ ਆਪਣੀ ਕਹਾਣੀ ਬਿਆਨ ਕਰਦਾ ਹੈ ਤੇ ਪੁੱਤਰ ਕੋਲੋਂ ਆਪਣਾ ਸੰਸਕਾਰ ਲਾਹੌਰ ਦੀ ਧਰਤੀ 'ਤੇ ਕਰਨ ਦਾ ਵਾਅਦਾ ਲੈਂਦਾ ਹੈ।

ਇਸ ਤੋਂ ਅਗਲਾ ਨਾਟਕ ਅਵਤਾਰ ਕੌਰ ਜਵੰਦਾ ਦਾ ਲਿਖਿਆ ਹੋਇਆ 'ਪੰਜ ਪਾਣੀਆਂ ਦੀ ਧੀ : ਮਹਾਰਾਣੀ ਜਿੰਦਾਂ' ਆਉਂਦਾ ਹੈ। ਇਸ ਨਾਟਕ ਦਾ ਆਰੰਭ ਹੀ ਮਰਾਸਣ ਦੇ ਵਾਰਤਾਲਾਪ ਰਾਹੀਂ ਜਿੰਦਾਂ ਦੇ ਕੈਦ ਹੋਣ ਤੋਂ ਹੁੰਦਾ ਹੈ। ਅਗਲੇ ਅੰਕ ਵਿੱਚ ਉਹ ਦਾਸੀ ਸ਼ਾਮੋ ਦੀ ਮਦਦ ਨਾਲ ਚੁਨਾਰ ਕਿਲ੍ਹੇ ਦੀ ਕੈਦ ਵਿਚੋਂ ਭੱਜ ਜਾਂਦੀ ਹੈ। ਫਿਰ ਦਾਸੀ ਗੋਮਤੀ ਕੋਲ ਪਹੁੰਚ ਕੇ ਸਾਧਵੀ ਦਾ ਰੂਪ ਧਾਰ ਲੈਂਦੀ ਹੈ। ਉਧਰੋਂ ਰਾਣੀ ਦੇ ਭੱਜਣ ਤੇ ਸਾਰੇ ਕਿਲ੍ਹੇ ਵਿੱਚ ਹਫੜਾ ਦਫੜੀ ਪੈ ਜਾਂਦੀ ਹੈ। ਸ਼ਾਮੋ ਸਿਪਾਹੀ ਸੱਜਣ ਸਿੰਘ ਨਾਲ ਪਿਆਰ ਦਾ ਝੂਠਾ ਪ੍ਰਗਟਾਵਾ ਕਰਕੇ ਉਸ ਨਾਲ ਹੀ ਕਿਲ੍ਹੇ ਵਿੱਚੋਂ ਦੌੜ ਆਉਂਦੀ ਹੈ। ਗੋਮਤੀ ਤੇ ਰਾਣੀ ਜਿੰਦਾਂ ਦੀ ਮਦਦ ਇੱਕ ਸਾਧੂ ਕਰਦਾ ਹੈ, ਜੋ ਕਿ ਕਿਸੇ ਸਮੇਂ ਖਾਲਸਾ ਫ਼ੌਜ ਦਾ ਸਿਪਾਹੀ ਰਿਹਾ ਹੈ। ਰਾਣੀ ਜਿੰਦਾਂ ਸਾਧੂ ਦੀ ਆਪਣੀ ਸਾਰੀ ਹੱਡ ਬੀਤੀ ਸੁਣਾਉਂਦੀ ਹੈ। ਸਾਧੂ ਉਨ੍ਹਾਂ ਨੂੰ ਨੇਪਾਲ ਪਹੁੰਚਾਉਣ ਦਾ ਵਾਅਦਾ ਕਰਦਾ ਹੈ। ਪਰ ਰਸਤੇ ਵਿੱਚ ਹੀ ਉਸ ਦੀ ਮੌਤ ਹੋ ਜਾਂਦੀ ਹੈ। ਉਧਰੋਂ ਨੇਪਾਲ ਦਾ ਰਾਜਾ ਜੰਗ ਬਹਾਦਰ ਸ਼ਿਕਾਰ ਖੇਡਣ ਉਥੇ ਪਹੁੰਚਿਆ ਹੁੰਦਾ ਹੈ, ਉਹ ਸਾਧੂ ਦਾ ਅੰਤਿਮ ਸੰਸਕਾਰ ਕਰਦਾ ਹੈ। ਅਸਲੀਅਤ ਪਤਾ ਲੱਗਣ 'ਤੇ ਉਹ ਮਹਾਰਾਣੀ ਨੂੰ ਪੂਰੀ ਇੱਜ਼ਤ ਨਾਲ ਆਪਣੇ ਕੋਲ ਰੱਖਦਾ ਹੈ। ਇਥੇ ਉਸ

ਨੂੰ ਸ਼ਾਮੋ ਤੇ ਸੱਜਣ ਸਿੰਘ ਸਿਪਾਹੀ (ਜੋ ਕਿ ਦੋਨੋਂ ਪਤੀ-ਪਤਨੀ ਬਣ ਚੁੱਕੇ ਹਨ) ਮਿਲ ਜਾਂਦੇ ਹਨ। ਸੱਜਣ ਸਿੰਘ ਇੱਕ ਸਾਧੂ ਦਾ ਭੇਸ ਧਾਰ ਕੇ ਮਹਾਰਾਜਾ ਦਲੀਪ ਸਿੰਘ ਨੂੰ ਵੀ ਮਿਲਣ ਜਾਂਦਾ ਹੈ। ਉਸ ਦੇ ਮਨ ਵਿੱਚ ਮਾਂ ਪ੍ਰਤੀ ਨਫ਼ਰਤ ਭਰ ਚੁੱਕੀ ਹੈ। ਉਹ ਈਸਾਈ ਬਣ ਕੇ ਇੰਗਲੈਂਡ ਚਲਾ ਜਾਂਦਾ ਹੈ। ਕਾਫ਼ੀ ਸਮੇਂ ਬਾਅਦ ਮਹਾਰਾਣੀ ਜਿੰਦਾਂ ਨੂੰ ਪੁੱਤਰ ਦੀ ਚਿੱਠੀ ਮਿਲਦੀ ਹੈ ਤੇ ਉਸ ਨੂੰ ਪਤਾ ਲੱਗਦਾ ਹੈ ਕਿ ਉਹ ਈਸਾਈ ਬਣ ਚੁੱਕਾ ਹੈ ਤਾਂ ਉਹ ਰੱਬ ਨੂੰ ਉਹਾਲਮਾ ਦਿੰਦੀ ਹੈ ਕਿ ਕਿਉਂ ਰੱਬ ਨੇ ਰਾਜ ਭਾਗ ਦੇ ਨਾਲ-ਨਾਲ ਉਸ ਕੋਲੋਂ ਸਿੱਖੀ ਵੀ ਖੋਹ ਲਈ ਹੈ। ਪੁੱਤਰ ਮਾਂ ਨੂੰ ਆਪਣੇ ਨਾਲ ਇੰਗਲੈਂਡ ਲੈ ਜਾਂਦਾ ਹੈ। ਉਥੇ ਜਾ ਕੇ ਮਹਾਰਾਣੀ ਵਧੇਰੇ ਬਿਮਾਰ ਹੋ ਕੇ ਮੌਤ ਨੂੰ ਪਿਆਰੀ ਹੋ ਜਾਂਦੀ ਹੈ। ਉਹ ਉਸ ਦੇ ਫੁੱਲ ਤਾਰਨ ਬੰਬਈ ਆਉਂਦਾ ਹੈ, ਪੰਜਾਬੀ ਦੇ ਲੋਕ ਉਸ ਨੂੰ ਮਿਲਣਾ ਚਾਹੁੰਦੇ ਹਨ, ਪਰ ਅੰਗਰੇਜ਼ ਸਰਕਾਰ ਇਸ ਦੀ ਮਨਜ਼ੂਰੀ ਨਹੀਂ ਦਿੰਦੀ, ਜਿਸ ਕਾਰਨ ਉਹ ਮਨ ਦੀਆਂ ਮਨ ਵਿੱਚ ਹੀ ਲੈ ਕੇ ਚਲਾ ਜਾਂਦਾ ਹੈ।

ਇਸ ਤੋਂ ਅਗਲਾ ਨਾਟਕ ਅਮਰ ਸਿੰਘ ਕੋਮਲ ਦਾ ਲਿਖਿਆ ਨਾਟਕ 'ਮਹਾਰਾਣੀ ਜਿੰਦਾਂ ਦਾ ਦੁਖਾਂਤ' ਮਿਲਦਾ ਹੈ। ਇਸ ਨਾਟਕ ਨੂੰ ਨਾਟਕਕਾਰ ਨੇ ਚਾਰ ਭਾਗਾਂ ਵਿੱਚ ਵੰਡਿਆ ਹੈ। ਪਹਿਲੇ ਭਾਗ ਵਿੱਚ ਡੋਗਰਿਆਂ ਤੇ ਸੰਧਾਵਾਲੀਆਂ ਦੀ ਗਦਾਰੀ ਤੇ ਆਪੋ-ਧਾਪੀ ਦਾ ਜ਼ਿਕਰ ਹੈ। ਦੂਜੇ ਭਾਗ ਵਿੱਚ ਸੰਧਾਵਾਲੀਏ, ਡੋਗਰਿਆਂ ਦਾ ਕਤਲ ਕਰਕੇ ਖ਼ੂਨ ਦਾ ਬ਼ਦਲਾ ਖ਼ੂਨ ਨਾਲ ਲੈਂਦੇ ਹਨ। ਤੀਜੇ ਭਾਗ ਵਿੱਚ ਮਹਾਰਾਣੀ ਜਿੰਦਾਂ ਦੀ ਕੈਦ ਦਾ ਜ਼ਿਕਰ ਹੈ ਅਤੇ ਚੌਥੇ ਭਾਗ ਵਿੱਚ ਉਸ ਦੀ ਮੌਤ ਦਾ ਦੁਖਾਂਤਕ ਚਿਤਰਣ ਹੈ।

ਇਨ੍ਹਾਂ ਨਾਟਕਕਾਰਾਂ ਨੇ ਆਪਣੀਆਂ ਲਿਖਤਾਂ ਦਾ ਆਧਾਰ ਸੰਪੂਰਨ ਤੌਰ 'ਤੇ ਇਤਿਹਾਸ ਬਣਾਇਆ ਹੈ। ਇਨ੍ਹਾਂ ਦਾ ਹਰ ਇੱਕ ਪਾਤਰ ਇਤਿਹਾਸਕ ਹੈ। ਇਨ੍ਹਾਂ ਨੇ ਸਿੱਖ ਰਾਜ ਦੀ ਅਧੋਗਤੀ ਦੇ ਅੰਦਰੂਨੀ ਕਾਰਨ ਬਿਆਨ ਕੀਤੇ ਹਨ ਕਿ ਇਨ੍ਹਾਂ ਦਾ ਪਹਿਲਾ ਕਾਰਨ ਤਾਂ ਡੋਗਰੇ ਤੇ ਸੰਧਾਵਾਲੀਏ ਸਰਦਾਰਾਂ ਦੀ ਗਦਾਰੀ ਸੀ, ਜਿਨ੍ਹਾਂ ਨੇ ਅੰਗਰੇਜ਼ਾਂ ਨਾਲ ਗੰਢ ਤੁੱਪ ਕਰਕੇ ਆਪਣੇ ਵੱਖਰੇ ਵੱਖਰੇ ਰਾਜਾਂ ਦੀ ਹਵਸ ਪੂਰੀ ਕਰਨ ਲਈ ਪੰਜਾਬ ਨੂੰ ਅੰਗਰੇਜ਼ਾਂ ਦੇ ਅੱਗੇ ਗਹਿਣੇ ਰੱਖ ਦਿੱਤਾ। ਇਨ੍ਹਾਂ ਦੀ ਅੰਦਰੂਨੀ ਤੌਰ 'ਤੇ ਅੰਗਰੇਜ਼ਾਂ ਨਾਲ ਖਤੋ-ਕਿਤਾਬਤ ਵੀ ਹੁੰਦੀ ਰਹੀ ਅਤੇ ਮੁਲਾਕਾਤਾਂ ਵੀ ਹੁੰਦੀਆਂ ਰਹੀਆਂ। ਇਨ੍ਹਾਂ ਨੇ ਆਪਣੇ ਰਾਹ ਦੇ ਰੋੜੇ (ਜੋ ਕਿ ਖ਼ਾਲਸਾ ਰਾਜ ਦੇ ਸਮਰਥਕ ਸਨ) ਨੂੰ ਖ਼ਤਮ ਕਰਨ ਲਈ ਕੋਈ ਕਸਰ ਬਾਕੀ ਨਹੀਂ ਛੱਡੀ ਅਤੇ ਭਰਾਵਾਂ ਹੱਥੋਂ ਹੀ ਭਰਾਵਾਂ ਦੇ ਕਤਲ ਹੋਏ। ਬਾਬਾ ਬੀਰ ਸਿੰਘ ਨੌਰੰਗਾਬਾਦੀ ਇਸੇ ਭਰਾ ਮਾਰੂ ਜੰਗ ਦਾ ਹੀ ਸ਼ਿਕਾਰ ਹੋਇਆ। ਅੰਗਰੇਜ਼ਾਂ ਦੀ ਉਕਸਾਹਟ 'ਤੇ ਇਨ੍ਹਾਂ ਨੇ ਭਰਾ ਮਾਰੂ ਜੰਗ ਦੀਆਂ ਹੀ ਖ਼ੂਨ ਦੀਆਂ ਨਦੀਆਂ ਵਹਾ ਦਿੱਤੀਆਂ ਅਤੇ ਨਿੱਤ ਦਿਨ ਕਤਲ ਦੀਆਂ ਵਾਰਦਾਤਾਂ ਆਮ ਜਿਹੀਆਂ ਬਣ ਗਈਆਂ। ਇਨ੍ਹਾਂ ਅੰਗਰੇਜ਼ੀ ਪਿੱਠੂਆਂ ਨੇ ਪੰਜਾਬੀ ਸੈਨਿਕਾਂ ਦੀਆਂ ਅੰਗਰੇਜ਼ਾਂ ਨਾਲ ਪੰਜ ਲੜਾਈਆਂ ਵੀ ਕਰਾਈਆਂ ਅਤੇ ਉਨ੍ਹਾਂ ਵਿੱਚ ਪੰਜਾਬੀਆਂ ਨੂੰ ਬੜੀ ਸਿਆਸਤ ਨਾਲ ਹਰਾਇਆ। ਯੁੱਧ ਦੇ ਦੌਰਾਨ ਲਾਲ ਸਿੰਘ ਤੇ ਤੇਜਾ ਸਿੰਘ ਵਰਗੇ ਸੈਨਾਪਤੀ ਮੈਦਾਨ ਵਿੱਚੋਂ ਭੱਜ ਗਏ ਅਤੇ ਸਾਰੀ ਸੈਨਾ ਬਿਨਾਂ ਕਿਸੇ ਯੋਗ ਅਗਵਾਈ ਦੇ ਕਾਰਨ ਹੀ ਮਾਰੀ ਗਈ। ਇਥੋਂ ਤੱਕ ਕਿ ਫ਼ੌਜ ਨੂੰ ਗੋਲਾ ਬਾਰੂਦ ਦੀ ਥਾਂ ਤੇ ਸਰ੍ਹੋਂ ਤੋਰੀਆ ਭੇਜਿਆ ਗਿਆ, ਜਿਸ ਕਾਰਨ ਯੋਗ ਨੇਤਾ ਦੀ ਘਾਟ ਅਤੇ ਗੋਲੇ ਬਾਰੂਦ ਦੀ ਕਮੀ ਕਾਰਨ, ਸਿੱਖ ਫ਼ੌਜਾਂ ਦੇ ਹਾਰ ਜਾਣ ਕਾਰਨ ਸਿੱਖ ਰਾਜਾ ਵਿੱਚ ਅਧੋਗਤੀ ਆ ਗਈ।

ਉਪਰੋਕਤ ਨਾਟਕਕਾਰਾਂ ਨੇ ਇਹ ਇਤਿਹਾਸਕ ਨਾਟਕ ਲਿਖ ਕੇ ਪੰਜਾਬ ਦੇ ਪਿਛੋਕੜ ਦਾ ਗਿਆਨ ਦੇ ਕੇ ਦੇਸ਼ ਪ੍ਰੇਮ ਦਾ ਜਜ਼ਬਾ ਪੈਦਾ ਕੀਤਾ ਹੈ। ਆਮ ਤੌਰ 'ਤੇ ਇਤਿਹਾਸਕ ਨਾਟਕਾਂ ਵਿੱਚ ਸਮਾਜ ਦੀ ਪ੍ਰਗਤੀ ਨਜ਼ਰ ਆਉਂਦੀ ਹੈ, ਪਰ ਇਥੇ ਇਹ ਵਿਡੰਬਨਾ ਹੈ ਕਿ ਇਨ੍ਹਾਂ ਨਾਟਕਾਂ ਵਿੱਚ ਪੰਜਾਬ ਦੀ ਅਧੋਗਤੀ ਤੇ ਗੁਲਾਮ ਹੋਣ ਦੇ ਕਾਰਨ ਨਜ਼ਰ ਆਉਂਦੇ ਹਨ। ਦਰਸ਼ਕ ਆਪਣੇ ਉਨ੍ਹਾਂ ਪੂਰਵਜ਼ਾਂ ਤੋਂ ਸ਼ਰਮਸ਼ਾਰ ਹੁੰਦੇ ਹਨ, ਜਿਨ੍ਹਾਂ ਦੀ ਗਦਾਰੀ ਤੇ ਆਪੋ ਧਾਪੀ ਦੇ ਕਾਰਨ ਸਿੱਖ ਰਾਜ ਦਾ ਪਤਨ ਹੋ ਗਿਆ। ਇਨ੍ਹਾਂ ਨਾਟਕਕਾਰਾਂ ਨੂੰ ਪੰਜਾਬੀਆਂ ਨੂੰ ਨਬਜ਼ ਨੂੰ ਪਹਿਚਾਣਿਆ ਹੈ ਤੇ ਸੈਂਕੜੇ ਸਾਲਾਂ ਦੇ ਦੱਬੇ ਤੇ ਮੁਰਦੇ ਹੋਏ ਜਜ਼ਬਾਤਾਂ ਨੂੰ ਝਾੜ ਝੰਬ ਕੇ, ਉਨ੍ਹਾਂ ਨੂੰ ਮਾਂਜ ਧੋ ਕੇ, ਸਜਾ ਸੰਵਾਰ ਕੇ, ਉਨ੍ਹਾਂ ਵਿੱਚ ਨਵੀਂ ਰੂਹ ਫੂਕ ਕੇ ਮੁੜ ਸੁਰਜੀਤ ਕੀਤਾ ਹੈ।

# ਸਿੱਖ ਰਾਜ ਦਾ ਪਤਨ : ਕਾਰਨ ਤੇ ਪ੍ਰਭਾਵ

*ਹਰਮੀਤ ਸਿੰਘ**

ਸਿੱਖ ਰਾਜ ਦਾ ਪਤਨ ਕੋਈ ਅਨਹੋਣੀ ਗੱਲ ਨਹੀਂ ਸੀ। ਕੌਮਾਂ ਉੱਭਰਦੀਆਂ ਵੀ ਹਨ ਤੇ ਡਿਗਦੀਆਂ ਵੀ ਹਨ। ਜੋ ਕਦੇ ਰਾਜ ਭਾਗ ਵਾਲੇ ਹੁੰਦੇ ਹਨ, ਉਹ ਗ਼ੁਲਾਮ ਵੀ ਹੋ ਜਾਂਦੇ ਹਨ। ਪਰ ਜਿਸ ਢੰਗ ਨਾਲ ਸਿੱਖ ਕੌਮ ਗ਼ੁਲਾਮ ਹੋਈ ਸੀ ਇਹ ਬਹੁਤ ਹੀ ਹੈਰਾਨੀ ਵਾਲੀ ਗੱਲ ਸੀ। ਅੰਗਰੇਜ਼ ਅਜੇ ਤੱਕ ਵੀ ਹੈਰਾਨ ਹੈ ਕਿ ਅਸੀਂ ਇਹਨਾਂ ਨੂੰ ਤਲਵਾਰ ਨਾਲ ਨਹੀਂ ਜਿੱਤ ਸਕੇ ਤੇ ਨਾ ਹੀ ਉਹਨਾਂ ਨੂੰ ਯਕੀਨ ਆਇਆ, ਕਿ ਅਸੀਂ ਮੈਦਾਨ ਜਿੱਤ ਲਿਆ ਹੈ ਤਾਂ ਫਿਰ ਸਿੱਖ ਰਾਜ ਕਿਵੇਂ ਗਿਆ, ਧੋਖੇ ਨਾਲ, ਤੇ ਧੋਖੇ ਵੀ ਘਰ ਦੇ ਭੇਤੀਆਂ ਹੱਥੋਂ।

ਸਿੱਖ ਰਾਜ ਦੀ 15,000 ਮੁਰੱਬਾ ਮੀਲ ਦੀ ਵਿਸ਼ਾਲ ਬਾਦਸ਼ਾਹੀ, ਜਿਸ ਕੋਲ ਬੇਅੰਤ ਸਾਮਾਨ-ਜੰਗਾਂ ਵਿੱਚ ਲੜਨ ਵਾਸਤੇ, ਤੇ ਪੰਥ ਤੇ ਮਰ ਮਿਟਣ ਵਾਲੇ ਯੋਧੇ। ਉਹ ਯੋਧੇ ਜੋ ਕਿਸੇ ਨੂੰ ਘੜੀਆਂ ਪਲਾਂ ਵਿੱਚ ਰਾਖ ਦੇ ਹਵਾਲੇ ਕਰ ਦਿੰਦੇ ਸਨ। ਉਹਨਾਂ ਦਾ ਦਿਨਾਂ ਵਿੱਚ ਗ਼ੁਲਾਮ ਹੋ ਜਾਣਾ, ਇਹ ਗੱਲ ਹਜ਼ਮ ਹੋਣ ਵਾਲੀ ਨਹੀਂ ਸੀ। ਇਹ ਕਰਾਮਾਤ ਹੀ ਸੀ। ਸਿੱਖ ਰਾਜ ਵਿੱਚ ਮੱਚੀ ਸਾਰੀ ਤਬਾਹੀ ਦਾ ਮੁੱਢ ਬੰਨ੍ਹਣ ਵਾਲੇ ਤੇ ਅੰਤ ਤੱਕ ਇਸ ਨੂੰ ਖ਼ਤਮ ਕਰਨ ਵਾਲੇ ਜੰਮੂ ਦੇ ਡੋਗਰੇ, ਰਾਜਾ ਧਿਆਨ ਸਿੰਘ ਤੇ ਰਾਜਾ ਗੁਲਾਬ ਸਿੰਘ ਸਨ। ਉਹਨਾਂ ਦੇ ਨਾਲ-ਨਾਲ ਸਰਦਾਰਾਂ ਵਿੱਚੋਂ, ਸ੍ਰ. ਲਾਲ ਸਿੰਘ, ਸ੍ਰ. ਤੇਜ ਸਿੰਘ, ਸ੍ਰ. ਹੀਰਾ ਸਿੰਘ, ਸ੍ਰ. ਲਹਿਣਾ ਸਿੰਘ, ਸ੍ਰ. ਅਜੀਤ ਸਿੰਘ, ਮਹਾਰਾਣੀ ਜਿੰਦ ਕੌਰ ਦਾ ਭਰਾ ਸ੍ਰ. ਜਵਾਹਰ ਸਿੰਘ ਆਦਿ, ਯੂਰਪੀਅਨ ਅਫਸਰ ਜੋ ਕਿ ਫੌਜ ਅਤੇ ਦਰਬਾਰ ਵਿੱਚ ਸ਼ਾਮਲ ਸਨ। ਅੰਗਰੇਜ਼ ਸਰਕਾਰ ਦੇ ਕਈ ਜਾਸੂਸ ਇਸ ਵਿੱਚ ਸ਼ਾਮਲ ਸਨ, ਜਿਵੇਂ ਡਾਕਟਰ ਜਿਸ ਨੇ ਮਹਾਰਾਜਾ ਰਣਜੀਤ ਸਿੰਘ ਦਾ ਇਲਾਜ ਕੀਤਾ ਸੀ।

ਸਿੱਖ ਸਰਦਾਰਾਂ ਦੀ ਆਪਸੀ ਲੜਾਈ, ਦੌਲਤ ਅਤੇ ਰਾਜ ਕਰਨ ਦਾ ਲਾਲਚ ਹੀ ਸਿੱਖ ਰਾਜ ਨੂੰ ਲੈ ਬੈਠਾ। ਫੌਜ ਦਾ ਆਪ ਮੁਹਾਰਾਪਣ, ਕਿਸੇ ਦੀ ਪਰਵਾਹ ਨਾ ਕਰਨੀ, ਜਲਦੀ ਹੀ ਕਿਸੇ ਦੀ ਗੱਲ ਤੇ ਯਕੀਨ ਕਰ ਲੈਣ ਦੀ ਆਦਤ ਨੇ ਹੀ ਸਰਦਾਰਾਂ ਦੇ ਕਤਲ ਤੇ ਅੰਗਰੇਜ਼ਾਂ ਹੱਥੋਂ ਜੰਗ ਵਿੱਚ ਹਾਰ ਤੋਂ ਬਾਅਦ ਸਿੱਖ ਰਾਜ ਦਾ ਸਿੱਖਾਂ ਦੇ ਹੱਥੋਂ ਨਿੱਕਲਣ ਨੂੰ ਸੌਖਾ ਕਰ ਦਿੱਤਾ। ਇਸ ਵਿਸ਼ੇ ਨੂੰ ਹੀ ਅਸੀਂ ਇਸ ਪਰਚੇ ਦਾ ਵਿਸ਼ਾ ਬਣਾਇਆ ਹੈ।

ਮਹਾਰਾਜੇ ਨੇ ਆਪਣੀ ਬੀਮਾਰੀ ਨੂੰ ਵੇਖਦੇ ਹੋਏ ਮਹਾਰਾਜਾ ਖੜਕ ਸਿੰਘ ਨੂੰ ਆਪਣੇ ਸਾਹਮਣੇ ਲਿਆਉਣ ਵਾਸਤੇ ਬੁਲਾਵਾ ਭੇਜਿਆ ਤੇ ਹੱਥੀਂ ਉਸ ਨੂੰ ਰਾਜ ਤਿਲਕ ਲਾ ਕੇ ਉਹਦੀ ਬਾਂਹ ਰਾਜਾ ਧਿਆਨ ਸਿੰਘ ਦੇ ਹੱਥ ਫੜਾ ਦਿੱਤੀ। ਸਭਨਾਂ ਦੇ ਸਾਹਮਣੇ ਰਾਜਾ ਧਿਆਨ ਸਿੰਘ ਨੂੰ ਮਹਾਰਾਜਾ ਖੜਕ ਸਿੰਘ ਦਾ ਵਜ਼ੀਰ ਥਾਪਿਆ। ਮਹਾਰਾਜਾ ਰਣਜੀਤ ਸਿੰਘ ਦੀ ਬੀਮਾਰੀ ਪੈਰੋ-ਪੈਰ ਵੱਧਦੀ ਗਈ। ਕਈ ਮਹੀਨੇ ਬੇਹੋਸ਼ੀ ਦੀ ਹਾਲਤ ਵਿੱਚ ਗੁਜ਼ਰ ਗਏ ਤੇ ਅੰਤ ਸਮਾਂ ਆ ਗਿਆ। ਮਹਾਰਾਜਾ ਅਕਾਲ ਚਲਾਣਾ ਕਰ ਗਿਆ।

ਰਾਜਾ ਧਿਆਨ ਸਿੰਘ ਤੇ ਉਸਦਾ ਭਰਾ ਦੌਲਤ ਤੇ ਤਾਕਤ ਇਕੱਠੀ ਕਰਨ ਲੱਗੇ ਹੋਏ ਸਨ। ਉਹਨਾਂ ਦੀ ਚਾਲ ਖ਼ੁਦ-ਮੁਖ਼ਤਿਆਰ ਹੋਣ ਦੀ ਸੀ। ਆਪਸ ਵਿੱਚ ਦੋਹਾਂ ਨੇ ਸਿੱਖ ਰਾਜ ਨੂੰ ਵੰਡ ਲਿਆ। ਗੁਲਾਬ ਸਿੰਘ ਜੰਮੂ ਕਸ਼ਮੀਰ ਦੇ ਉੱਤਰ-ਪੂਰਬੀ ਹਿੱਸੇ ਸਾਂਭ ਲਵੇ ਤੇ ਧਿਆਨ ਸਿੰਘ ਲਾਹੌਰ ਦੀ ਬਾਦਸ਼ਾਹਤ ਲੈ

* ਲੈਕਚਰਾਰ, ਸਿੱਖ ਧਰਮ ਅਧਿਐਨ, ਪੱਤਰ ਵਿਹਾਰ ਕੋਰਸ, ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

ਕੇ ਬਾਕੀ ਪੰਜਾਬ ਉੱਤੇ ਰਾਜ ਕਰੇ। ਪਰ ਇਸ ਲਈ ਜ਼ਰੂਰੀ ਸੀ ਕਿ ਸ਼ੇਰੇ ਪੰਜਾਬ ਦੇ ਘਰਾਣੇ ਦੇ ਚੰਗੇ-ਚੰਗੇ ਬੰਦਿਆਂ ਨੂੰ ਖ਼ਤਮ ਕੀਤਾ ਜਾਵੇ। ਇਸ ਕੰਮ ਵਾਸਤੇ ਧਿਆਨ ਸਿੰਘ ਨੇ ਬੜੀਆਂ ਡੂੰਘੀਆਂ ਚਾਲਾਂ ਚੱਲੀਆਂ ਸਨ।

ਧਿਆਨ ਸਿੰਘ ਨੇ ਮਹਾਰਾਜਾ ਖੜਕ ਸਿੰਘ ਵਿਰੁੱਧ ਆਪਣੀਆਂ ਚਾਲਾਂ ਖੇਡਣੀਆਂ ਸ਼ੁਰੂ ਕਰ ਦਿੱਤੀਆਂ। ਮਹਾਰਾਜਾ ਖੜਕ ਸਿੰਘ ਨੂੰ ਇਸ ਦੀ ਭਿਣਕ ਪਈ ਤੇ ਉਸ ਨੇ ਧਿਆਨ ਸਿੰਘ ਤੇ ਕੁਝ ਪਾਬੰਦੀਆਂ ਲਾ ਕੇ ਸ੍ਰ. ਚੇਤ ਸਿੰਘ ਨੂੰ ਆਪਣਾ ਸਲਾਹਕਾਰ ਬਣਾ ਲਿਆ। ਧਿਆਨ ਸਿੰਘ ਨੇ ਖਾਲਸਾ ਫ਼ੌਜਾਂ ਵਿੱਚ ਕਹਿਣਾ ਸ਼ੁਰੂ ਕਰ ਦਿੱਤਾ ਕਿ ਸ੍ਰ. ਚੇਤ ਸਿੰਘ ਅੰਗਰੇਜ਼ਾਂ ਦਾ ਮਿੱਤਰ ਹੈ ਤੇ ਉਸਦੀ ਸਲਾਹ ਨਾਲ ਖੜਕ ਸਿੰਘ ਪੰਜਾਬ ਅੰਗਰੇਜ਼ਾਂ ਦੇ ਹਵਾਲੇ ਕਰਨ ਵਾਸਤੇ ਤਿਆਰ ਹੋ ਗਿਆ ਹੈ। ਖ਼ਾਲਸਾ ਫ਼ੌਜਾਂ ਧਿਆਨ ਸਿੰਘ ਦੀਆਂ ਝੂਠੀਆਂ ਗੱਲਾਂ ਵਿੱਚ ਆ ਗਈਆਂ ਤੇ ਹੋਰ ਸਰਦਾਰ ਵੀ ਧਿਆਨ ਸਿੰਘ ਨੇ ਕਾਬੂ ਕਰ ਲਏ। ਕੰਵਰ ਨੌਨਿਹਾਲ ਸਿੰਘ ਤੇ ਕੰਵਰ ਦੀ ਮਾਤਾ ਚੰਦ ਕੌਰ ਵੀ ਮਹਾਰਾਜਾ ਖੜਕ ਸਿੰਘ ਦੇ ਵਿਰੁੱਧ ਹੋ ਗਏ। ਧਿਆਨ ਸਿੰਘ ਨੇ ਕੁਝ ਇਸ ਤਰ੍ਹਾਂ ਦੇ ਝੂਠੇ ਸਬੂਤ ਪੇਸ਼ ਕੀਤੇ ਕਿ ਸਾਰੇ ਉਸ ਤੇ ਵਿਸ਼ਵਾਸ ਕਰਨ ਲੱਗ ਗਏ ਤੇ ਮਹਾਰਾਜੇ ਨੂੰ ਗੱਦੀ ਤੋਂ ਲਾਹ ਕੇ ਉਸ ਦੇ ਪੁੱਤਰ ਕੰਵਰ ਨੌਨਿਹਾਲ ਸਿੰਘ ਨੂੰ ਗੱਦੀ ਤੇ ਬਿਠਾਉਣ ਦਾ ਫੈਸਲਾ ਕੀਤਾ। ਸ੍ਰ. ਚੇਤ ਸਿੰਘ ਦਾ ਕਤਲ ਹੋ ਗਿਆ ਤੇ ਕੰਵਰ ਨੌਨਿਹਾਲ ਸਿੰਘ ਗੱਦੀ ਤੇ ਬੈਠ ਗਿਆ ਤੇ ਧਿਆਨ ਸਿੰਘ ਉਸ ਦਾ ਵਜ਼ੀਰ ਬਣ ਗਿਆ।

ਖੜਕ ਸਿੰਘ ਨੂੰ ਨਜ਼ਰ-ਬੰਦ ਕਰ ਦਿੱਤਾ ਗਿਆ ਤੇ ਕੈਦ ਵਿੱਚ ਜ਼ਹਿਰ ਦੇ ਕੇ ਖੜਕ ਸਿੰਘ ਨੂੰ ਹੌਲੀ-ਹੌਲੀ ਖ਼ਤਮ ਕਰਨਾ ਆਰੰਭ ਕਰ ਦਿੱਤਾ। ਮਹਾਰਾਜਾ ਨੌਨਿਹਾਲ ਸਿੰਘ ਇੱਕ ਸਮਝਦਾਰ ਰਾਜਾ ਸੀ। ਉਹ ਹੀ ਸੀ ਜੋ ਸ਼ੇਰੇ ਪੰਜਾਬ ਦੇ ਮਗਰੋਂ ਡੋਗਰਿਆਂ ਅਤੇ ਅੰਗਰੇਜ਼ਾਂ ਦੀਆਂ ਚਾਲਾਂ ਤੇ ਨੀਤੀਆਂ ਨੂੰ ਸਮਝਣ ਵਾਲਾ ਸੀ। ਉਸ ਨੇ ਛੇਤੀ ਹੀ ਜਾਣ ਲਿਆ ਕੇ ਡੋਗਰੇ ਪੰਜਾਬ ਵਾਸਤੇ ਹਾਨੀਕਾਰਕ ਹਨ, ਇਸ ਲਈ ਉਸ ਨੇ ਸਾਰਾ ਪ੍ਰਬੰਧ ਸਰਦਾਰਾਂ ਵਿੱਚ ਵੰਡ ਦਿੱਤਾ ਤੇ ਡੋਗਰਿਆਂ ਹੱਥੋਂ ਰਾਜ ਖੁੱਸਦਾ ਨਜ਼ਰ ਆਉਣ ਲੱਗ ਪਿਆ। ਖਾਣੇ ਵਿੱਚ ਥੋੜ੍ਹਾ-ਥੋੜ੍ਹਾ ਜ਼ਹਿਰ ਦੇਣ ਕਾਰਨ ਖੜਕ ਸਿੰਘ ਇੱਕ ਸਾਲ ਬਾਅਦ ਅਕਾਲ ਚਲਾਣਾ ਕਰ ਗਿਆ ਤੇ ਉਸ ਦੇ ਸੰਸਕਾਰ ਵਾਲੇ ਦਿਨ ਧਿਆਨ ਸਿੰਘ ਨੇ ਮਹਾਰਾਜਾ ਨੌਨਿਹਾਲ ਸਿੰਘ ਨੂੰ ਕਤਲ ਕਰਨ ਦੀ ਸਾਜਿਸ਼ ਘੜ ਦਿੱਤੀ ਤੇ ਧਿਆਨ ਸਿੰਘ ਆਪਣੀ ਇਸ ਸਾਜਿਸ਼ ਵਿੱਚ ਸਫ਼ਲ ਹੋ ਗਿਆ ਤੇ ਨੌਨਿਹਾਲ ਸਿੰਘ ਦਾ ਕਤਲ ਕਰ ਦਿੱਤਾ।

ਧਿਆਨ ਸਿੰਘ ਸੋਚਾਂ ਵਿੱਚ ਪੈ ਗਿਆ ਕਿ ਜੇਕਰ ਹੁਣ ਤਖ਼ਤ ਤੇ ਆਪਣੇ ਪੁੱਤਰ ਹੀਰਾ ਸਿੰਘ ਨੂੰ ਬਿਠਾਵਾਂ ਤਾਂ ਸ਼ੇਰੇ ਪੰਜਾਬ ਦੇ ਜੋ ਛੇ ਪੁੱਤਰ ਬਾਕੀ ਹਨ, ਉਹ ਸਾਨੂੰ ਰਾਜ ਨਹੀਂ ਕਰਨ ਦੇਣਗੇ। ਤਾਂ ਉਸ ਨੇ ਸੋਚਿਆ ਕਿ ਜਿਸ ਤਰ੍ਹਾਂ ਖੜਕ ਸਿੰਘ ਤੇ ਨੌਨਿਹਾਲ ਸਿੰਘ ਨੂੰ ਕਤਲ ਕੀਤਾ ਹੈ, ਇਵੇਂ ਹੀ ਬਾਕੀਆਂ ਨੂੰ ਵੀ ਕਤਲ ਕਰਕੇ, ਫਿਰ ਬੇਫ਼ਿਕਰ ਹੋ ਕੇ ਰਾਜ ਕਰਾਂਗੇ।

ਧਿਆਨ ਸਿੰਘ ਨੇ ਕੰਵਰ ਸ਼ੇਰ ਸਿੰਘ ਨੂੰ ਬੁਲਾਵਾ ਭੇਜਿਆ ਤੇ ਆਪਣੀਆਂ ਚਾਲਾਂ ਖੇਡ ਕੇ ਕੰਵਰ ਸ਼ੇਰ ਸਿੰਘ ਨੂੰ ਤਖ਼ਤ ਤੇ ਬਿਠਾ ਦਿੱਤਾ। ਮਹਾਰਾਜਾ ਸ਼ੇਰ ਸਿੰਘ ਦੇ ਤਖ਼ਤ ਤੇ ਬੈਠਣ ਤੱਕ ਖ਼ਜ਼ਾਨੇ ਵਿੱਚ ਕੋਹਿਨੂਰ ਤੋਂ ਬਿਨਾਂ ਗੁਲਾਬ ਸਿੰਘ ਨੇ ਕੁਝ ਨਹੀਂ ਛੱਡਿਆ ਸੀ। ਓਧਰ ਖ਼ਾਲਸਾ ਫ਼ੌਜ ਅਫ਼ਸਰਾਂ ਤੋਂ ਬੇਕਾਬੂ ਹੋ ਗਈ ਤੇ ਸਿੱਖ ਰਾਜ ਵਿੱਚ ਅਫਰਾ-ਤਫਰੀ ਦਾ ਮਾਹੌਲ ਪੈਦਾ ਹੋ ਗਿਆ। ਧਿਆਨ ਸਿੰਘ ਨੇ ਕੰਵਰ ਨੌਨਿਹਾਲ ਸਿੰਘ ਦੀ ਰਾਣੀ ਬੀਬੀ ਨਾਨਕੀ ਅਤੇ ਮਹਾਰਾਣੀ ਚੰਦ ਕੌਰ ਦਾ ਕਤਲ ਕਰਵਾ ਦਿੱਤਾ। ਧਿਆਨ ਸਿੰਘ ਅਤੇ ਸ਼ੇਰ ਸਿੰਘ ਸਰਦਾਰਾਂ ਨੂੰ ਆਪਣੇ ਆਪਣੇ ਵੱਲ ਕਰਨ ਲਈ ਜ਼ੋਰ ਲਾਉਣ ਲੱਗੇ। ਦੋਵੇਂ ਇੱਕ ਦੂਜੇ ਨੂੰ ਕਤਲ ਕਰਨ ਦੀਆਂ ਗੋਂਦਾਂ ਗੁੰਦਣ ਲੱਗੇ। ਹੋਰ ਸਰਦਾਰ ਵੀ ਦੋਵਾਂ ਨਾਲ ਨਿੱਜੀ ਰੰਜ਼ਿਸ਼ ਕਾਰਨ ਧਿਆਨ ਸਿੰਘ ਤੇ ਮਹਾਰਾਜਾ ਸ਼ੇਰ ਸਿੰਘ ਦੇ ਮਗਰ ਪੈ ਗਏ। ਸੰਧਾਵਾਲੀਏ ਸਰਦਾਰ ਲਹਿਣਾ ਸਿੰਘ ਤੇ ਅਜੀਤ ਸਿੰਘ ਨੇ ਮਿਲ ਕੇ ਮਹਾਰਾਜਾ ਸ਼ੇਰ ਸਿੰਘ ਦਾ ਕਤਲ ਕਰ ਦਿੱਤਾ। ਇਹ ਉਹੀ ਸਰਦਾਰ ਸਨ, ਜਿਨ੍ਹਾਂ ਨੂੰ ਧਿਆਨ ਸਿੰਘ ਦਾ ਮੁਕਾਬਲਾ ਕਰਨ ਲਈ ਮਹਾਰਾਜਾ ਸ਼ੇਰ ਸਿੰਘ ਨੇ ਰਿਹਾਅ ਕਰਕੇ ਜਗੀਰਾਂ ਵੀ ਵਾਪਸ ਦੇ ਦਿੱਤੀਆਂ ਸਨ। ਲਹਿਣਾ ਸਿੰਘ ਨੇ ਇਸ ਤੋਂ ਬਾਅਦ ਮਹਾਰਾਜਾ ਸ਼ੇਰ ਸਿੰਘ ਦੇ ਲੜਕੇ

ਟਿੱਕਾ ਪ੍ਰਤਾਪ ਸਿੰਘ ਦਾ ਵੀ ਕਤਲ ਕਰ ਦਿੱਤਾ ਤੇ ਕਿਲ੍ਹੇ ਵਿੱਚ ਦਾਖ਼ਲ ਹੋ ਗਿਆ। ਧਿਆਨ ਸਿੰਘ ਵੀ ਸੰਧਾਵਾਲੀਏ ਸਰਦਾਰਾਂ ਦੇ ਹੱਥ ਲੱਗ ਗਿਆ ਤੇ ਉਹਨਾਂ ਨੇ ਧਿਆਨ ਸਿੰਘ ਨੂੰ ਵੀ ਕਤਲ ਕਰ ਦਿੱਤਾ।

ਧਿਆਨ ਸਿੰਘ, ਜੋ ਸਾਰਿਆਂ ਨੂੰ ਮਾਰ-ਮੁਕਾਉਣ ਤੋਂ ਬਾਅਦ ਬਾਦਸ਼ਾਹ ਬਣਨਾ ਚਾਹੁੰਦਾ ਸੀ, ਸੰਧਾਵਾਲੀਏ ਸਰਦਾਰਾਂ ਨੇ ਉਸ ਨੂੰ ਵੀ ਚਲਦਾ ਕਰ ਦਿੱਤਾ। ਮਹਾਰਾਜਾ ਸ਼ੇਰ ਸਿੰਘ ਦੇ ਕਤਲ ਤੋਂ ਬਾਅਦ ਸ਼ੇਰੇ ਪੰਜਾਬ ਦੇ ਸਭ ਤੋਂ ਛੋਟੇ ਪੁੱਤਰ ਟਿੱਕਾ ਦਲੀਪ ਸਿੰਘ ਦਾ ਰਾਜ ਤਿਲਕ ਧਿਆਨ ਸਿੰਘ ਦੇ ਖ਼ੂਨ ਨਾਲ ਕੀਤਾ ਗਿਆ। ਰਾਜ ਤਿਲਕ ਦੇ ਸਮੇਂ ਕੰਵਰ ਦਲੀਪ ਸਿੰਘ ਦੀ ਉਮਰ 5 ਸਾਲ ਦੀ ਸੀ। ਕੰਵਰ ਦਲੀਪ ਸਿੰਘ ਸ਼ੇਰੇ ਪੰਜਾਬ ਦੀ ਸਭ ਤੋਂ ਛੋਟੀ ਮਹਾਰਾਣੀ ਜਿੰਦ ਕੌਰ ਦਾਂ ਪੁੱਤਰ ਸੀ। ਸ੍ਰ. ਲਹਿਣਾ ਸਿੰਘ ਨੇ ਵਜ਼ੀਰ ਦਾ ਅਹੁਦਾ ਸਾਂਭ ਲਿਆ। ਸੰਧਾਵਾਲੀਆਂ ਦੀ ਸਲਾਹ ਸੀ ਕਿ ਸ੍ਰ. ਹੀਰਾ ਸਿੰਘ ਤੇ ਸ੍ਰ: ਸੁਚੇਤ ਸਿੰਘ ਨੂੰ ਵੀ ਧਿਆਨ ਸਿੰਘ ਵਾਂਗ ਬਿਲੇ ਲਾ ਦਿੱਤਾ ਜਾਵੇ। ਪਰ ਉਹਨਾਂ ਦੀ ਚਾਲ ਨੇਪਰੇ ਨਾ ਚੜ੍ਹੀ। ਸ੍ਰ. ਹੀਰਾ ਸਿੰਘ ਨੇ ਖ਼ਾਲਸਾ ਫ਼ੌਜ ਨੂੰ ਸ੍ਰ. ਲਹਿਣਾ ਸਿੰਘ ਤੇ ਸ੍ਰ. ਅਜੀਤ ਸਿੰਘ ਦੇ ਅੰਗਰੇਜ਼ ਨਾਲ ਮਿਲ ਕੇ ਸਿੱਖ ਰਾਜ ਤੇ ਕਬਜ਼ਾ ਕਰਨ ਦੀ ਨੀਤੀ ਬਾਰੇ ਦੱਸਿਆ। ਉਸ ਨੇ ਫ਼ੌਜਾਂ ਨੂੰ ਲਾਲਚ ਦਿੱਤਾ ਤੇ ਫ਼ੌਜਾਂ ਨੇ ਸ੍ਰ. ਹੀਰਾ ਸਿੰਘ ਦੀ ਗੱਲ ਮੰਨ ਕੇ ਕਿਲ੍ਹੇ ਤੇ ਹਮਲਾ ਕਰ ਦਿੱਤਾ ਤੇ ਸ੍ਰ. ਲਹਿਣਾ ਸਿੰਘ ਮਾਰਿਆ ਗਿਆ ਤੇ ਉਸ ਤੋਂ ਬਾਅਦ ਸ੍ਰ. ਅਜੀਤ ਸਿੰਘ ਵੀ ਮਾਰਿਆ ਗਿਆ।

ਸ੍ਰ. ਹੀਰਾ ਸਿੰਘ ਮਹਾਰਾਜਾ ਦਲੀਪ ਸਿੰਘ ਨੂੰ ਤਖ਼ਤ ਤੇ ਬਿਠਾ ਕੇ ਆਪ ਵਜ਼ੀਰ ਬਣ ਬੈਠਾ ਤੇ ਚੁਣ-ਚੁਣ ਕੇ ਆਪਣੇ ਦੁਸ਼ਮਣ ਸਰਦਾਰਾਂ ਅਤੇ ਦਰਬਾਰੀਆਂ ਨੂੰ ਮਾਰਨਾ ਸ਼ੁਰੂ ਕਰ ਦਿੱਤਾ। ਗਿਆਨੀ ਗੁਰਮੁਖ ਸਿੰਘ ਤੇ ਮਿਸਰ ਬੇਲੀ ਰਾਮ ਕਤਲ ਕੀਤੇ ਗਏ। ਖ਼ਾਲਸਾ ਫ਼ੌਜ ਅੰਗਰੇਜ਼ਾਂ ਦੇ ਬਹੁਤ ਹੀ ਖ਼ਿਲਾਫ਼ ਸੀ ਤਾਂ ਹੀ ਸਰਦਾਰਾਂ ਵੱਲੋਂ ਚੱਲੀਆਂ ਚਾਲਾਂ ਕਾਰਨ ਹਰ ਕੋਈ ਸਰਦਾਰ ਸਿੱਖ ਰਾਜ ਨੂੰ ਅੰਗਰੇਜ਼ਾਂ ਕੋਲ ਵੇਚਣ ਦੀ ਸਾਜਿਸ਼ ਨਾਲ ਜੁੜ ਜਾਂਦਾ। ਪਰ ਖ਼ਾਲਸਾ ਫ਼ੌਜ ਦਾ ਸ਼ੱਕ ਦਿਨੋਂ ਦਿਨ ਵੱਧਦਾ ਜਾ ਰਿਹਾ ਸੀ ਕਿ ਅੰਗਰੇਜ਼ ਕਿਸੇ ਨਾ ਕਿਸੇ ਦਿਨ ਪੰਜਾਬ ਉੱਤੇ ਆ ਪੈਣਗੇ। ਜਿਸ ਆਦਮੀ ਉੱਤੇ ਅੰਗਰੇਜ਼ਾਂ ਦਾ ਮਿੱਤਰ ਹੋਣ ਦਾ ਸ਼ੱਕ ਪੈਂਦਾ, ਉਹ ਫ਼ੌਜਾਂ ਦੇ ਗੁੱਸੇ ਦਾ ਸ਼ਿਕਾਰ ਹੋ ਜਾਂਦਾ। ਇਸੇ ਤਰ੍ਹਾਂ ਸਿੱਖ ਸਰਦਾਰਾਂ ਵਿੱਚ ਆਪਸੀ ਸਾਜਿਸ਼ਾਂ ਦਾ ਦੌਰ ਚੱਲਦਾ ਰਿਹਾ ਤੇ ਵਾਰੀ ਵਾਰੀ ਸਾਰੇ ਸਰਦਾਰ ਕਤਲ ਹੁੰਦੇ ਗਏ। ਸ੍ਰ. ਸੁਚੇਤ ਸਿੰਘ, ਸ੍ਰ. ਗੁਲਾਬ ਸਿੰਘ ਕਲਕੱਤੀਆ, ਬਾਬਾ ਬੀਰ ਸਿੰਘ ਨੌਰੰਗਾਬਾਦੀ, ਕੰਵਰ ਕਸ਼ਮੀਰਾ ਸਿੰਘ, ਸ੍ਰ. ਹੀਰਾ ਸਿੰਘ ਆਦਿ ਕਤਲ ਹੋ ਗਏ। ਮਹਾਰਾਣੀ ਜਿੰਦਾਂ ਦਾ ਭਰਾ ਸ੍ਰ. ਜਵਾਹਰ ਸਿੰਘ ਵਜ਼ੀਰ ਬਣ ਗਿਆ। ਕੰਵਰ ਪਸ਼ੌਰਾ ਸਿੰਘ ਦਾ ਕਤਲ ਹੋ ਗਿਆ ਪਰ ਫਿਰ ਵੀ ਸਿੱਖ ਰਾਜ ਵਿੱਚ ਕਤਲਾਂ ਦਾ ਦੌਰ ਨਾ ਮੁੱਕਿਆ ਤੇ ਹੁਣ ਵਜ਼ੀਰ ਜਵਾਹਰ ਸਿੰਘ ਦਾ ਵੀ ਕਤਲ ਹੋ ਗਿਆ ਤੇ ਰਾਜ ਦੇ ਸਰਦਾਰਾਂ ਵਿੱਚ ਇੰਨਾ ਡਰ ਬੈਠ ਗਿਆ ਕਿ ਕੋਈ ਵੀ ਸਰਦਾਰ ਨਾ ਤਾਂ ਵਜ਼ੀਰ ਬਣਨ ਨੂੰ ਤਿਆਰ ਸੀ ਤੇ ਨਾ ਹੀ ਸੈਨਾਪਤੀ। ਗੁਲਾਬ ਸਿੰਘ ਡੋਗਰੇ ਨੇ ਵਜ਼ੀਰ ਬਣਨ ਤੋਂ ਨਾਂਹ ਕਰ ਦਿੱਤੀ ਤੇ ਅਖੀਰ ਸਾਰੇ ਰਾਜ ਦਾ ਪ੍ਰਬੰਧ ਮਹਾਰਾਣੀ ਜਿੰਦਾਂ ਨੇ ਆਪਣੇ ਹੱਥ ਵਿੱਚ ਲੈ ਲਿਆ। ਦੂਜੇ ਪਾਸੇ ਜਦੋਂ ਸਿੱਖਾਂ ਤੇ ਅੰਗਰੇਜ਼ਾਂ ਦੀ ਲੜਾਈ ਹੋਣੀ ਤੈਅ ਹੋ ਗਈ। ਇਸ ਨੂੰ ਵੇਖਦੇ ਹੋਏ ਰਾਜ ਦਾ ਵਜ਼ੀਰ ਸ੍ਰ. ਲਾਲ ਸਿੰਘ ਨੂੰ ਚੁਣਿਆ ਗਿਆ ਤੇ ਸ੍ਰ. ਤੇਜ ਸਿੰਘ ਨੂੰ ਸੈਨਾਪਤੀ ਬਣਾਇਆ ਗਿਆ।

ਸਤਲੁਜ ਦੇ ਕੰਢੇ ਉੱਤੇ ਅੰਗਰੇਜ਼ਾਂ ਤੇ ਸਿੱਖਾਂ ਦੀ ਲੜਾਈ ਦਾ ਐਲਾਨ ਹੋ ਗਿਆ। ਅੰਦਰਖਾਤੇ ਅੰਗਰੇਜ਼ ਸਰਕਾਰ ਨੇ ਸਿੱਖ ਰਾਜ ਦੇ ਸਾਰੇ ਭੇਦ ਜਾਣ ਲਏ ਸੀ ਕਿਉਂਕਿ ਉਹ ਸ਼ੇਰੇ ਪੰਜਾਬ ਦੇ ਅਕਾਲ ਚਲਾਣੇ ਤੋਂ ਬਾਅਦ ਲਗਾਤਾਰ ਸਿੱਖ ਰਾਜ ਵਿੱਚ ਦਖ਼ਲ-ਅੰਦਾਜੀ ਕਰਦੀ ਆ ਰਹੀ ਸੀ। ਪਰ ਉਹਨਾਂ ਦਾ ਸਿੱਖਾਂ ਤੇ ਹਮਲਾ ਕਰਨ ਦਾ ਹੌਂਸਲਾ ਨਹੀਂ ਪੈਂਦਾ ਸੀ। ਸਿੱਖ ਰਾਜ ਵਿੱਚ ਨਾਂ-ਮਾਤਰ ਸਰਦਾਰੀ ਰਹਿਣ ਕਾਰਨ ਸਾਰਾ ਰਾਜ ਪਾਟ ਗਿਆ ਸੀ। ਅੰਗਰੇਜ਼ ਸਰਕਾਰ ਵੀ ਭਾਵੇਂ ਇਹ ਜੰਗ ਲੜਨ ਦੀ ਹਿੰਮਤ ਨਹੀਂ ਜੁਟਾ ਪਾ ਰਹੀ ਸੀ, ਪਰ ਫਿਰ ਵੀ ਉਸ ਨੂੰ ਜੰਗ ਲੜਨੀ ਪਈ। ਸਿੱਖ ਸਿਪਾਹੀਆਂ ਦੇ ਦਿਲਾਂ ਵਿੱਚ ਅੱਗ ਬਲ ਰਹੀ ਸੀ ਅਤੇ ਉਹ ਲੜਾਈ ਤੋਂ ਰੋਕੇ ਨਹੀਂ ਜਾ ਸਕਦੇ ਸਨ, ਕਿਉਂਕਿ ਅੰਗਰੇਜ਼ ਕਰਮਚਾਰੀਆਂ ਨੇ ਉਹਨਾਂ ਨੂੰ ਲੜਨ ਵਾਸਤੇ ਮਜ਼ਬੂਰ ਕਰ ਦਿੱਤਾ ਸੀ। ਜੇ ਰਾਣੀ ਜਿੰਦ ਕੌਰ, ਜਾਂ ਹੋਰ ਕੋਈ ਸਰਦਾਰ ਫ਼ੌਜ

ਨੂੰ ਰੋਕਣਾ ਵੀ ਚਾਹੁੰਦੇ ਤਾਂ ਵੀ ਉਹ ਨਾ ਰੁਕਦੀ। ਅਸਲ ਵਿੱਚ ਇਹ ਲੜਾਈ ਸਾਰੇ ਲਾਹੌਰ ਦਰਬਾਰ ਨੇ ਨਹੀਂ ਸਗੋਂ ਆਪ-ਮੁਹਾਰੀ ਫ਼ੌਜ ਤੇ ਕੁਝ ਖ਼ੁਦਗ਼ਰਜ਼ ਸਰਦਾਰਾਂ ਨੇ ਛੇੜੀ ਸੀ। ਇਸ ਬਾਰੇ ਕਈ ਇਤਿਹਾਸਕਾਰ ਜਿਵੇਂ - ਕਨਿੰਘਮ, ਚਾਰਲਸ ਗਫ਼, ਮੇਕਗ੍ਰੇਗਰ ਆਦਿ ਇਹ ਲਿਖਦੇ ਹਨ ਕਿ ਅੰਗਰੇਜ਼ਾਂ ਨਾਲ ਲੜਾਈ ਦਾ ਕਾਰਨ ਫ਼ੌਜ ਦਾ ਆਪ-ਮੁਹਾਰਾਪਣ ਹੀ ਸੀ।

ਇਹਨਾਂ ਗੱਲਾਂ ਤੋਂ ਸਾਫ਼ ਪ੍ਰਗਟ ਹੋ ਜਾਂਦਾ ਹੈ ਕਿ ਲੜਾਈ ਕਰਾਉਣ ਵਾਲੇ ਮਹਾਰਾਣੀ ਜਿੰਦ ਕੌਰ ਜਾਂ ਮਹਾਰਾਜਾ ਦਲੀਪ ਸਿੰਘ ਨਹੀਂ ਸਨ ਸਗੋਂ ਕੁਝ ਖ਼ੁਦਗ਼ਰਜ਼ ਸਰਦਾਰ ਸਨ, ਜੋ ਅੰਦਰੋਂ ਅੰਦਰੀਂ ਅੰਗਰੇਜ਼ਾਂ ਨਾਲ ਮਿਲੇ ਹੋਏ ਸਨ। ਉਹ ਖਾਲਸਾ ਫ਼ੌਜ ਨੂੰ ਤਬਾਹ ਕਰਵਾ ਕੇ ਆਪ ਆਪਣੀ ਮਰਜ਼ੀ ਦਾ ਰਾਜ ਕਰਨਾ ਚਾਹੁੰਦੇ ਸਨ। ਸੋ ਲੜਾਈ ਛਿੜ ਪਈ, ਸ੍ਰ. ਲਾਲ ਸਿੰਘ ਤੇ ਸ੍ਰ. ਤੇਜ ਸਿੰਘ ਪਹਿਲਾਂ ਹੀ ਅੰਗਰੇਜ਼ਾਂ ਪਾਸ ਵਿਕੇ ਹੋਏ ਸੀ। 18 ਦਸੰਬਰ 1845 ਈ. ਨੂੰ ਲੜਾਈ ਸ਼ੁਰੂ ਹੋ ਗਈ। ਸਿੱਖਾਂ ਕੋਲ ਅੰਗਰੇਜ਼ਾਂ ਦੇ ਮੁਕਾਬਲੇ ਬਹੁਤ ਜ਼ਿਆਦਾ ਬਾਹੂ-ਬਲ ਸੀ। ਫੇਰੂ ਸ਼ਹਿਰ ਦੀ ਲੜਾਈ ਦਾ ਦੌਰ 4-5 ਦਿਨ ਤੱਕ ਚੱਲਦਾ ਗਿਆ। ਪਰ ਅਖੀਰ ਸਿੱਖਾਂ ਦੇ ਲੀਡਰਾਂ ਦੀ ਗਦਾਰੀ ਸਦਕਾ, ਅੰਗਰੇਜ਼ਾਂ ਨੇ ਫੇਰੂ ਸ਼ਹਿਰ ਦੀ ਲੜਾਈ ਜਿੱਤ ਲਈ। ਜਨਰਲ ਗਾਰਡਨ ਲਿਖਦਾ ਹੈ, "ਫੇਰੂ ਸ਼ਹਿਰ ਦੀ ਲੜਾਈ ਬੜੀਆਂ-ਬੜੀਆਂ ਲੜਾਈਆਂ ਵਿੱਚੋਂ ਇੱਕ ਸੀ। ਅੰਗਰੇਜ਼ਾਂ ਨੇ ਜਿੰਨੀਆਂ ਲੜਾਈਆਂ ਹਿੰਦੁਸਤਾਨ ਵਿੱਚ ਲੜੀਆਂ, ਉਹਨਾਂ ਸਾਰੀਆਂ ਨਾਲੋਂ ਇਹ ਸਖ਼ਤ ਲੜੀ ਗਈ ਸੀ। ਕਿਹਾ ਜਾਂਦਾ ਹੈ ਕਿ ਸਿੱਖਾਂ ਨੇ ਸਾਡੀ (ਅੰਗਰੇਜ਼) ਹਕੂਮਤ ਨੂੰ ਜੜ੍ਹਾਂ ਤੱਕ ਹਿਲਾ ਦਿੱਤਾ ਸੀ। ਮੁਦਕੀ ਅਤੇ ਸਭਰਾਵਾਂ ਦੀਆਂ ਲੜਾਈਆਂ ਵੀ ਸਿੱਖ ਜਿੱਤਦੇ-ਜਿੱਤਦੇ ਹਾਰ ਗਏ। ਇਹਨਾਂ ਦਾ ਕਾਰਨ ਵੀ ਸਿੱਖ ਸਰਦਾਰਾਂ ਦੀ ਗਦਾਰੀ ਹੀ ਸੀ।"

ਇਸ ਉਪਰੋਕਤ ਘਟਨਾਕ੍ਰਮ ਤੋਂ ਸਾਫ਼ ਜਾਹਿਰ ਹੁੰਦਾ ਹੈ ਕਿ ਸਿੱਖ ਰਾਜ ਕਿਵੇਂ ਗਿਆ? ਕਿਉਂ ਸ੍ਰ. ਲਾਲ ਸਿੰਘ, ਸ੍ਰ. ਤੇਜ ਸਿੰਘ ਆਦਿ ਦੇਸ਼ ਨਾਲ ਵਿਸ਼ਵਾਸ਼-ਘਾਤ ਕਰਨ ਵਾਸਤੇ ਤਿਆਰ ਹੋ ਗਏ? ਕਿਉਂ ਮਰ ਮਿਟਣ ਵਾਲੇ ਸਿਪਾਹੀਆਂ, ਮਜ਼ਬੂਤ ਤੋਂਪਾਂ ਤੇ ਪੱਕੇ ਨਿਸ਼ਾਨੇਬਾਜ਼ਾਂ, ਸੋਲੰਕਾਜ਼ਾਂ ਦੇ ਹੁੰਦਿਆਂ ਖ਼ਾਲਸਾ ਫ਼ੌਜ ਹਾਰ ਗਈ? ਇਸ ਦੇ ਕਈ ਕਾਰਨ ਹਨ। ਸਭ ਤੋਂ ਵੱਡਾ ਕਾਰਨ ਫ਼ੌਜ ਤੇ ਅਫ਼ਸਰਾਂ ਵਿੱਚ ਤਾਲਮੇਲ ਦੀ ਘਾਟ ਸੀ। ਦੋਵੇਂ ਧਿਰਾਂ ਆਪਸ ਵਿੱਚ ਬਹੁਤ ਦੂਰ ਹੋ ਗਈਆਂ ਸਨ ਤੇ ਆਪਣੇ ਵੱਖੋ-ਵੱਖ ਲਾਭ ਸੋਚਦੀਆਂ ਸਨ। ਫ਼ੌਜ ਰਾਜ ਪ੍ਰਬੰਧ ਵਿੱਚ ਆਪਣਾ ਦਬ-ਦਬਾ ਕਾਇਮ ਰੱਖਣ ਦੇ ਹੱਕ ਵਿੱਚ ਸੀ ਤੇ ਅਫ਼ਸਰ ਆਪ ਮੁਹਾਰੀ ਫ਼ੌਜ ਨੂੰ ਤਬਾਹ ਕਰਕੇ ਅੰਗਰੇਜ਼ ਸਰਕਾਰ ਦੀ ਮਦਦ ਨਾਲ ਆਪੋ-ਆਪਣੀ ਤਾਕਤ ਵਧਾਉਣਾ ਚਾਹੁੰਦੇ ਸਨ। ਦੋਵਾਂ ਧਿਰਾਂ ਦਾ ਨਿਸ਼ਾਨਾ ਵੱਖੋ-ਵੱਖ ਸੀ। ਸ੍ਰ. ਜਵਾਹਰ ਸਿੰਘ ਦਾ ਕਤਲ ਹੋਣ ਉਪਰੰਤ ਫ਼ੌਜਾਂ ਤੋਂ ਡਰਦਾ ਪੰਜਾਬ ਦਾ ਵਜ਼ੀਰ ਕੋਈ ਨਹੀਂ ਸੀ ਬਣਦਾ, ਕਿਉਂਕਿ ਫ਼ੌਜੀ ਅਫ਼ਸਰਾਂ ਦੇ ਇਸ਼ਾਰੇ ਨਾਲ ਕਈ ਮਹਾਰਾਜੇ, ਸਰਦਾਰ, ਵਜ਼ੀਰ ਤੇ ਸ਼ਾਹਿਜਾਦੇ ਗਦਾਰ ਕਹਿ ਕੇ ਫ਼ੌਜਾਂ ਨੇ ਮਾਰ ਦਿੱਤੇ ਸਨ। ਅੰਤ ਸ੍ਰ. ਲਾਲ ਸਿੰਘ ਤੇ ਸ੍ਰ. ਤੇਜ ਸਿੰਘ ਕ੍ਰਮਵਾਰ ਵਜ਼ੀਰ ਤੇ ਸੈਨਾਪਤੀ ਬਣੇ। ਉਹਨਾਂ ਦਾ ਮਕਸਦ ਖ਼ਾਲਸਾ ਫ਼ੌਜ ਨੂੰ ਅੰਗਰੇਜ਼ਾਂ ਨਾਲ ਲੜਾ ਕੇ ਤਬਾਹ ਕਰਾਉਣਾ ਹੀ ਸੀ।

ਇਸ ਤੋਂ ਛੁੱਟ ਹੋਰ ਵੀ ਕਾਰਨ ਹਨ, ਜਿਵੇਂ ਯੂਰਪੀਅਨ ਅਫ਼ਸਰਾਂ ਨੂੰ ਦਰਬਾਰ ਵਿੱਚ ਨੌਕਰ ਰੱਖਣਾ। ਕਿਉਂਕਿ ਉਹ ਸਿੱਖ ਹਕੂਮਤ ਦੇ ਭੇਦ ਅੰਗਰੇਜ਼ਾਂ ਪਾਸ ਪ੍ਰਗਟ ਕਰਦੇ ਸਨ ਜਾਂ ਜਿਹੜੇ ਯੂਰਪੀਅਨ ਅਫ਼ਸਰ ਖ਼ਾਲਸਾ ਫ਼ੌਜ ਵਿੱਚ ਸਨ, ਉਹ ਸਿੱਖਾਂ ਦੀ ਯੁੱਧ-ਨੀਤੀ ਤੋਂ ਜਾਣੂ ਹੋ ਚੁੱਕੇ ਸਨ ਤੇ ਉਹ ਲੜਾਈ ਵਿੱਚ ਉਹ ਕੁਝ ਹੀ ਕਰਦੇ ਜਿਸ ਤੋਂ ਅੰਗਰੇਜ਼ਾਂ ਨੂੰ ਲਾਭ ਤੇ ਸਿੱਖਾਂ ਨੂੰ ਨੁਕਸਾਨ ਹੋਵੇ।

ਇਸ ਤੋਂ ਬਾਅਦ ਅੰਗਰੇਜ਼ਾਂ ਅਤੇ ਸਿੱਖਾਂ ਦੀਆਂ ਹੋਰ ਕਈ ਲੜਾਈਆਂ ਹੋਈਆਂ। ਅੰਤ ਸਿੱਖ ਰਾਜ ਅੰਗਰੇਜ਼ਾਂ ਦੇ ਕਬਜ਼ੇ ਵਿੱਚ ਆ ਗਿਆ ਤੇ ਉਹਨਾਂ ਨੇ ਮਹਾਰਾਜਾ ਦਲੀਪ ਸਿੰਘ ਨੂੰ ਜਗੀਰ ਦੇ ਕੇ ਰਾਜ ਵਿੱਚੋਂ ਕੱਢ ਦਿੱਤਾ। ਸਿੱਖਾਂ ਵੱਲੋਂ ਭਵਿੱਖ ਵਿੱਚ ਚਲਾਏ ਗਏ ਸਾਰੇ ਮੋਰਚੇ ਅਤੇ ਧਾਰਮਿਕ ਲਹਿਰਾਂ ਨੂੰ ਅੰਗਰੇਜ਼ ਸਰਕਾਰ ਰਾਜ ਵਿਰੁੱਧ ਬਗ਼ਾਵਤ ਵਜੋਂ ਲੈਂਦੀ ਰਹੀ। ਅੰਗਰੇਜ਼ ਸਰਕਾਰ ਨੂੰ ਹਮੇਸ਼ਾਂ ਹੀ ਇਹ ਡਰ ਰਿਹਾ ਕਿ ਜੇਕਰ ਸਿੱਖਾਂ ਵਿੱਚ ਫੁੱਟ ਨਾ ਪਾਈ ਗਈ ਤਾਂ ਇਹ ਇੱਕ ਜੁੱਟ ਹੋ ਕੇ ਇਹ ਇੱਕ ਜੁੱਟ ਹੋ ਕੇ ਕਿਸੇ ਵੇਲੇ ਵੀ ਅੰਗਰੇਜ਼ ਸਰਕਾਰ ਲਈ ਖਤਰਾ ਸਾਬਤ ਹੋ ਸਕਦੇ ਹਨ। ਸਿੱਖਾਂ ਦੀ ਸੈਨਿਕ ਸ਼ਕਤੀ ਨੂੰ

ਖ਼ਤਮ ਕਰਨ ਲਈ ਹੀ ਸਿੱਖਾਂ ਨੂੰ ਅੰਗਰੇਜ਼ੀ ਫ਼ੌਜ ਵਿੱਚ ਭਰਤੀ ਕੀਤਾ ਗਿਆ ਤਾਂ ਜੋ ਅੰਗਰੇਜ਼ ਸਰਕਾਰ ਬਗ਼ਾਵਤ ਦੇ ਡਰ ਨੂੰ ਘੱਟ ਕਰ ਸਕੇ ਤੇ ਆਪਣੀ ਮਰਜ਼ੀ ਨਾਲ ਪੰਜਾਬ ਤੇ ਰਾਜ ਕਰ ਸਕੇ।

## ਹਵਾਲਾ ਪੁਸਤਕ ਸੂਚੀ


1. ਸੋਹਣ ਸਿੰਘ ਸੀਤਲ, *ਸਿੱਖ ਰਾਜ ਕਿਵੇਂ ਗਿਆ?*, ਸੀਤਲ ਪੁਸਤਕ ਭੰਡਾਰ, ਲੁਧਿਆਣਾ, 1944.
2. ਕਿਰਪਾਲ ਸਿੰਘ (ਸੰ.), *ਜ਼ਫਰਨਾਮਾ-ਇ-ਰਣਜੀਤ ਸਿੰਘ,* ਪੰਜਾਬੀ ਯੂਨੀਵਰਸਿਟੀ, ਪਟਿਆਲਾ, 1983.
3. ਫ਼ੌਜਾ ਸਿੰਘ (ਸੰ.), *ਗੁਲਸ਼ਨ-ਏ-ਪੰਜਾਬ,* ਪੰਜਾਬੀ ਯੂਨੀਵਰਸਿਟੀ, ਪਟਿਆਲਾ, 1974.
4. ਜੀਤ ਸਿੰਘ ਸੀਤਲ, *ਤਾਰੀਖ-ਇ-ਪੰਜਾਬ (ਕਨੱਈਆ ਲਾਲ)*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1968.
5. ਭਗਤ ਸਿੰਘ, *ਮਹਾਰਾਜਾ ਰਣਜੀਤ ਸਿੰਘ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2000.
6. ਗੰਡਾ ਸਿੰਘ, *ਪੰਜਾਬ ਉੱਤੇ ਅੰਗਰੇਜ਼ਾਂ ਦਾ ਕਬਜਾ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2000.
7. Major G.C. Smith, *A History of Reigning Family of Lahore,* 1847.
8. W.L.M. Gregor, *The History of the Sikhs,* 2 Volumes, M.D., 1946.
9. Gen. C. Gough & Arthur D. Innes, *The Sikhs and the Sikhs Wars,* M.A., 1847.
10. J. Malcolm, *Sketch of the Sikhs,* London, 1916.

# ਭਾਈ ਸੰਤੋਖ ਸਿੰਘ ਦਾ ਸਿੱਖ ਇਤਿਹਾਸਕਾਰਾਂ ਵਿੱਚ ਸਥਾਨ

*ਜਸਵਿੰਦਰ ਕੌਰ**

ਗੁਰਮੁਖੀ ਵਿੱਚ ਸਿੱਖ ਇਤਿਹਾਸਕਾਰੀ ਦੀ ਸ਼ੁਰੂਆਤ ਗੁਰੂ ਨਾਨਕ ਦੇਵ ਜੀ ਤੋਂ ਹੀ ਹੋ ਗਈ ਸੀ, ਜਦੋਂ ਉਨ੍ਹਾਂ ਨੇ ਆਪਣੀਆਂ ਉਦਾਸੀਆਂ (ਯਾਤਰਾਵਾਂ) ਦੌਰਾਨ ਸੰਪਰਕ ਵਿੱਚ ਆਏ ਆਪਣੇ ਹਰ ਸਮਕਾਲੀ ਦੀ ਜਾਣਕਾਰੀ ਆਪਣੀ ਬਾਣੀ ਵਿੱਚ ਦੇਣੀ ਸ਼ੁਰੂ ਕਰ ਦਿੱਤੀ ਸੀ। ਗੁਰੂ ਨਾਨਕ ਦੇਵ ਜੀ ਸਿੱਖ ਧਰਮ ਦੇ ਬਾਨੀ ਵੀ ਸਨ ਅਤੇ ਇੱਕ ਕ੍ਰਾਂਤੀਕਾਰੀ ਲਹਿਰ ਦੇ ਨੇਤਾ ਵੀ ਸਨ। ਕ੍ਰਾਂਤੀਕਾਰੀ ਲਹਿਰਾਂ ਦਾ ਸੰਘਰਸ਼ ਆਪਣੇ ਸਮੇਂ ਦੀਆਂ ਸਥਾਪਿਤ ਸੰਸਥਾਵਾਂ ਦੇ ਵਿਰੁੱਧ ਹੁੰਦਾ ਹੈ। ਗੁਰੂ ਨਾਨਕ ਦੇਵ ਜੀ ਦਾ ਸੰਘਰਸ਼ ਵੀ ਉਸ ਸਮੇਂ ਦੀ ਰਾਜਨੀਤਿਕ, ਸਮਾਜਿਕ, ਧਾਰਮਿਕ ਅਤੇ ਆਰਥਿਕ ਵਿਵਸਥਾ ਦੇ ਖਿਲਾਫ਼ ਸੀ। ਇਸ ਸੰਘਰਸ਼ ਦੌਰਾਨ ਵਿਚਰਦਿਆਂ ਗੁਰੂ ਨਾਨਕ ਦੇਵ ਜੀ ਨੇ ਨਵਾਂ ਸਿਧਾਂਤ ਵੀ ਦਿੱਤਾ ਅਤੇ ਨਵਾਂ ਫਲਸਫ਼ਾ ਵੀ ਪ੍ਰਚਾਰਿਆ। ਇਸੇ ਫਲਸਫ਼ੇ ਉੱਪਰ ਉਨ੍ਹਾਂ ਤੋਂ ਪਿੱਛੋਂ ਦੀ ਸਮੁੱਚੀ ਸਿੱਖ ਲਹਿਰ ਕੇਂਦਰਿਤ ਰਹੀ ਸੀ। ਇਸੇ ਸੰਘਰਸ਼ ਵਿੱਚ ਹੀ ਲੋਕ-ਬੋਲੀ ਪੰਜਾਬੀ ਇਸ ਕ੍ਰਾਂਤੀਕਾਰੀ ਲਹਿਰ ਦੀ ਬੋਲੀ ਬਣ ਕੇ ਸਾਹਮਣੇ ਆਈ ਅਤੇ ਇਸੇ ਸੰਘਰਸ਼ ਵਿੱਚ ਹੀ ਪੰਜਾਬੀ ਦੀ ਗੁਰਮੁਖੀ ਲਿੱਪੀ ਸਾਹਮਣੇ ਆਈ। ਗੁਰੂ ਨਾਨਕ ਦੇਵ ਜੀ ਤੇ ਬਾਕੀ ਨੌਂ ਗੁਰੂ ਸਾਹਿਬਾਨ ਨੇ ਪੰਜਾਬੀ ਬੋਲੀ ਵਿੱਚ ਤੇ ਗੁਰਮੁਖੀ ਲਿੱਪੀ ਵਿੱਚ ਹੀ ਲਿਖਿਆ ਅਤੇ ਪ੍ਰਚਾਰਿਆ। 1604 ਈ: ਵਿੱਚ ਗੁਰੂ ਅਰਜਨ ਦੇਵ ਜੀ ਵੱਲੋਂ *ਆਦਿ ਗੁਰੂ ਗ੍ਰੰਥ ਸਾਹਿਬ* ਦੀ ਸੰਪਾਦਨਾ ਕਰ ਦੇਣ ਨਾਲ ਪੰਜਾਬੀ ਬੋਲੀ ਤੇ ਗੁਰਮੁਖੀ ਵਿੱਚ ਬਾਕਾਇਦਗੀ ਨਾਲ ਲਿਖਿਆ ਜਾਣਾ ਸ਼ੁਰੂ ਹੋ ਗਿਆ ਸੀ। ਗੁਰੂ ਗੋਬਿੰਦ ਸਿੰਘ ਜੀ ਵੱਲੋਂ *ਬਚਿੱਤ੍ਰ ਨਾਟਕ* ਲਿਖੇ ਜਾਣ ਨਾਲ ਪੰਜਾਬੀ ਬੋਲੀ ਵਿੱਚ ਆਪਣੇ ਇਤਿਹਾਸ ਨੂੰ ਲਿਖਣ ਦੀ ਪ੍ਰੰਪਰਾ ਵੀ ਸ਼ੁਰੂ ਹੋ ਗਈ ਸੀ। *ਭਾਈ ਗੁਰਦਾਸ ਦੀਆਂ ਵਾਰਾਂ*, ਗੁਰੂ ਸਾਹਿਬਾਨ ਦੇ ਹੁਕਮਨਾਮੇ, ਜ਼ਫ਼ਰਨਾਮਾ, ਕਵੀ ਸੈਨਾਪਤਿ ਦੀ *ਸ੍ਰੀ ਗੁਰ ਸੋਭਾ* ਸਿੱਖ ਇਤਿਹਾਸਕਾਰੀ ਦਾ ਮੁੱਢਲਾ ਰੂਪ ਹਨ। ਇਸ ਤੋਂ ਬਾਅਦ ਪੰਜਾਬੀ ਅਤੇ ਗੁਰਮੁਖੀ ਲਿੱਪੀ ਵਿੱਚ ਅਨੇਕਾਂ ਲਿਖਤਾਂ ਸਾਡੇ ਸਾਹਮਣੇ ਆਉਂਦੀਆਂ ਹਨ ਜਿਨ੍ਹਾਂ ਵਿੱਚ ਸਿੱਖ ਲਹਿਰ ਦਾ ਇਤਿਹਾਸ ਕਿਸੇ ਨਾ ਕਿਸੇ ਰੂਪ ਵਿੱਚ ਲਿਖਿਆ ਗਿਆ ਹੈ। *ਗੁਰੂ ਬਿਲਾਸ ਪਾ: 6ਵੀਂ (1718)*; ਕੇਸਰ ਸਿੰਘ ਛਿੱਬਰ ਦਾ *ਬੰਸਾਵਲੀਨਾਮਾ (1769)*; ਸਰੂਪ ਦਾਸ ਭੱਲਾ ਦਾ *ਮਹਿਮਾ ਪ੍ਰਕਾਸ਼ (1776)*; ਭਾਈ ਸੁੱਖਾ ਸਿੰਘ ਦੀ *ਗੁਰ ਬਿਲਾਸ ਪਾ: 10ਵੀਂ* (1797); ਵੀਰ ਸਿੰਘ ਬਲ ਦੀ *ਗੁਰਕੀਰਤ ਪ੍ਰਕਾਸ਼* ਅਤੇ *ਸਿੰਘ ਸਾਗਰ (1827-30)* ਆਦਿ ਲਿਖਤਾਂ ਭਾਈ ਸੰਤੋਖ ਸਿੰਘ ਦੇ ਸਮੇਂ ਤੋਂ ਪਹਿਲਾਂ ਦੀਆਂ ਲਿਖਤਾਂ ਹਨ। ਇਸ ਤੋਂ ਦੂਜਾ ਭਾਵ ਇਹ ਵੀ ਲਿਆ ਜਾ ਸਕਦਾ ਹੈ ਕਿ ਭਾਈ ਸੰਤੋਖ ਸਿੰਘ ਦੇ ਸਮੇਂ ਤੱਕ ਸਿੱਖ ਇਤਿਹਾਸਕਾਰੀ ਕਾਫ਼ੀ ਹੱਦ ਤੱਕ ਪ੍ਰਫੁੱਲਤ ਹੋ ਚੁੱਕੀ ਸੀ ਭਾਵੇਂ ਕਿ ਇਹ ਅਜੇ ਕਵਿਤਾ ਵਿੱਚ ਹੀ ਲਿਖੀ ਜਾਂਦੀ ਸੀ। ਭਾਈ ਸੰਤੋਖ ਸਿੰਘ ਵੀ ਸਿੱਖ ਇਤਿਹਾਸਕਾਰੀ ਨੂੰ ਕਵਿਤਾ ਵਿੱਚ ਹੀ ਲਿਖਣ ਵਾਲਾ ਲੇਖਕ ਸੀ। ਇਸ ਹਿਸਾਬ ਨਾਲ ਸਿੱਖ ਇਤਿਹਾਸਕਾਰੀ ਭਾਵੇਂ ਸਮੇਂ ਤੋਂ ਬਹੁਤ ਪਿੱਛੇ ਸੀ, ਪਰ ਜਦੋਂ ਅਸੀਂ ਸਿੱਖ ਇਤਿਹਾਸਕਾਰੀ ਦੀ ਉਤਪਤੀ ਤੇ ਵਿਕਾਸ ਬਾਰੇ ਅਧਿਐਨ ਕਰਦੇ ਹਾਂ ਤਾਂ ਸਾਨੂੰ ਇਹੀ ਲਿਖਤਾਂ ਮੁੱਢਲੀ ਸਿੱਖ ਇਤਿਹਾਸਕਾਰੀ ਦਾ ਰੂਪ ਨਜ਼ਰ ਆਉਂਦੀਆਂ ਹਨ।

ਭਾਈ ਸੰਤੋਖ ਸਿੰਘ ਨੇ ਭਾਵੇਂ ਲਿਖਿਆ ਤਾਂ ਪਹਿਲੇ ਲੇਖਕਾਂ ਦੀ ਤਰ੍ਹਾਂ ਕਵਿਤਾ ਅਤੇ ਬ੍ਰਿਜ ਭਾਸ਼ਾ ਵਿੱਚ ਹੀ ਸੀ, ਪਰ ਉਨ੍ਹਾਂ ਦੀ ਲਿਖਤ ਸਿੱਖ ਇਤਿਹਾਸਕਾਰੀ ਵਿੱਚ ਇੱਕ ਬਹੁਤ ਵੱਡੀ ਪ੍ਰਾਪਤੀ ਬਣ ਕੇ

* ਰਿਸਰਚ ਸਕਾਲਰ, ਇਤਿਹਾਸ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਸਾਹਮਣੇ ਆਉਂਦੀ ਹੈ, ਕਿਉਂਕਿ ਭਾਈ ਸਾਹਿਬ ਨੇ ਗੁਰੂ ਇਤਿਹਾਸ ਨੂੰ ਬਹੁਤ ਅਧਿਐਨ ਬਾਅਦ ਅਤੇ ਪੜਚੋਲਵੇਂ ਨਜ਼ਰੀਏ ਅਨੁਸਾਰ ਲਿਖਿਆ ਹੈ। ਇਹ ਅਧਿਐਨ ਅਤੇ ਪੜਚੋਲਵੀਂ ਪਹੁੰਚ ਉਨ੍ਹਾਂ ਤੋਂ ਪਹਿਲਾਂ ਦੇ ਲੇਖਕਾਂ ਦੀਆਂ ਲਿਖਤਾਂ ਵਿੱਚ ਨਜ਼ਰ ਨਹੀਂ ਆਉਂਦੀ। ਦਸ ਗੁਰੂ ਸਾਹਿਬਾਨ ਬਾਰੇ ਭਾਈ ਸੰਤੋਖ ਸਿੰਘ ਤੋਂ ਪਹਿਲਾਂ ਸਿਰਫ਼ ਕੇਸਰ ਸਿੰਘ ਛਿੱਬਰ,[1] ਸਰੂਪ ਦਾਸ ਭੱਲਾ[2] ਅਤੇ ਵੀਰ ਸਿੰਘ ਬਲ[3] ਨੇ ਹੀ ਲਿਖਿਆ ਹੈ। ਉਨ੍ਹਾਂ ਦਾ ਬ੍ਰਿਤਾਂਤ ਬਹੁਤ ਸੰਖੇਪ ਅਤੇ ਅਸਪੱਸ਼ਟ ਹੈ। ਪਹਿਲੇ ਲੇਖਕਾਂ ਵੱਲੋਂ ਦਿੱਤੇ ਗਏ ਸੰਨ ਸੰਮਤ ਵੀ ਗਲਤ ਸਾਬਤ ਹੋ ਗਏ ਹਨ ਅਤੇ ਉਨ੍ਹਾਂ ਲਿਖਤਾਂ ਦੇ ਵਿੱਚ ਸਿੱਖ ਧਰਮ ਦੀ ਦਿੱਤੀ ਗਈ ਰਹਿਤ ਮਰਿਯਾਦਾ ਵੀ ਮੰਨਣ ਯੋਗ ਨਹੀਂ ਹੈ। ਇਹੀ ਗੱਲਾਂ ਭਾਈ ਸੰਤੋਖ ਸਿੰਘ ਦੀਆਂ ਕਾਫ਼ੀ ਹੱਦ ਤੱਕ ਠੀਕ ਮੰਨੀਆਂ ਗਈਆਂ ਹਨ।

ਫਲਸਰੂਪ, ਭਾਈ ਸੰਤੋਖ ਸਿੰਘ ਸਿੱਖ ਇਤਿਹਾਸਕਾਰਾਂ ਵਿੱਚ ਆਪਣਾ ਸਰਵੋਤਮ ਸਥਾਨ ਰੱਖਣ ਵਾਲੀ ਮਹਾਨ ਸ਼ਖ਼ਸ਼ੀਅਤ ਹੈ। ਭਾਈ ਸਾਹਿਬ ਨੂੰ ਸਿੱਖ ਇਤਿਹਾਸਕਾਰਾਂ ਵਿੱਚ ਸਰਵੋਤਮ ਸਿੱਖ ਇਤਿਹਾਸਕਾਰ ਸਥਾਪਿਤ ਕਰਨ ਵਿੱਚ ਸਭ ਤੋਂ ਵੱਡੀ ਦੇਣ ਉਹਨਾਂ ਵੱਲੋਂ ਲਿਖੇ ਵਿਸਥਾਰਤ ਸਿੱਖ ਇਤਿਹਾਸਕ ਗ੍ਰੰਥ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਦੀ ਹੈ। ਭਾਈ ਸੰਤੋਖ ਸਿੰਘ ਜੀ ਗੁਰਬਾਣੀ ਅਤੇ ਗੁਰਮਤਿ ਦੇ ਸਿਧਾਂਤਾਂ ਅਤੇ ਰਹੱਸਾਂ ਦੀ ਡੂੰਘੀ ਸਮਝ ਰੱਖਣ ਵਾਲੇ ਸਿੱਖ ਲੇਖਕ ਸਨ। ਉਹਨਾਂ ਨੇ ਗੁਰਮਤਿ ਦੀ ਮੁੱਢਲੀ ਪੜ੍ਹਾਈ ਆਪਣੇ ਸਮੇਂ ਦੇ ਮਹਾਨ ਵਿਦਵਾਨ ਸ੍ਰੀ ਹਰਿਮੰਦਰ ਸਾਹਿਬ ਦੇ ਹੈਡ ਗ੍ਰੰਥੀ ਅਤੇ ਦਮਦਮੀ ਟਕਸਾਲ ਦੇ ਛੇਵੇਂ ਮੁਖੀ[4] ਗਿਆਨੀ ਸੰਤ ਸਿੰਘ[5] ਜੀ ਤੋਂ ਪ੍ਰਾਪਤ ਕੀਤੀ। ਸਭ ਤੋਂ ਵੱਡੀ ਗੱਲ ਇਹ ਕਿ ਜੇਕਰ ਕਿਸੇ ਸਿੱਖ ਇਤਿਹਾਸਕਾਰ ਦੇ ਗ੍ਰੰਥ ਦੀ ਵਿਆਖਿਆ (ਕਥਾ) ਗੁਰਦੁਆਰਿਆਂ ਵਿੱਚ ਹੁੰਦੀ ਹੈ ਤਾਂ ਇਹ ਵਡਿਆਈ ਵੀ ਭਾਈ ਸੰਤੋਖ ਸਿੰਘ ਦੇ ਹਿੱਸੇ ਆਈ ਹੈ। ਭਾਈ ਸੰਤੋਖ ਸਿੰਘ ਦੀ ਸ਼ਖ਼ਸ਼ੀਅਤ ਦੀ ਮਹਾਨਤਾ ਦਾ ਪਤਾ ਇਸ ਗੱਲ ਤੋਂ ਵੀ ਲੱਗਦਾ ਹੈ ਭਾਈ ਸਾਹਿਬ ਵਰਗੀ ਸ਼ਖ਼ਸ਼ੀਅਤ ਤੋਂ ਬਿਨਾਂ ਕਿਸੇ ਹੋਰ ਸਿੱਖ ਸ਼ਖ਼ਸ਼ੀਅਤ ਨੂੰ ਸਿੱਖ ਇਤਿਹਾਸ ਲਿਖਣ ਲਈ ਸਿੱਖ ਰਾਜਿਆਂ ਦੀ ਅਜਿਹੇ ਰੂਪ ਵਿੱਚ ਸਰਪ੍ਰਸਤੀ ਹਾਸਲ ਨਹੀਂ ਹੋਈ। ਸਭ ਤੋਂ ਵਿਸ਼ੇਸ਼ ਗੱਲ ਇਹ ਹੈ ਕਿ ਭਾਈ ਸੰਤੋਖ ਸਿੰਘ ਜੀ ਦੇ ਸਮੇਂ ਨਾਲੋਂ ਵਿਕਸਿਤ ਹੋਈਆਂ ਤਕਨੀਕਾਂ ਅਤੇ ਬੇਅੰਤ ਸਹੂਲਤਾਂ ਮਿਲਣ ਦੇ ਬਾਵਜੂਦ ਵੀ ਕੋਈ ਸਿੱਖ ਇਤਿਹਾਸਕਾਰ ਭਾਈ ਸਾਹਿਬ ਜਿੰਨਾਂ ਵਿਸਥਾਰਿਤ ਸਿੱਖ ਇਤਿਹਾਸ ਲਿਖਣ ਦੇ ਸਮਰੱਥ ਨਹੀਂ ਹੋ ਸਕਿਆ। ਇਸ ਗੱਲ ਦੀ ਪੁਸ਼ਟੀ ਕਰਦਿਆਂ ਡਾ. ਤ੍ਰਿਲੋਚਨ ਸਿੰਘ ਆਪਣੀ ਪੁਸਤਕ *ਜੀਵਨ ਚਰਿੱਤ੍ਰ ਗੁਰੂ ਨਾਨਕ ਦੇਵ* ਦੇ ਮੁੱਖ ਬੰਦ ਵਿੱਚ ਲਿਖਦੇ ਹਨ — ਪਹਿਲਾਂ ਕਵੀ ਸੰਤੋਖ ਸਿੰਘ ਨੇ ਉਮਰ ਭਰ ਦੀ ਅਣਥੱਕ ਘਾਲਣਾ ਬਾਅਦ 1832 ਈ: ਵਿੱਚ *ਨਾਨਕ ਪ੍ਰਕਾਸ਼* ਤੇ *ਸੂਰਜ ਪ੍ਰਕਾਸ਼* ਲਿਖਿਆ। *ਨਾਨਕ ਪ੍ਰਕਾਸ਼* ਪੜ੍ਹ ਕੇ ਸਪੱਸ਼ਟ ਪਤਾ ਲੱਗਦਾ ਹੈ ਕਿ ਕਵੀ ਜੀ ਨੇ ਸਾਰੀਆਂ ਜਨਮ ਸਾਖੀਆਂ ਦਾ ਅਧਿਐਨ ਕੀਤਾ ਤੇ ਜਨਮ ਸਾਖੀਆਂ ਤੋਂ ਇਲਾਵਾ ਹੋਰ ਲਿਖਤਾਂ ਦੇ ਵੀ ਸਪੱਸ਼ਟ ਹਵਾਲੇ ਵਰਤੇ। ਇਸ ਤੋਂ ਉਪਰੰਤ ਉਨ੍ਹਾਂ ਨੇ ਦਸਾਂ ਹੀ ਗੁਰੂ ਸਾਹਿਬਾਨ ਦਾ ਜੀਵਨ, ਕਈ ਗੁਰਬਿਲਾਸ ਤੇ ਇਤਿਹਾਸਕ ਲਿਖਤਾਂ, ਜੋ ਅੱਜ ਸਾਨੂੰ ਪ੍ਰਾਪਤ ਨਹੀਂ ਹਨ, ਕਠਿਨਾਈ ਨਾਲ ਪ੍ਰਾਪਤ ਕਰਕੇ ਮਿਹਨਤ ਨਾਲ ਲਿਖਿਆ। ਮੈਕਾਲਫ਼ ਨੇ ਜੋ ਕੁਝ ਲਿਖਿਆ ਉਸ ਦਾ ਇਤਿਹਾਸਕ ਮੂਲ

---

1. 'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ' (ਸੰ.) ਰਤਨ ਸਿੰਘ ਜੱਗੀ, *ਪਰਖ*, ਪੰਜਾਬੀ ਯੂਨੀਵਰਸਿਟੀ, ਚੰਡੀਗੜ੍ਹ, 1972.
2. *ਮਹਿਮਾ ਪ੍ਰਕਾਸ਼* (ਕਵਿਤਾ), ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1981.
3. *ਗੁਰਕੀਰਤ ਪ੍ਰਕਾਸ਼* (1828), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1986.
4. *ਸੰਖੇਪ ਇਤਿਹਾਸ ਦਮਦਮੀ ਟਕਸਾਲ*, ਦਮਦਮੀ ਟਕਸਾਲ ਜੱਥਾ ਭਿੰਡਰਾਂ (ਮਹਿਤਾ), ਅੰਮ੍ਰਿਤਸਰ, 2006, ਪੰਨਾ 58.
5. ਦੇਖੋ ਭਾਈ ਵੀਰ ਸਿੰਘ ਵੱਲੋਂ ਦਿੱਤੀ ਜਾਣਕਾਰੀ, *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*, ਜਿਲਦ ਪਹਿਲੀ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1989, ਪੰਨਾ 90.

ਆਧਾਰ *ਨਾਨਕ ਪ੍ਰਕਾਸ਼* ਹੀ ਹੈ।[6]

ਅਵਿਕਸਤ ਤਕਨੀਕਾਂ ਅਤੇ ਸਹੂਲਤਾਂ ਦੇ ਬਾਵਜੂਦ ਭਾਈ ਸੰਤੋਖ ਸਿੰਘ ਨੇ ਆਪਣੇ ਸਮੇਂ ਵਿੱਚ ਗੁਰ ਅਸਥਾਨਾਂ ਦਾ ਸਰਵੇ ਕਰਕੇ ਸਿੱਖ ਇਤਿਹਾਸਕ ਅਸਥਾਨਾਂ ਦਾ ਜੋ ਵਰਨਣ ਦਿੱਤਾ ਹੈ, ਉਹ ਵੀ ਅਜੇ ਕਿਸੇ ਹੋਰ ਮੁੱਢਲੇ ਸਿੱਖ ਲੇਖਕ ਦੇ ਹਿੱਸੇ ਨਹੀਂ ਆਇਆ। ਇਹ ਗੱਲ ਵੀ ਉਹਨਾਂ ਦੇ ਇੱਕ ਗੰਭੀਰ ਸਿੱਖ ਲੇਖਕ ਹੋਣ ਦੀ ਸਾਖ਼ੀ ਭਰਦੀ ਹੈ।

ਭਾਈ ਸੰਤੋਖ ਸਿੰਘ ਜੀ ਤੋਂ ਬਾਅਦ ਸਿੱਖ ਗੁਰੂ ਸਾਹਿਬਾਨ ਦੇ ਇਤਿਹਾਸ ਨਾਲ ਸੰਬੰਧਿਤ ਸ਼ਾਇਦ ਹੀ ਕੋਈ ਪੁਸਤਕ ਹੋਵੇ, ਜਿਸ ਵਿੱਚ ਭਾਈ ਸੰਤੋਖ ਸਿੰਘ ਦੀਆਂ ਲਿਖਤਾਂ ਦਾ ਹਵਾਲਾ ਨਾ ਦਿੱਤਾ ਗਿਆ ਹੋਵੇ। ਭਾਈ ਸਾਹਿਬ ਸਿੰਘ ਇਤਿਹਾਸਕਾਰਾਂ ਵਿੱਚੋਂ ਵਿਅਕਤੀਗਤ ਤੌਰ ਤੇ ਵੀ ਬਾਣੀ ਅਤੇ ਬਾਣੇ ਵਿੱਚ ਪ੍ਰਪੱਕ ਸਿੱਖ ਇਤਿਹਾਸਕਾਰ ਹੋਏ ਹਨ।[7] ਆਪਣੇ ਸਮੇਂ ਦੀਆਂ ਹਿੰਦੁਸਤਾਨੀ ਭਾਸ਼ਾਵਾਂ (ਅਰਬੀ, ਫ਼ਾਰਸੀ, ਸੰਸਕ੍ਰਿਤ, ਬ੍ਰਿਜ, ਹਿੰਦੀ ਆਦਿ) ਦੀ ਮੁਹਾਰਤ ਉਨ੍ਹਾਂ ਦੀਆਂ ਰਚਨਾਵਾਂ ਵਿੱਚੋਂ ਦੇਖੀ ਜਾ ਸਕਦੀ ਹੈ। ਭਾਈ ਸਾਹਿਬ ਦੀ ਵਿਲੱਖਣਤਾ ਇਸ ਗੱਲ ਵਿੱਚ ਵੀ ਹੈ ਕਿ ਭਾਈ ਸਾਹਿਬ ਜਿਥੇ ਸੰਪਰਦਾਈ ਪ੍ਰਭਾਵ ਤੋਂ ਮੁਕਤ ਹਨ ਉਥੇ ਉਹ ਆਪਣੇ ਸਮੇਂ ਦੇ ਰਾਜਨੀਤਿਕ ਪ੍ਰਭਾਵ ਤੋਂ ਵੀ ਪਰੇ ਰਹੇ ਹਨ।

ਭਾਈ ਸੰਤੋਖ ਸਿੰਘ ਦੇ ਸਮਕਾਲੀ ਲੇਖਕਾਂ ਵਿੱਚ ਵੀਰ ਸਿੰਘ ਬਲ, ਰਤਨ ਸਿੰਘ ਭੰਗੂ, ਗਿਆਨੀ ਗਿਆਨ ਸਿੰਘ ਆਦਿ ਸਨ, ਜਿਹੜੇ ਕਿ ਆਪਣੇ-ਆਪਣੇ ਖੇਤਰਾਂ ਵਿੱਚ ਮੰਨੇ-ਪ੍ਰਮੰਨੇ ਲਿਖਾਰੀ ਸਨ। ਰਾਜਨੀਤਿਕ ਤੌਰ ਤੇ ਮਹਾਰਾਜਾ ਕਰਮ ਸਿੰਘ (ਪਟਿਆਲਾ) ਤੇ ਭਾਈ ਉਦੈ ਸਿੰਘ (ਕੈਥਲ) ਭਾਈ ਸੰਤੋਖ ਸਿੰਘ ਦੇ ਸਮਕਾਲੀ ਹੁਕਮਰਾਨ ਸਨ। ਭਾਈ ਸੰਤੋਖ ਸਿੰਘ ਨੇ ਆਪਣੇ ਲਿਖਣ ਦੀ ਸ਼ੁਰੂਆਤ ਭਾਵੇਂ ਮਹਾਰਾਜਾ ਉਦੈ ਸਿੰਘ ਦੀ ਸਰਪ੍ਰਸਤੀ ਹੇਠ ਕੀਤੀ ਸੀ, ਪਰ ਉਹ ਸਮੇਂ-ਸਮੇਂ ਤੇ ਮਹਾਰਾਜਾ ਪਟਿਆਲਾ ਦੀ ਸਰਪ੍ਰਸਤੀ ਹੇਠ ਵੀ ਰਹਿੰਦੇ ਰਹੇ ਸਨ। ਇਨ੍ਹਾਂ ਮਹਾਰਾਜਿਆਂ ਦੀ ਸਰਪ੍ਰਸਤੀ ਦਾ ਹੀ ਕਾਰਨ ਸੀ ਕਿ ਭਾਈ ਸਾਹਿਬ ਨੇ ਬੜੇ ਵਿਸਥਾਰ ਸਹਿਤ ਸਿੱਖ ਇਤਿਹਾਸ ਨੂੰ ਲਿਖਿਆ ਹੈ।

ਭਾਈ ਸੰਤੋਖ ਸਿੰਘ ਨੇ ਆਪਣੀ ਲਿਖਤ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਉਸ ਸਮੇਂ ਲਿਖੀ ਸੀ, ਜਦੋਂ ਕਿ ਸਿੱਖਾਂ ਵਿੱਚ ਇਤਿਹਾਸ ਲਿਖਣ ਦੀ ਕਲਾ ਅਜੇ ਵਿਕਸਤ ਨਹੀਂ ਸੀ ਹੋਈ, ਭਾਵ ਕਿ 1843 ਈ: ਤੱਕ ਕਿਸੇ ਸਿੱਖ ਲੇਖਕ ਵੱਲੋਂ ਸਿੱਖ ਇਤਿਹਾਸ ਨੂੰ ਇਤਿਹਾਸਕ ਨਜ਼ਰੀਏ ਤੋਂ ਇਤਿਹਾਸ ਦੀ ਖੋਜ ਤਕਨੀਕ ਅਨੁਸਾਰ ਲਿਖਣਾ ਸ਼ੁਰੂ ਨਹੀਂ ਹੋਇਆ ਸੀ। ਇਤਿਹਾਸਕ ਵਿਸ਼ਾ-ਵਸਤੂ ਨੂੰ ਪਰੰਪਰਿਕ ਤਰੀਕੇ ਅਨੁਸਾਰ ਹੀ ਲਿਖਿਆ ਜਾਂਦਾ ਸੀ। ਪਰੰਪਰਿਕ ਤਰੀਕਾ ਸੀ ਕਵਿਤਾ ਵਿੱਚ ਲਿਖਣ ਦਾ। ਕਾਵਿਕ-ਸ਼ੈਲੀ ਵੀ ਠੇਠ-ਪੰਜਾਬੀ ਨਹੀਂ ਹੁੰਦੀ ਸੀ ਸਗੋਂ ਇਹ ਬ੍ਰਿਜ਼-ਸ਼ੈਲੀ ਅਤੇ ਕਾਫ਼ੀ ਹੱਦ ਤੱਕ ਸੰਸਕ੍ਰਿਤ-ਨੁਮਾ ਹਿੰਦੀ ਸ਼ੈਲੀ ਹੁੰਦੀ ਸੀ। ਕਾਵਿਕ-ਬ੍ਰਿਜ਼ ਸ਼ੈਲੀ ਵਿੱਚ ਲਿਖਣਾ ਹੀ ਉਸ ਸਮੇਂ ਅੱਛੇ ਲੇਖਕ ਦੀ ਨਿਸ਼ਾਨੀ ਸਮਝਿਆ ਜਾਂਦਾ ਸੀ। ਇਸ ਕਾਵਿਕ-ਸ਼ੈਲੀ ਵਿੱਚ ਵੀ ਇਤਿਹਾਸ ਨੂੰ ਨਿਰੋਲ ਇਤਿਹਾਸਕ ਤੱਥਾਂ ਤੇ ਆਧਾਰਤ ਕਰਕੇ ਨਹੀਂ ਲਿਖਿਆ ਜਾਂਦਾ ਸੀ, ਸਗੋਂ ਇਸ ਵਿੱਚ ਪਰੰਪਰਾਵਾਂ ਅਤੇ ਮਿਥਿਹਾਸਕ ਕਥਾਵਾਂ ਦਾ ਮਿਲਗੋਭਾ ਹੁੰਦਾ ਸੀ ਤਾਂ ਕਿ ਸੰਬੰਧਤ ਵਿਸ਼ਾ-ਵਸਤੂ ਨੂੰ ਵੱਧ ਤੋਂ ਵੱਧ ਰੌਚਿਕ ਬਣਾਇਆ ਜਾ ਸਕੇ। *ਆਦਿ ਗੁਰੂ ਗ੍ਰੰਥ ਸਾਹਿਬ* ਦੀ ਸੰਪਾਦਨਾ (1604 ਈ:) ਤੋਂ ਪਿਛੋਂ ਜੋ ਵੀ ਲਿਖਤਾਂ ਗੁਰਮੁਖੀ ਵਿੱਚ 1843 ਤੱਕ ਲਿਖੀਆਂ ਗਈਆਂ ਸਨ, ਭਾਵੇਂ ਉਹ ਧਾਰਮਿਕ ਸੰਦੇਸ਼ ਦੇਣ ਵਾਲੀਆਂ ਸਨ, ਭਾਵੇਂ ਇਤਿਹਾਸ ਦੇ ਵਿਸ਼ਾ-ਵਸਤੂ ਨਾਲ ਸੰਬੰਧਤ ਸਨ, ਉਹ ਸਭ ਕਾਵਿਕ-ਸ਼ੈਲੀ ਵਿੱਚ ਹੀ ਸਨ ਅਤੇ ਮਿਥਿਹਾਸਕ ਕਥਾਵਾਂ ਨਾਲ ਰਲ-ਗੱਡ ਸਨ।[8] ਭਾਈ

---

6. ਡਾ. ਤ੍ਰਿਲੋਚਨ ਸਿੰਘ, *ਜੀਵਨ ਚਰਿੱਤ੍ਰ ਗੁਰੂ ਨਾਨਕ ਦੇਵ*, ਦਿੱਲੀ ਸਿੱਖ ਗੁਰਦੁਆਰਾ ਬੋਰਡ, ਸੀਸ ਗੰਜ, ਚਾਂਦਨੀ ਚੌਕ, ਦਿੱਲੀ, 1992, ਪੰਨਾ 12.
7. ਦੇਖੋ ਭਾਈ ਵੀਰ ਸਿੰਘ ਵੱਲੋਂ ਦਿੱਤੀ ਗਈ ਜਾਣਕਾਰੀ, *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*, ਜਿਲਦ ਪਹਿਲੀ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1989, ਪੰਨਾ 136.
8. See also Sukhdial Singh's, *Historical Analysis of Giani Gian Singh's Writings*, Jullundhar, 1994, p. 11.

ਸੰਤੋਖ ਸਿੰਘ ਦੀ ਲਿਖਤ ਵੀ ਇਸੇ ਪਰੰਪਰਾ ਦੀ ਲੜੀ ਵਿੱਚ ਸੀ। ਪਰ ਭਾਈ ਸਾਹਿਬ ਦਾ ਕੰਮ ਆਪਣੇ ਪਹਿਲੇ ਲੇਖਕਾਂ ਨਾਲੋਂ ਇਸ ਗੱਲੋਂ ਭਿੰਨ ਸੀ ਕਿ ਉਨ੍ਹਾਂ ਨੇ ਆਪਣਾ ਕੰਮ ਪੂਰੇ ਅਧਿਐਨ ਅਤੇ ਖੋਜ-ਪੜਤਾਲ ਕਰਨ ਤੋਂ ਪਿੱਛੋਂ ਲਿਖਿਆ ਸੀ। ਇਹੀ ਕਾਰਨ ਸੀ ਕਿ ਭਾਈ ਸਾਹਿਬ ਵੱਲੋਂ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਦੇ ਸਿਰਲੇਖ ਹੇਠ ਲਿਖਿਆ ਗਿਆ ਗ੍ਰੰਥ ਸਿੱਖ ਗੁਰੂ ਸਾਹਿਬਾਨ ਅਤੇ ਬੰਦਾ ਸਿੰਘ ਬਹਾਦਰ ਦੇ ਸਮੁੱਚੇ ਜੀਵਨ-ਬਿਰਤਾਂਤ ਨੂੰ ਪੂਰੇ ਵਿਸਥਾਰ ਸਹਿਤ ਪੇਸ਼ ਕਰਦਾ ਹੈ।

ਸਾਡੀ ਤ੍ਰਾਸਦੀ ਇਹ ਹੈ ਕਿ ਅਸੀਂ ਅਜੇ ਤੱਕ ਭਾਈ ਸਾਹਿਬ ਦੀ ਮਹਾਨ ਇਤਿਹਾਸਕ ਰਚਨਾ *ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ* ਦਾ ਇਤਿਹਾਸਕ ਦ੍ਰਿਸ਼ਟੀਕੋਣ ਅਤੇ ਵਿਗਿਆਨਕ ਖੋਜ ਵਿਧੀ ਦੁਆਰਾ ਕੋਈ ਵੀ ਅਧਿਐਨ ਨਹੀਂ ਕਰ ਸਕੇ। ਇਹ ਤ੍ਰਾਸਦੀ ਸਿਖਰਾਂ ਨੂੰ ਉਦੋਂ ਛੂੰਹਣ ਲੱਗ ਪੈਂਦੀ ਹੈ, ਜਦੋਂ ਇਤਿਹਾਸਕਾਰ ਅਤੇ ਸਿੱਖ ਇਤਿਹਾਸਕਾਰ ਇਸ ਦੀ ਦੇਣ ਨੂੰ ਰੱਦ ਕਰਨ ਲੱਗ ਪੈਂਦੇ ਹਨ, ਉਥੇ ਭਾਈ ਸੰਤੋਖ ਸਿੰਘ ਜੀ ਨੂੰ ਇੱਕ ਸਿੱਖ ਇਤਿਹਾਸਕਾਰ ਨਾ ਹੋਣ ਦੀ ਊਜ ਲਾਉਣ ਦਾ ਦੁਸ਼-ਕਰਮ ਕਰਦੇ ਹਨ। ਇਸ ਸੰਦਰਭ ਵਿੱਚ ਡਾ. ਤ੍ਰਿਲੋਚਨ ਸਿੰਘ ਨੇ ਕਿਸੇ ਸਿੱਖ ਇਤਿਹਾਸਕਾਰ ਵੱਲੋਂ ਭਾਈ ਸੰਤੋਖ ਸਿੰਘ ਜੀ ਦੀ ਇਤਿਹਾਸਕਾਰੀ ਤੇ ਕੀਤੀ ਟੀਕਾ-ਟਿੱਪਣੀ ਦਾ ਪ੍ਰਤੀਕਰਮ ਕਰਦਿਆਂ ਲਿਖਿਆ ਹੈ :

"ਕਵੀ ਸੰਤੋਖ ਸਿੰਘ ਦੀ ਘਾਲਣਾ ਬੇਮਿਸਾਲ ਹੈ। ਮੇਰਾ ਦ੍ਰਿੜ੍ਹ ਯਕੀਨ ਹੈ ਅਤੇ ਇਹ ਸਾਬਤ ਕੀਤਾ ਜਾ ਸਕਦਾ ਹੈ ਕਿ ਸਾਡੇ ਪਾਸੇ *ਨਾਨਕ ਪ੍ਰਕਾਸ਼* ਤੇ *ਸੂਰਜ ਪ੍ਰਕਾਸ਼* ਨਾਂ ਹੁੰਦਾ ਤਾਂ ਗੁਰੂ ਕਾਲ ਦਾ ਅੱਧੇ ਤੋਂ ਜ਼ਿਆਦਾ ਪ੍ਰਮਾਣਿਕ ਇਤਿਹਾਸ ਅਲੋਪ ਹੋ ਜਾਣਾ ਸੀ। ਇਹ ਉਨ੍ਹਾਂ ਦੀ ਹਿੰਮਤ ਸੀ ਕਿ ਉਸ ਭਿਆਨਕ ਉੱਥਲ-ਪੁੱਥਲ ਦੇ ਸਮੇਂ ਭੀ ਉਹ ਇਤਨਾਂ ਕੁਝ ਸੰਭਾਲ ਗਏ। ਦੂਸਰੇ, ਤੀਸਰੇ, ਚੌਥੇ, ਪੰਜਵੇਂ, ਸੱਤਵੇਂ, ਅੱਠਵੇਂ ਸਤਿਗੁਰਾਂ ਬਾਰੇ ਸਿਵਾਏ *ਸੂਰਜ ਪ੍ਰਕਾਸ਼* ਤੋਂ ਸਾਡੇ ਪਾਸ ਹੋਰ ਕੁਝ ਭੀ ਨਹੀਂ। ਪ੍ਰਸਿੱਧ ਇਤਿਹਾਸਕਾਰ ਡਾ. ਆਰ.ਸੀ. ਮਜੂਮਦਾਰ ਆਪਣੀ ਪੁਸਤਕ '*ਪ੍ਰਾਚੀਨ ਭਾਰਤ*' ਵਿੱਚ ਪੁਰਾਣ, ਰਮਾਇਣ ਤੇ ਮਹਾਂਭਾਰਤ ਨੂੰ ਵੀ ਇਤਿਹਾਸ ਦੇ ਸੋਮੇ ਮੰਨਦੇ ਹਨ। ਪਰ ਅੱਜ ਸਾਡੇ ਇਤਿਹਾਸਕਾਰ ਹਨ, ਜੋ ਆਪ ਤਾਂ ਦਸਾਂ ਗੁਰੂ ਸਾਹਿਬਾਨ ਬਾਰੇ ਸੌ ਸਫ਼ਾ ਵੀ ਮੌਲਿਕ ਖੋਜ਼ ਦਾ ਨਹੀਂ ਦੇ ਸਕੇ, ਪਰ ਕਵੀ ਸੰਤੋਖ ਸਿੰਘ ਦੀ ਉਮਰ ਭਰ ਦੀ ਘਾਲਣਾ ਨੂੰ ਗੈਰ-ਜ਼ਿੰਮੇਵਾਰ ਬਿਆਨਾਂ ਨਾਲ ਹੀ ਰੱਦ ਕਰੀ ਜਾਂਦੇ ਹਨ। ਸ਼ਾਇਦ ਇਹ ਸੱਜਣ ਵਾਰਤਕ ਲਿਖਤ ਨੂੰ ਹੀ ਇਤਿਹਾਸ ਮੰਨਦੇ ਹਨ। ਪਰ ਇਤਿਹਾਸ ਉਹ ਹੈ, ਜਿਸ ਲਿਖਤ ਵਿੱਚ ਸਹੀ ਇਤਿਹਾਸਕ ਤੱਥ ਤੇ ਇਤਿਹਾਸਕ ਅਨੁਭਵ (Historical Sense) ਹੋਵੇ। ਜੋ ਇਤਿਹਾਸਕ ਤੱਥ ਸਾਨੂੰ ਕਵੀ ਸੰਤੋਖ ਸਿੰਘ ਦੇ ਲਿਖੇ ਦੋ ਗੁਰੂ ਸਾਹਿਬਾਨ ਦੇ ਜੀਵਨ ਚਰਿੱਤਰ ਤੋਂ ਮਿਲਦੇ ਹਨ, ਉਹ ਇਸ ਇਤਿਹਾਸਕਾਰ ਦੇ ਸਾਰੇ ਗੁਰੂ ਸਾਹਿਬਾਨ ਬਾਰੇ ਲੇਖਾਂ ਵਿੱਚੋਂ ਨਹੀਂ ਮਿਲਦੇ। ਫੇਰ ਸਾਨੂੰ ਸਮਝ ਨਹੀਂ ਆਉਂਦੀ ਕਿ ਇਨ੍ਹਾਂ ਨੂੰ ਇਹ ਕਹਿਣ ਦਾ ਕੀ ਅਧਿਕਾਰ ਹੈ ਕਿ ਕਵੀ ਸੰਤੋਖ ਸਿੰਘ ਇਤਿਹਾਸਕਾਰ ਨਹੀਂ।"[9]

*ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ* ਇੱਕ ਬਹੁਤ ਹੀ ਵਿਸ਼ਾਲ, ਕਾਵਿ-ਮਈ ਗੁਰਮੁਖੀ ਅੱਖਰਾਂ ਅਤੇ ਕਠਿਨ ਭਾਸ਼ਾ ਵਿੱਚ ਹੈ। ਇਸ ਕਰਕੇ ਹੀ ਇਤਿਹਾਸਕਾਰਾਂ ਦਾ ਅਤੇ ਇਤਿਹਾਸ ਦੇ ਖੋਜ਼ਕਾਰਾਂ ਦਾ ਯਤਨ ਭਾਈ ਸਾਹਿਬ ਦੀ ਇਸ ਲਿਖਤ ਨੂੰ ਪੂਰੀ ਤਰ੍ਹਾਂ ਪੜ੍ਹਨ ਵਿੱਚ ਸਾਰਥਕ ਨਹੀਂ ਹੋ ਸਕਿਆ। ਇਸ ਤਰ੍ਹਾਂ ਇਹ ਲਿਖਤ ਇਤਿਹਾਸ ਦੇ ਖੋਜ਼ਕਾਰਾਂ ਦੇ ਅਧਿਐਨ ਤੋਂ ਪਰ੍ਹੇ ਹੀ ਰਹੀ ਹੈ। ਇਹੀ ਕਾਰਨ ਹੈ ਕਿ ਖੋਜ਼ਕਾਰ ਇਸ ਲਿਖਤ ਨੂੰ ਇਤਿਹਾਸਕ ਤੌਰ ਤੇ ਵਰਤਣ ਤੋਂ ਕੰਨੀ ਕਤਰਾਉਂਦੇ ਆ ਰਹੇ ਹਨ। ਇਸ ਨੂੰ ਇਤਿਹਾਸ ਦਾ ਸਰੋਤ ਮੰਨਣ ਤੋਂ ਵੀ ਇਨਕਾਰੀ ਹੁੰਦੇ ਆ ਰਹੇ ਹਨ। ਬਿਨਾਂ ਪੜ੍ਹੇ ਅਤੇ ਬਿਨਾਂ ਪੜਤਾਲੇ ਹੀ ਕਿਸੇ ਲਿਖਤ ਨੂੰ ਰੱਦ ਕਰ ਦੇਣਾ ਇਤਿਹਾਸ ਦੇ ਖੋਜ਼ਾਰਥੀ ਦਾ ਕੰਮ ਨਹੀਂ ਹੈ।

ਸਿੱਖ ਜਗਤ ਅਤੇ ਇਤਿਹਾਸਕਾਰਾਂ ਦੀ ਦੁਨੀਆਂ ਵਿੱਚ ਆਪਣਾ ਵਿਲੱਖਣ ਸਥਾਨ ਰੱਖਣ ਵਾਲੇ ਮਹਾਂ ਕਵੀ ਭਾਈ ਸੰਤੋਖ ਸਿੰਘ ਦਾ ਜਨਮ 1788 ਈ: ਵਿੱਚ ਹੋਇਆ। 1843 ਈ: ਵਿੱਚ ਉਹਨਾਂ ਦਾ

---

9. ਡਾ. ਤ੍ਰਿਲੋਚਨ ਸਿੰਘ, *ਜੀਵਨ ਚਰਿੱਤ੍ਰ ਗੁਰੂ ਨਾਨਕ ਦੇਵ*, ਦਿੱਲੀ ਸਿੱਖ ਗੁਰਦੁਆਰਾ ਬੋਰਡ, ਸੀਸ ਗੰਜ, ਚਾਂਦਨੀ ਚੌਂਕ ਦਿੱਲੀ, 1992, ਪੰਨਾ 13.

ਅਕਾਲ ਚਲਾਣਾ ਹੋ ਗਿਆ ਸੀ। ਇਸ ਤਰ੍ਹਾਂ ਉਹਨਾਂ ਨੇ ਆਪਣੇ ਜੀਵਨ ਦੇ 55 ਸਾਲ ਬਤੀਤ ਕੀਤੇ। ਇਹ ਸਾਲ ਸਿੱਖ ਇਤਿਹਾਸ ਵਿੱਚ ਬਹੁਤ ਹੀ ਮਹੱਤਵਪੂਰਨ ਸਨ। ਇਤਿਹਾਸ ਦੀਆਂ ਅਨੇਕਾਂ ਮਹੱਤਵਪੂਰਨ ਘਟਨਾਵਾਂ ਵਾਪਰ ਚੁੱਕੀਆਂ ਸਨ। ਸਤਲੁਜ ਤੋਂ ਪਰੇ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਸੀ ਅਤੇ ਸਤਲੁਜ ਤੋਂ ਉਰਾਰ (ਦੱਖਣ-ਪੂਰਬ ਵੱਲ) ਸਿੱਖ ਰਿਆਸਤਾਂ ਸਨ ਜਿਹੜੀਆਂ ਈਸਟ ਇੰਡੀਆ ਕੰਪਨੀ ਦੇ ਅਧੀਨ ਸਨ।

ਭਾਈ ਸੰਤੋਖ ਸਿੰਘ ਜੀ ਨੇ ਆਪਣਾ ਕੰਮ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* 1843 ਈ. ਵਿੱਚ ਪੂਰਾ ਕੀਤਾ ਸੀ। ਇਸ ਨੂੰ ਪੂਰਾ ਕਰਨ ਵਿੱਚ ਘੱਟ ਤੋਂ ਘੱਟ 8 ਸਾਲ ਦਾ ਸਮਾਂ ਲੱਗਿਆ ਸੀ। ਭਾਈ ਸਾਹਿਬ ਨੇ ਇਹ ਕੰਮ ਸਿੱਖ ਰਾਜਿਆਂ ਦੀ ਸਰਪ੍ਰਸਤੀ ਹੇਠ ਕੀਤਾ ਸੀ। ਇਸ ਤੋਂ ਜਾਪਦਾ ਹੈ ਕਿ ਭਾਈ ਸਾਹਿਬ ਪਾਸ ਸਿੱਖ ਇਤਿਹਾਸ ਨੂੰ ਲਿਖਣ ਵਾਸਤੇ ਅਪਾਰ ਸਹੂਲਤਾਂ ਸਨ ਅਤੇ ਇਹਨਾਂ ਅਪਾਰ ਸਹੂਲਤਾਂ ਸਦਕਾ ਹੀ ਉਹ ਐਨਾ ਵੱਡਾ ਕੰਮ ਕਰ ਸਕੇ ਸਨ।

ਸਿੱਖ ਇਤਿਹਾਸ ਵਿੱਚ ਇਸ ਗ੍ਰੰਥ ਦੀ ਇਤਿਹਾਸ ਦੀ ਦ੍ਰਿਸ਼ਟੀ ਤੋਂ ਵੀ ਮਹੱਤਵਪੂਰਨ ਥਾਂ ਹੈ। ਗੁਰੂ ਸਾਹਿਬਾਨ ਦੇ ਜੀਵਨ ਸੰਬੰਧੀ ਜਿੰਨੀ ਨਿੱਗਰ ਤੇ ਯਥਾਰਥਕ ਇਤਿਹਾਸਕ ਸਮੱਗਰੀ ਇਸ ਗ੍ਰੰਥ ਵਿੱਚ ਮਿਲਦੀ ਹੈ ਹੋਰ ਕਿਧਰੇ ਨਹੀਂ ਮਿਲਦੀ। ਭਾਈ ਸੰਤੋਖ ਸਿੰਘ ਦਾ ਕਥਨ ਹੈ ਕਿ ਗੁਰੂਆਂ ਦੀ ਕਥਾ ਜਗਤ ਵਿੱਚ ਇਸੇ ਤਰ੍ਹਾਂ ਰਲੀ ਹੋਈ ਹੈ, ਜਿਸ ਤਰ੍ਹਾਂ ਧੂੜ ਵਿੱਚ ਸੋਨਾ ਜਾਂ ਦਹੀਂ ਅੰਦਰ ਘਿਉ ਮਿਲਿਆ ਹੁੰਦਾ ਹੈ।[10] ਭਾਈ ਸਾਹਿਬ ਨੇ ਬੜੀ ਮਿਹਨਤ ਨਾਲ ਉਸ ਨੂੰ ਲੱਭਿਆ ਤੇ ਇਕੱਤਰ ਕੀਤਾ ਹੈ, ਘੋਖ-ਵਿਚਾਰ ਕੇ ਦਰੁਸਤ ਕੀਤਾ ਹੈ ਅਤੇ ਉਸ ਨੂੰ ਇੱਕ ਤਰਤੀਬ ਦੇ ਕੇ ਸੰਗਠਿਤ ਤੇ ਠੀਕ ਰੂਪ ਵਿੱਚ ਇਸ ਗ੍ਰੰਥ ਵਿੱਚ ਪੇਸ਼ ਕੀਤਾ ਹੈ।[11] ਇਸ ਤਰ੍ਹਾਂ ਗੁਰੂਆਂ ਦੇ ਜੀਵਨ ਕਾਲ ਦੀਆਂ ਲਗਭੱਗ 300 ਸਾਲਾਂ ਦੀਆਂ ਪਰਿਸਥਿਤੀਆਂ ਉੱਤੇ ਵਿਸਥਾਰਪੂਰਵਕ ਪ੍ਰਕਾਸ਼ ਪਾਉਂਦਾ ਇਹ ਪਹਿਲਾ ਗ੍ਰੰਥ ਹੈ। ਕਹਿਣ ਤੋਂ ਭਾਵ ਹੈ ਕਿ ਗੁਰੂ-ਕਾਲ ਦੇ ਪੰਜਾਬ ਦੇ ਜਨ-ਜੀਵਨ ਦੀ ਸੱਭਿਆਚਾਰਕ, ਰਾਜਨੀਤਿਕ, ਸਮਾਜਿਕ ਚੇਤਨਾ, ਲੋਕਾਂ ਵਿੱਚ ਜਾਗੀ ਸੁਤੰਤਰਤਾ ਭਾਵਨਾ, ਯਵਨਾ ਦੇ ਪ੍ਰਤੀ-ਵਿਰੋਧ ਤੇ ਬਗਾਵਤ ਦੀ ਸੁਰ ਸਹੀ ਰੂਪ ਵਿੱਚ ਜੇਕਰ ਕਿਧਰੇ ਸੁਣਾਈ ਪੈਂਦੀ ਹੈ ਤਾਂ ਇਸ *ਗੁਰਪ੍ਰਤਾਪ ਸੂਰਜ ਗ੍ਰੰਥ* ਵਿੱਚ ਹੀ ਪੈਂਦੀ ਹੈ। ਪੰਜਾਬ ਦਾ ਤੱਤਕਾਲੀਨ, ਸੰਸਕ੍ਰਿਤਿਕ, ਰਾਜਨੀਤਿਕ, ਸਮਾਜਿਕ ਅਤੇ ਨੈਤਿਕ ਇਤਿਹਾਸ ਦਾ ਸੱਚਾ ਅਤੇ ਜਾਨਦਾਰ ਚਿੱਤਰ ਇਸੇ ਮਹੱਤਵਪੂਰਨ ਗ੍ਰੰਥ ਵਿੱਚ ਮਿਲਦਾ ਹੈ। ਭਾਰਤ ਵਿੱਚ ਅਜਿਹੇ ਇਤਿਹਾਸਾਂ ਦੇ ਰਚਨ ਦੀ ਪਰੰਪਰਾ ਰਹੀ ਹੈ। *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਸੱਤ ਗੁਰੂਆਂ ਦੇ ਸਮਾਜਿਕ ਤੇ ਅਧਿਆਤਮਕ ਸਿਧਾਂਤਾਂ ਤੇ ਆਦਰਸ਼ਾਂ ਦਾ ਹੀ ਪ੍ਰਤਿਪਾਦਨ ਨਹੀਂ ਕਰਦਾ, ਤੇ ਨਾ ਕੇਵਲ ਉਹਨਾਂ ਦੇ ਗ੍ਰਿਹਸਥੀ ਤੇ ਪਰਿਵਾਰਕ ਜੀਵਨ ਦੀ ਹੀ ਕਹਾਣੀ ਪਾਉਂਦਾ ਹੈ, ਸਗੋਂ ਉਹ ਉਨ੍ਹਾਂ ਦੇ ਜਨਮ-ਉਤਸਵਾਂ, ਵਿਆਹਾਂ, ਜੰਮਣ-ਮਰਨ ਦੇ ਸੰਸਕਾਰਾਂ, ਰੀਤਾਂ, ਰਸਮਾਂ, ਰਿਵਾਜਾਂ ਦਾ ਹਰ ਇੱਕ ਵਰਣਨ ਕਰਦਾ ਹੈ। ਘਰੇਲੂ ਜੀਵਨ ਦੀਆਂ ਨਿੱਕੀਆਂ ਗੱਲਾਂ ਵੀ ਦਸਦਾ ਹੈ। ਲੋਕਾਂ ਦੇ ਵਿਸ਼ਵਾਸਾਂ, ਵਹਿਮਾਂ, ਜੀਵਨ-ਨਿਰਬਾਹ ਦੇ ਢੰਗਾਂ ਤਰੀਕਿਆਂ ਅਤੇ ਆਲੇ-ਦੁਆਲੇ ਦੇ ਹਾਲਾਤ ਤੇ ਵੀ ਪ੍ਰਕਾਸ਼ ਪਾਉਂਦਾ ਹੈ। ਆਰਥਿਕ ਦਸ਼ਾ ਉੱਤੇ ਜੇ ਬਹੁਤਾ ਨਹੀਂ ਤਾਂ ਕ਼ਾਫ਼ੀ ਕੁਝ ਲਿਖਿਆ ਇਸ ਗ੍ਰੰਥ ਵਿੱਚ ਮਿਲਦਾ ਹੈ।[12] ਮੁਗਲਾਂ ਦੇ ਪਰਿਵਾਰਕ ਅਤੇ ਰਾਜਸੀ ਸੰਘਰਸ਼ ਨੂੰ ਵੀ ਬਿਆਨਿਆ ਗਿਆ ਹੈ। ਸਭ ਤੋਂ ਵੱਡੀ ਗੱਲ ਇਹ ਹੈ ਕਿ ਇਹ ਸਭ ਕੁਝ ਸਾਧਾਰਨ ਜਿਹੀ ਸਿਆਣਪ ਅਤੇ ਦ੍ਰਿਸ਼ਟੀ

---

10. ਸ੍ਰੀ ਗੁਰ ਕੋ ਇਤਿਹਾਸ ਜਗਤ ਮਹਿਂ। ਰਲ ਮਿਲਿ ਰਹਯੋ ਏਸ ਥਲ ਸਭ ਨਹਿਂ।
ਜਿਮ ਸ਼ਿਕਤਾ ਮਹਿਂ ਕੰਚਨ ਮਿਲੈ। ਬੀਨ ਡਾਂਵਲਾ ਲੇ ਤਿਹੁ ਭਲੈ॥ 5॥
ਜਿਮ ਦਧਿ ਬਿਖੈ ਘ੍ਰਿੱਤ ਮਿਲ ਰਹੈ। ਕਰਹਿ ਮਥਨ ਨੀਕੇ ਸ਼ੁਭ ਲਹੈ॥
ਭਾਈ ਸੰਤੋਖ ਸਿੰਘ, *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* (ਸੰਪਾ. ਭਾਈ ਵੀਰ ਸਿੰਘ), ਜਿਲਦ ਪੰਜਵੀਂ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1990, ਪੰਨਾ 1324.
11. ਜੈ ਭਗਵਾਨ ਗੋਇਲ, *ਗੁਰ ਪ੍ਰਤਾਪ ਸੂਰਜ (ਸੰਖਿਪਤ)*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1972, ਪੰਨਾ 35.
12. *ਉਕਤ*, ਪੰਨਾ 36.

ਦੀ ਵਰਤੋਂ ਨਾਲ ਅੰਕਿਤ ਨਹੀਂ ਕੀਤੇ ਗਏ, ਸਗੋਂ ਇਹਨਾਂ ਵਿੱਚ ਕੰਮ ਕਰਨ ਵਾਲੀ ਚਮਤਕਾਰੀ ਬੁੱਧ ਤੇ ਸੂਝ ਇੱਕ ਜੁਗ-ਦ੍ਰਿਸ਼ਟਾ ਤੇ ਜ਼ੁਗ-ਸ੍ਰਿਸ਼ਟਾ ਕਲਾਕਾਰ ਦੀ ਹੈ, ਜਿਸ ਵਿੱਚ ਜਾਦੂਈ ਸਿਫ਼ਤ ਵਿਆਪਕ ਹੈ। ਇਸ ਰਚਨਾ ਵਿੱਚ ਇੱਕ ਲੋਕ-ਨਾਇਕ ਦੀ ਸ਼ਕਤੀ ਤੇ ਪ੍ਰਤਿਭਾ ਦਾ ਪ੍ਰਕਾਸ਼ ਹੈ। ਸੇਵਾ, ਪਰਉਪਕਾਰ, ਤਿਆਗ, ਵੈਰਾਗ, ਦਇਆ, ਸੰਜਮ ਤੇ ਸਦਾਚਾਰ ਨੂੰ ਦ੍ਰਿੜ੍ਹਾਇਆ ਗਿਆ ਹੈ।

ਜਦੋਂ ਅਸੀਂ ਭਾਈ ਸੰਤੋਖ ਸਿੰਘ ਦੀ ਲਿਖਤ ਨੂੰ ਉਹਨਾਂ ਤੋਂ ਪਹਿਲਾਂ ਦੇ ਲੇਖਕਾਂ ਦੀਆਂ ਲਿਖਤਾਂ ਨਾਲ ਤੁਲਨਾ ਕੇ ਅਧਿਐਨ ਕਰਦੇ ਹਾਂ ਤਾਂ ਸਾਨੂੰ ਸੁਤੇ-ਸਿੱਧ ਹੀ ਪਤਾ ਲੱਗਦਾ ਹੈ ਕਿ ਭਾਈ ਸਾਹਿਬ ਨੇ ਆਪਣੇ ਸਮੇਂ ਦੇ ਲੇਖਕਾਂ ਦੀਆਂ ਲਿਖਤਾਂ ਤੋਂ ਕਿਤੇ ਜ਼ਿਆਦਾ ਵੱਖਰੀ ਅਤੇ ਨਿਵੇਕਲੀ ਕਿਸਮ ਦੀ ਲਿਖਤ ਲਿਖੀ ਹੈ। ਭਾਈ ਸਾਹਿਬ ਨੇ ਸਿੱਖ ਇਤਿਹਾਸ ਨੂੰ ਨਵੀਂ ਵਿਆਖਿਆ ਦਿੱਤੀ ਹੈ। ਇਹ ਵਿਆਖਿਆ ਕੇਸਰ ਸਿੰਘ ਛਿੱਬਰ ਅਤੇ ਸਰੂਪ ਦਾਸ ਭੱਲਾ ਦੀ ਵਿਆਖਿਆ ਤੋਂ ਬਿਲਕੁਲ ਭਿੰਨ ਹੈ।

ਭਾਈ ਸਾਹਿਬ ਨੇ ਪਿਛਲੇਰੇ ਸਮੇਂ ਦਾ ਲੇਖਕ ਹੋਣ ਦੇ ਬਾਵਜੂਦ ਵੀ ਗੁਰ ਇਤਿਹਾਸ ਲਿਖਣ ਵਿੱਚ ਕਈ ਪੱਖੋਂ ਪਹਿਲ-ਕਦਮੀ ਕੀਤੀ ਹੈ। ਇਸ ਦੀ ਮਿਸਾਲ ਗਿਆਨੀ ਗਿਆਨ ਸਿੰਘ ਦੁਆਰਾ ਰਚਿਤ ਇਤਿਹਾਸਕ ਰਚਨਾ *ਤਵਾਰੀਖ਼ ਗੁਰੂ ਖ਼ਾਲਸਾ* ਹੈ। ਇਸ ਸੰਬੰਧੀ ਇਸ ਰਚਨਾ ਦੇ ਲੇਖਕ ਨੇ ਆਪ ਲਿਖਿਆ ਹੈ ਕਿ ਬਹੁਤ ਸਾਰੇ ਗੁਰੂ ਕੇ ਪਿਆਰੇ ਸਿੰਘ, ਸਿੱਖ ਜੋ ਅੰਗ੍ਰੇਜ਼ੀ ਫ਼ਾਰਸੀ ਤਾਂ ਚੰਗੀ ਤਰ੍ਹਾਂ ਪੜ੍ਹੇ ਹੋਏ ਸਨ, ਪਰ ਗੁਰਮੁਖੀ ਥੋੜ੍ਹੀ ਮਸਾਂ ਪਾਠ-ਮਾਤਰ ਹੀ ਜਾਣਦੇ ਹਨ, ਉਨ੍ਹਾਂ ਵਿੱਚੋਂ ਅਨੇਕਾਂ ਨੇ ਮੈਨੂੰ ਕਿਹਾ ਕਿ ਅਸੀਂ ਲੋਕ ਦਸਾਂ ਗੁਰੂਆਂ ਦੇ ਬ੍ਰਿਤਾਂਤ ਤੋਂ ਵਾਕਫ਼ ਹੋਣ ਦੀ ਬਹੁਤ ਇੱਛਾ ਰੱਖਦੇ ਹਾਂ, ਪਰ *ਨਾਨਕ ਪ੍ਰਕਾਸ਼* ਤੇ *ਸੂਰਜ ਪ੍ਰਕਾਸ਼* ਜੋ ਬਹੁਤ ਵਿਸਥਾਰ ਵਾਲੇ ਅਤੇ ਛੰਦਾਬੰਦੀ ਵਿੱਚ ਲਿਖੇ ਪੁਸਤਕ ਹਨ, ਅਸੀਂ ਉਨ੍ਹਾਂ ਨੂੰ ਸਾਫ਼ ਪੜ੍ਹ ਨਹੀਂ ਸਕਦੇ। ਜੇ ਪੜ੍ਹ ਲਈਏ ਤਾਂ ਯਥਾਰਥ ਸਮਝ ਨਹੀਂ ਸਕਦੇ ਅਤੇ ਨਾ ਹੀ ਨੌਕਰੀਆਂ ਕਰਦਿਆਂ ਕੋਲ ਏਨਾ ਸਮਾਂ ਹੈ। ਸੋ ਇਹ ਸਾਰੀਆਂ ਕਠਿਨਾਈਆਂ ਤਦ ਦੂਰ ਹੁੰਦੀਆਂ ਹਨ, ਜੇ ਤੁਸੀਂ ਸੁਖਾਲਾ ਪੰਜਾਬੀ ਬੋਲੀ ਵਿੱਚ ਸਭ ਹਾਲ ਲਿਖ ਦਿਓ। ਇਹਨਾਂ ਪ੍ਰੇਮੀਆਂ ਦੀ ਬੇਨਤੀ ਨੇ ਮੇਰਾ ਦਿਲ ਐਸਾ ਖਿੱਚਿਆ ਕਿ ਮੈਂ ਏਸ ਨੂੰ ਪਰੋਪਕਾਰ ਦਾ ਕੰਮ ਤੇ ਗੁਰੂ ਜੀ ਦਾ ਜਸ ਜਾਣ ਕੇ ਬਹੁਤ ਸ਼ਰਧਾ ਨਾਲ ਆਰੰਭ ਕੀਤਾ। ਇਸੇ ਕਰਕੇ ਇਸ ਦਾ ਨਾਮ ਹੁਣ *ਵਾਰਤਕ ਗੁਰੂ ਪ੍ਰਤਾਪ ਸੂਰਜ ਪ੍ਰਕਾਸ਼* ਧਰਿਆ ਹੈ।[13] ਉਹਨਾਂ ਨੇ ਪਹਿਲੀਆਂ ਲਿਖਤਾਂ ਦਾ ਅਧਿਐਨ ਤਾਂ ਕੀਤਾ ਹੀ ਹੈ ਸਗੋਂ ਉਹਨਾਂ ਨੇ ਗੁਰੂ ਸਾਹਿਬਾਨ ਨਾਲ ਸੰਬੰਧਿਤ ਅਸਥਾਨਾਂ ਦਾ ਨਿੱਜੀ ਤੌਰ ਤੇ ਸਰਵੇਖਣ ਵੀ ਕੀਤਾ ਹੈ। ਗੁਰੂ ਸਾਹਿਬਾਨ ਨਾਲ ਸੰਬੰਧਿਤ ਅਸਥਾਨ ਜਿਤਨੇ ਭਾਈ ਸੰਤੋਖ ਸਿੰਘ ਜੀ ਨੇ ਲੱਭੇ ਅਤੇ ਬਿਆਨੇ ਹਨ, ਉਹਨਾਂ ਵਿੱਚੋਂ ਚੌਥਾਈ ਹਿੱਸਾ ਵੀ ਪਹਿਲੀਆਂ ਲਿਖਤਾਂ ਵਿੱਚ ਉਨ੍ਹਾਂ ਦਾ ਵੇਰਵਾ ਨਹੀਂ ਆ ਸਕਿਆ। ਇਸ ਗੱਲ ਦਾ ਸਾਰਾ ਸਿਹਰਾ ਭਾਈ ਸੰਤੋਖ ਸਿੰਘ ਜੀ ਨੂੰ ਹੀ ਜਾਂਦਾ ਹੈ। ਉਹਨਾਂ ਨੇ ਗੁਰੂ ਸਾਹਿਬਾਨ ਨਾਲ ਸੰਬੰਧਿਤ ਅਸਥਾਨਾਂ ਦੀ ਤਲਾਸ਼ ਕੀਤੀ ਅਤੇ ਉਹਨਾਂ ਦਾ ਸਰਵੇਖਣ ਕੀਤਾ। ਸਰਵੇਖਣ ਦੇ ਰੂਪ ਵਿੱਚ ਭਾਈ ਸਾਹਿਬ ਨੇ ਇਹਨਾਂ ਅਸਥਾਨਾਂ ਦੇ ਇਤਿਹਾਸਕ ਪਿਛੋਕੜ ਨੂੰ ਤਾਂ ਬਿਆਨਿਆ ਹੀ ਹੈ, ਸਗੋਂ ਇਹਨਾਂ ਅਸਥਾਨਾਂ ਦੀ ਉਸ ਸਮੇਂ ਦੀ ਸਥਿਤੀ ਨੂੰ ਵੀ ਬਿਆਨਿਆ ਹੈ, ਜੋ ਭਾਈ ਸਾਹਿਬ ਦੇ ਸਮੇਂ ਵਿੱਚ ਸੀ। ਭਾਈ ਸਾਹਿਬ ਦੀ ਗੁਰ ਇਤਿਹਾਸ ਪ੍ਰਤੀ ਇਹੀ ਸਭ ਤੋਂ ਵੱਡੀ ਦੇਣ ਹੈ।

---

13. ਗਿਆਨੀ ਗਿਆਨ ਸਿੰਘ, *ਤਵਾਰੀਖ਼ ਗੁਰੂ ਖ਼ਾਲਸਾ*, (ਭਾਗ ਪਹਿਲਾ), ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1999, ਪੰਨਾ 1146.

# ਗਿਆਨੀ ਦਿੱਤ ਸਿੰਘ ਦੀ ਸਿੱਖ ਇਤਿਹਾਸਕਾਰੀ - ਇੱਕ ਵਿਵੇਚਨ

*ਇੰਦਰਜੀਤ ਸਿੰਘ ਗੋਗੋਆਣੀ**

ਗਿਆਨੀ ਦਿੱਤ ਸਿੰਘ ਦਾ ਸੰਸਾਰਕ ਜੀਵਨ 21 ਅਪ੍ਰੈਲ 1850 ਈ. ਤੋਂ ਸ਼ੁਰੂ ਹੋ ਕੇ 6 ਸਤੰਬਰ 1901 ਈ. ਨੂੰ ਸੀਮਤ ਜਿਹੇ ਕਾਲ ਵਿੱਚ ਸਮਾਪਤ ਹੋ ਜਾਂਦਾ ਹੈ। ਇਸ ਪੰਥ ਦਰਦੀ ਵਿਦਵਾਨ ਦੀਆਂ ਰਚਨਾਵਾਂ ਆਪ ਨੂੰ ਸਦੀਵੀ ਅਮਰਤਾ ਪ੍ਰਦਾਨ ਕਰਦੀਆਂ ਹਨ। ਇਹ ਲਿਖਤਾਂ ਸਿੱਖ ਫ਼ਿਲਾਸਫ਼ੀ, ਵਿਅੰਗ ਤੇ ਆਲੋਚਨਾ, ਨੀਤੀ ਕਥਾਵਾਂ, ਕਿੱਸਾ ਕਾਵਿ, ਟੀਕਾਕਾਰੀ ਤੇ ਸਿੱਖ ਇਤਿਹਾਸ ਦੇ ਨਾਲ ਸੰਬੰਧਿਤ ਹਨ।

ਇਸ ਪਰਚੇ ਵਿੱਚ ਅਸੀਂ ਉਨ੍ਹਾਂ ਦੀਆਂ ਲਿਖਤਾਂ ਦਾ ਬਤੌਰ ਸਿੱਖ ਇਤਿਹਾਸਕਾਰੀ ਦੇ ਨਜ਼ਰੀਏ ਤੋਂ ਵਿਵੇਚਨ ਕਰ ਰਹੇ ਹਾਂ। ਦਾਨਸ਼ਵਰਾਂ ਦਾ ਕਥਨ ਹੈ ਕਿ ਇਤਿਹਾਸ ਕਿਸੇ ਕੌਮ ਦੀ ਉਤਪਤੀ ਤੇ ਵਿਕਾਸ ਦਾ ਦਰਪਣ ਹੀ ਨਹੀਂ ਹੁੰਦਾ, ਸਗੋਂ ਉਸ ਦੀ ਸਵੈ-ਹੋਂਦ ਦੇ ਕਾਰਨਾਂ ਨੂੰ ਰੂਪਮਾਨ ਕਰਦਾ ਹੋਇਆ ਪੁੱਤਰਾਂ ਨੂੰ ਸਪੁੱਤਰ ਹੋਣ ਦਾ ਮਾਣ ਬਖ਼ਸ਼ਦਾ ਹੈ। ਗੁਰਬਾਣੀ ਦਾ ਫ਼ੁਰਮਾਣ ਹੈ :

ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ॥ [1]

ਉਪਰੋਕਤ ਭਾਵਨਾਵਾਂ ਨੂੰ ਮੁੱਖ ਰੱਖਦਿਆਂ ਗਿਆਨੀ ਦਿੱਤ ਸਿੰਘ ਨੇ ਸਮੇਂ-ਸਮੇਂ ਸਿੱਖ ਗੁਰੂ ਸਾਹਿਬਾਨ ਦੇ ਜੀਵਨ ਇਤਿਹਾਸ ਲਿਖੇ ਸਨ, ਜੋ ਗਿਣਤੀ ਵਿੱਚ 6 ਪੁਸਤਕਾਂ ਉਪਲੱਬਧ ਹੋਈਆਂ ਹਨ। ਇਹੋ ਇਸ ਪਰਚੇ ਦਾ ਆਧਾਰ ਹਨ। ਇਹਨਾਂ ਦੀ ਤਰਤੀਬ ਇਸ ਪ੍ਰਕਾਰ ਹੈ :

(1) ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ; (2) ਜੀਵਨ ਕਥਾ ਗੁਰੂ ਅੰਗਦ ਦੇਵ ਜੀ; (3) ਜੀਵਨ ਕਥਾ ਗੁਰੂ ਅਰਜਨ ਦੇਵ ਜੀ; (4) ਜੀਵਨ ਕਥਾ ਗੁਰੂ ਹਰਿਰਾਇ ਜੀ; (5) ਜੀਵਨ ਕਥਾ ਗੁਰੂ ਤੇਗ ਬਹਾਦਰ ਜੀ; (6) ਕਲਗੀਧਰ ਉਪਕਾਰ।

ਪੁਸਤਕ '*ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ*' ਖ਼ਾਲਸਾ ਕਾਲਜ ਕੌਂਸਲ ਵੱਲੋਂ ਖ਼ਾਲਸਾ ਕਾਲਜ ਸਕੂਲ ਦੇ ਵਿਦਿਆਰਥੀਆਂ ਲਈ 'ਚੌਥੀ ਛਾਪ' ਇੱਕ ਹਜ਼ਾਰ ਛਾਪੀ ਗਈ ਸੀ। ਇਹ 7 ਅਗਸਤ 1896 ਈ. ਦੀ ਪ੍ਰਕਾਸ਼ਨਾ ਹੈ, ਜੋ ਸਾਡੀ ਖੋਜ ਦਾ ਆਧਾਰ ਹੈ। ਇਸ ਦੇ ਟਾਈਟਲ ਪੰਨੇ 'ਤੇ ਦਿੱਤਾ ਹੈ ਕਿ ਖ਼ਾਲਸਾ ਕਾਲਜ ਦੀ ਆਗਿਆ ਬਿਨਾਂ ਕੋਈ ਨਾ ਛਾਪੇ, ਕ੍ਰਿਤ-ਭਾਈ ਦਿੱਤ ਸਿੰਘ ਜੀ ਗਯਾਨੀ, ਅਧਿਆਪਕ ਓਰੀਐਂਟਲ ਕਾਲਜ ਅਤੇ ਐਡੀਟਰ-ਖ਼ਾਲਸਾ ਅਖ਼ਬਾਰ ਲਾਹੌਰ। ਇਸ ਪੁਸਤਕ ਦੇ ਕੁੱਲ 404 ਪੰਨੇ ਹਨ ਅਤੇ ਇਹ ਮੁੱਖ ਤੌਰ 'ਤੇ ਪੰਜਾਬੀ ਵਿੱਚ ਹੈ। ਇਸ ਵਿਚਲੇ ਦੋਹਰੇ, ਚੌਪਈ ਆਦਿ ਹਿੰਦੀ ਰੰਗ ਦੇ ਵੀ ਹਨ। ਇਸਦੀ ਅੱਠ ਪੰਨਿਆਂ ਦੀ ਭੂਮਿਕਾ ਸਕੱਤਰ, ਖ਼ਾਲਸਾ ਕਾਲਜ ਕੌਂਸਲ ਅੰਮ੍ਰਿਤਸਰ ਨੇ ਲਿਖੀ ਹੈ।

ਇਸ ਪੁਸਤਕ ਦੀ ਰਚਨਾ ਦਾ ਮਕਸਦ ਦੱਸਦਿਆਂ ਇਸ ਦੀ ਸ਼ੁਰੂਆਤ ਵਿੱਚ ਗਿਆਨੀ ਦਿੱਤ ਸਿੰਘ ਨੇ ਦੋਹਰਾ ਲਿਖਿਆ ਹੈ :

ਸ੍ਰੀ ਗੁਰੂ ਨਾਨਕ ਦੇਵ ਦੇ ਚਰਨ ਰਿਦੇ ਮਹਿੰ ਧਾਰ॥
ਚਰਿਤ ਤਿਨ੍ਹਾਂ ਦੇ ਸਿੰਧ ਸਮ ਕਹਾਂ ਅਲਪ ਵਿਸਥਾਰ॥
ਜਿਨਕੇ ਸਮਸਰ ਦੂਸਰਾ ਨਾ ਹੋਇਆ ਨਹਿ ਹੋਗ।
ਧੰਨ ਕਹਤ ਜਿਸ ਨਾਮ ਕੋ ਸਭ ਧਰਮਾਂ ਦੇ ਲੋਗ॥ [2]

---

* ਖ਼ਾਲਸਾ ਕਾਲਜ ਸੀਨੀਅਰ ਸੈਕੰਡਰੀ ਸਕੂਲ, ਅੰਮ੍ਰਿਤਸਰ।

1. *ਸ੍ਰੀ ਗੁਰੂ ਗ੍ਰੰਥ ਸਾਹਿਬ*, ਮਹਲਾ ੩, ਪੰਨਾ 951.
2. ਭਾਈ ਦਿੱਤ ਸਿੰਘ ਗਯਾਨੀ, *ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ*, ਪੰਨਾ 1.

ਇਸ ਪੁਸਤਕ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਇਤਿਹਾਸ ਨੂੰ ਬਹੁਤ ਹੀ ਸਪੱਸ਼ਟ ਸ਼ਬਦਾਂ ਵਿੱਚ ਸਮਝਾਇਆ ਗਿਆ ਹੈ। ਜੀਵਨ ਦੀ ਹਰ ਘਟਨਾ ਨੂੰ ਵੱਖ-ਵੱਖ ਵਿਰਤਾਂਤਾਂ ਵਿੱਚ ਪੇਸ਼ ਕੀਤਾ ਹੈ, ਜਿਵੇਂ ਗੁਰੂ ਜੀ ਦਾ ਜਨਮ ਵਿਰਤਾਂਤ, ਪੜ੍ਹਨੇ ਪਾਉਣ ਦਾ ਵਿਰਤਾਂਤ, ਮੱਝੀਆਂ ਚਾਰਨ ਦਾ ਵਿਰਤਾਂਤ, ਜਨੇਊ ਪਾਉਣ ਦਾ ਵਿਰਤਾਂਤ, ਖਰੇ ਸੌਦੇ ਦਾ ਵਿਰਤਾਂਤ, ਮੋਦੀਖਾਨੇ ਦਾ ਵਿਰਤਾਂਤ, ਕੁੜਮਾਈ ਤੇ ਵਿਆਹ ਦਾ ਵਿਰਤਾਂਤ, ਰਬਾਬ ਮੰਗਵਾਉਣ ਦਾ ਵਿਰਤਾਂਤ ਆਦਿ ਸੰਪੂਰਨ ਇਤਿਹਾਸ 50 ਦੇ ਕਰੀਬ ਵਿਰਤਾਂਤਾਂ ਵਿੱਚ ਹੈ।

ਗੁਰੂ ਜੀ ਦੇ ਪ੍ਰਕਾਸ਼ ਪ੍ਰਤੀ *ਕੱਤਕ ਕਿ ਵਿਸਾਖ* ਵਾਲਾ ਮੁੱਦਾ ਉਸ ਸਮੇਂ ਨਹੀਂ ਆਇਆ ਸਗੋਂ ਇਉਂ ਹਵਾਲਾ ਹੈ :

> 'ਸੰ: ੧੫੨੬ ਬਿਕ੍ਰਮੀ ਕੱਤਕ ਸੁਦੀ ਪੂਰਨਮਾਸ਼ੀ ਨੂੰ ਪਹਿਰ ਰਾਤ ਰਹਿੰਦੀ ਗੁਰੂ ਜੀ ਨੇ ਅਵਤਾਰ ਲੀਤਾ।'[3]

ਲੇਖਕ ਵੱਲੋਂ ਰਚਿਤ ਦੋਹਰਾ, ਚੌਪਈ ਆਦਿ ਇਤਿਹਾਸਕ ਬਿਰਤਾਂਤਾਂ ਦੀ ਲੜੀ ਜੋੜਨ ਤੇ ਅੱਗੇ ਤੋਰਨ ਵਿੱਚ ਸਹਾਇਕ ਹੁੰਦੇ ਹਨ। ਇਸ ਪੁਸਤਕ ਦੀ ਵਿਸ਼ੇਸ਼ਤਾ ਇਹ ਹੈ ਕਿ ਪੰਡਿਤ, ਪੁਰੋਹਿਤ, ਸਿੱਧ, ਕਾਜ਼ੀ, ਮੁਲਾਣੇ, ਸੰਨਿਆਸੀ ਤੇ ਹੋਰ ਸਮਾਜਿਕ-ਧਾਰਮਿਕ ਲੋਕਾਂ ਵੱਲੋਂ ਉਠਾਏ ਗਏ ਸਵਾਲਾਂ ਦਾ ਜਦ ਵੀ ਜਵਾਬ ਦਿੱਤਾ ਹੈ, ਉਹ ਗੁਰੂ ਨਾਨਕ ਬਾਣੀ 'ਤੇ ਆਧਾਰਤ ਅਤੇ ਨਾਲ-ਨਾਲ ਸਰਲ ਤੇ ਸਪੱਸ਼ਟ ਅਰਥ ਦੇ ਕੇ ਸਿੱਖੀ ਸਿਧਾਂਤਾਂ ਨੂੰ ਦ੍ਰਿੜ੍ਹ ਕਰਵਾਇਆ ਗਿਆ ਹੈ।

ਉਦਾਹਰਣ ਦੇ ਲਈ 'ਸੂਤਕ' ਦੀ ਬਹਿਸ ਚੱਲਦੀ ਹੈ ਅਤੇ ਪੰਡਿਤ ਜੀ ਦਾ ਸਵਾਲ ਹੈ :

> "ਕਿਆ ਸੂਤਕ ਕੋਈ ਵਸਤੂ ਨਹੀਂ ਹੈ ਅਰ ਦੇਵ ਸਿੰਮ੍ਰਤੀਆਂ ਸਭ ਝੂਠ ਆਖਦੀਆਂ ਹਨ?"[4]
>
> "ਇਸ ਪਰ ਗੁਰੂ ਜੀ ਆਖਣ ਲੱਗੇ ਕਿ ਹੇ ਪੰਡਤ ਜੀ ਸੂਤਕ ਨੂੰ ਮੈਂ ਝੂਠਾ ਨਹੀਂ ਆਖਦਾ ਹਾਂ, ਸਗੋਂ ਸੱਚਾ ਆਖਦਾ ਹਾਂ, ਪਰੰਤੂ ਉਹ ਸੂਤਕ ਇਹ ਨਹੀਂ ਹੈ, ਜੋ ਤੁਸੀਂ ਮੰਨ ਛੱਡਿਆ ਹੈ, ਅਰ ਜਿਸਦਾ ਦੂਰ ਕਰਨਾ ਗੋਹੇ ਤੇ ਮੂੜ੍ਹ ਨਾਲ ਸਿਧ ਕਰਦੇ ਹੋ, ਕਿੰਤੂ ਜੋ ਅਸਲੀ ਸੂਤਕ ਹੈ ਸੋ ਮੈਂ ਤੁਹਾਨੂੰ ਕਥਨ ਕਰਦਾ ਹਾਂ।"[5]

ਉਪਰੰਤ 'ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ' ਪੂਰਾ ਸ਼ਬਦ ਦਿੱਤਾ ਹੈ ਅਤੇ ਅਰਥ ਦਿੱਤੇ ਹਨ। ਇਸ ਤਰ੍ਹਾਂ ਬਹੁਤ ਸਾਰੇ ਅਹਿਮ ਵਿਸ਼ਿਆਂ ਨੂੰ ਸਵਾਲ-ਜਵਾਬ ਲਹਿਜ਼ੇ ਵਿੱਚ ਦੇ ਕੇ ਗੁਰ-ਸ਼ਬਦ ਨਾਲ ਇਸਦੀ ਘੁੰਡੀ ਖੋਲ੍ਹੀ ਗਈ ਹੈ। ਇਹ ਸ਼ੈਲੀ ਪਾਠਕ-ਜਨ ਨੂੰ ਅਗਾਂਹ ਹੋਰ ਜਾਣਨ ਦੀ ਉਤਸੁਕਤਾ ਪੈਦਾ ਕਰਦੀ ਹੈ। ਇਸ ਤਰ੍ਹਾਂ ਲੇਖਕ ਨੇ ਸਮੁੱਚਾ ਇਤਿਹਾਸ ਲਿਖ ਕੇ 'ਗੁਰੂ ਨਾਨਕ ਦੇਵ ਜੀ ਦੇ ਨਿਰਪੱਖ ਅਸੂਲ' ਸਿਰਲੇਖ ਹੇਠ ਤੱਤ ਸਾਰ ਦਿੱਤਾ ਹੈ ਅਤੇ ਸਮਾਪਤੀ 'ਤੇ ਦੋਹਿਰਾ ਤੇ ਛੰਦ ਦਿੱਤਾ ਹੈ :

> ਧੰਨ ਪਾਵਨ ਦੇਸ ਭਾਰਤ ਜਿਹ ਮਹਿੰ ਗੁਰ ਆਇਕੇ।
> ਸਭ ਬੰਧ ਲੋਗਨ ਕੇ ਹਰੇ, ਮਨ ਗਯਾਨ ਧਿਆਨ ਦ੍ਰਿੜਾਇਕੇ।
> ਅਸ ਗੁਰੂ ਕੇ ਪਦ ਕੰਜ ਕੋ, ਸਿਰ ਬਾਰ ਬਾਰ ਨਿਵਾਇ ਹੂੰ।
> ਕਵਿ ਦਿਤ ਹਰਿ ਧਰਿ ਦੇ ਮੂਰਤ, ਤੀਨ ਤਾਪ ਮਿਟਾਇ ਹੂੰ॥[6]

ਇੱਕ ਇਤਿਹਾਸਕਾਰ ਦੀ ਦ੍ਰਿਸ਼ਟੀ ਤੋਂ ਲੇਖਕ ਨੇ ਗੁਰੂ ਜੀ ਦਾ ਜੀਵਨ ਮਨੋਰਥ, ਉਦਾਸੀਆਂ, ਸਥਾਨਕ ਵੇਰਵਾ, ਪ੍ਰਚਾਰ ਢੰਗ, ਭਾਰਤ ਦੀ ਧਾਰਮਿਕ, ਸਮਾਜਿਕ, ਰਾਜਨੀਤਿਕ ਹਾਲਤ ਦਾ ਵਰਣਨ,

---

3. *ਉਹੀ,* ਪੰਨਾ 20.
4. *ਉਹੀ,* ਪੰਨਾ 82.
5. *ਉਹੀ,* ਪੰਨਾ 83.
6. *ਉਹੀ,* ਪੰਨਾ 404.

ਭਰਮਾਂ-ਪਾਖੰਡਾਂ ਪ੍ਰਤੀ ਖੰਡਨ-ਮੰਡਨ ਵਿਧੀ ਤੇ ਪ੍ਰਭਾਵ ਦਾ ਹਵਾਲਾ ਸੁਚੱਜੇ ਢੰਗ ਨਾਲ ਪੇਸ਼ ਕੀਤਾ ਹੈ।

ਗਿਆਨੀ ਦਿੱਤ ਸਿੰਘ ਦੀ ਪੁਸਤਕ '*ਜੀਵਨ ਕਥਾ ਗੁਰੂ ਅੰਗਦ ਦੇਵ ਜੀ*' ਦੀ ਦੂਜੀ ਛਾਪ ਲਾਹੌਰ ਬੁੱਕ ਸ਼ਾਪ, ਲਾਹੌਰ ਦੀ 1914 ਦੀ ਪ੍ਰਕਾਸ਼ਨਾ ਹੈ। ਇਹ ਪੁਸਤਕ ਵੀ ਖ਼ਾਲਸਾ ਕਾਲਜ ਸਕੂਲ ਦੇ ਵਿਦਿਆਰਥੀਆਂ ਲਈ ਛਾਪੀ ਗਈ ਹੈ। ਇਸਦੀ ਭੂਮਿਕਾ ਗੁਰਬਖ਼ਸ਼ ਸਿੰਘ ਗਿਆਨੀ, ਸਕੱਤਰ ਖ਼ਾਲਸਾ ਕਾਲਜ ਕੌਂਸਲ, ਅੰਮ੍ਰਿਤਸਰ ਨੇ ਲਿਖੀ ਹੈ। ਕੁੱਲ 92 ਸਫ਼ੇ ਦੀ ਪੁਸਤਕ ਦੇ 14 ਕਾਂਡ ਹਨ। ਪਰ ਮੇਰੀ ਖੋਜ ਦਾ ਆਧਾਰ ਪੁਸਤਕ ਪ੍ਰੀਤਮ ਸਿੰਘ ਐਮ.ਏ. ਵੱਲੋਂ ਜਨਵਰੀ 2007 ਦੀ ਪੁਨਰ ਪ੍ਰਕਾਸ਼ਨਾ ਹੈ। ਇਸਦੇ ਕਾਂਡ 14 ਤੇ ਪੰਨੇ 56 ਹਨ।

ਇਸ ਪੁਸਤਕ ਦੇ ਆਦਿ ਵਿੱਚ 3 ਦੋਹਰੇ, 1 ਸ੍ਵੈਯਾ ਅਤੇ ਫਿਰ 3 ਦੋਹਰੇ ਹਨ। ਪਹਿਲਾ ਦੋਹਰਾ ਮੰਗਲਾਚਰਨ ਰੂਪ ਵਿੱਚ ਹੈ :

ਬਿਘਨ ਹਰਨ ਮੰਗਲ ਕਰਨ ਕਾਰਨ ਸ਼ੁਭ ਅਤਿ ਦਯਾਰ।
ਸ੍ਰੀ ਗੁਰੂ ਅੰਗਦ ਪਦ ਪਰ ਬੰਦੌਂ ਬਾਰੰਬਾਰ॥[7]

ਅੱਗੇ ਜਾ ਕੇ ਲੇਖਕ ਨੇ ਇਸ ਪੁਸਤਕ ਦੇ ਰਚਨ ਦਾ ਮੁੱਖ ਪ੍ਰਯੋਜਨ ਦੋਹਰੇ ਵਿੱਚ ਦੱਸਿਆ ਹੈ :

ਅੰਮ੍ਰਿਤਸਰ ਮਧ ਖ਼ਾਲਸਾ ਕਾਲਜ ਪ੍ਰਗਟਯੋ ਆਇ॥
ਯਹਿ ਸੁਨ ਸਭ ਗੁਨੀਅਨ ਕੇ ਚਢਯੋ ਚਿਤ ਮੈਂ ਚਾਇ॥੫॥
ਆਇਸ ਪਾਇ ਸਕਤ੍ਰ ਕੀ ਰਚਨ ਲਗੇ ਸੁਭ ਗ੍ਰੰਥ॥
ਬਿਦਯਾ ਧਰਮ ਪ੍ਰਚਾਰ ਕੇ ਜਨ ਯਹ ਪਾਵਨ ਪੰਥ॥੬॥
ਮੰਤ੍ਰੀ ਆਇਸ ਪਾਇ ਕਰ ਸ੍ਰੀ ਗੁਰਦੇਵ ਮਨਾਇ॥
ਸ੍ਰੀ ਗੁਰੂ ਅੰਗਦ ਦੇਵ ਕੀ ਕਥਾ ਕਹੌ ਮਨ ਲਾਇ॥੭॥[8]

ਇਸਦੇ ਪਹਿਲੇ ਕਾਂਡ ਵਿੱਚ ਗੁਰੂ ਜੀ ਦਾ ਜਨਮ, ਪਰਿਵਾਰਕ ਹਵਾਲਾ ਅਤੇ ਭਾਈ ਜੋਧ ਜੀ ਨਾਲ ਗੁਰੂ ਨਾਨਕ ਬਾਣੀ ਸੰਬੰਧੀ ਵਾਰਤਾਲਾਪ ਹੈ। ਇੱਥੇ ਵੀ ਇਤਿਹਾਸਕ ਪ੍ਰਸੰਗਾਂ ਨੂੰ ਵਾਰਤਕ ਰੂਪ ਵਿੱਚ ਸਵਾਲ-ਜਵਾਬ ਲਹਿਜ਼ੇ ਵਿੱਚ ਪੇਸ਼ ਕੀਤਾ ਹੈ।

'ਦਿਨ ਚੜ੍ਹੇ ਭਾਈ ਜੋਧ ਨੂੰ ਪੁੱਛਿਆ ਇਹ ਅੰਮ੍ਰਿਤ ਬਾਣੀ ਕਿਸਦੀ ਹੈ। ਉਸ ਕਿਹਾ ਮੇਰੇ ਗੁਰੂ ਸ੍ਰੀ ਬਾਬਾ ਨਾਨਕ ਜੀ ਦੀ ਹੈ, ਜੋ ਰਾਵੀ ਦੇ ਕੰਢੇ ਕਰਤਾਰਪੁਰ ਵਿਖੇ ਰਹਿੰਦੇ ਹਨ, ਮੈਂ ਉਨ੍ਹਾਂ ਦਾ ਸਿੱਖ ਹਾਂ, ਸੋ ਉਨ੍ਹਾਂ ਦੀ ਬਾਣੀ ਪੜ੍ਹਦਾ ਹਾਂ।'[9]

ਕਾਂਡ ਦੂਜਾ ਵਿੱਚ ਦੇਵੀ ਦੀ ਪੂਜਾ ਛੱਡ ਕੇ ਗੁਰੂ ਨਾਨਕ ਦੇਵ ਜੀ ਦੀ ਸ਼ਰਨ ਆਉਣਾ ਹੈ। ਤੀਜਾ ਕਾਂਡ ਸੇਵਾ ਭਾਵਨਾ ਦਾ ਹਵਾਲਾ ਹੈ। ਚੌਥਾ ਤੇ ਪੰਜਵਾਂ ਕਾਂਡ 'ਗੁਰੂ ਪ੍ਰੀਖਿਆ' ਹੈ ਅਤੇ ਗੁਰਤਾ ਗੱਦੀ ਦੇਣ ਸੰਬੰਧੀ ਹੈ। ਇਸ ਤੋਂ ਅੱਗੇ ਇਤਿਹਾਸਕ ਪ੍ਰਸੰਗ ਵੱਖ-ਵੱਖ ਕਾਂਡਾਂ ਵਿੱਚ ਹਨ। ਕਿਧਰੇ ਗੁਰੂ ਘਰ ਦੀ ਮਰਿਯਾਦਾ ਦਾ ਹਵਾਲਾ ਹੈ ਜਿਵੇਂ :

"ਨਿੱਤ ਕਰਮ ਗੁਰੂ ਅੰਗਦ ਜੀ ਦਾ ਇਹ ਸੀ-ਸਵਾ ਪਹਿਰ ਰਾਤ ਰਹਿੰਦੀ ਉਠਕੇ ਸੌਚ ਦਾਤਨ ਕਰ, ਠੰਡੇ ਜਲ ਵਿਖੇ ਸ਼ਨਾਨ ਕਰਕੇ ਅੰਤਰ ਮੁਖੀ ਬ੍ਰਿਤੀ ਕਰਕੇ ਸਮਾਧ ਲਾਇ ਬੈਠਣ, ਆਸਾ ਦੀ ਵਾਰ ਦਾ ਉਚਾਰ ਰਬਾਬੀ ਕਰਨ, ....ਕਦੀ-ਕਦੀ ਤੀਜੇ ਪਹਿਰ ਪਹਿਲਵਾਨਾਂ ਦੀ ਕੁਸ਼ਤੀ ਦੇਖ ਕੇ ਕਾਮ ਕ੍ਰੋਧ ਆਦਿਕਾਂ ਦੇ ਜਿੱਤਣ ਦਾ ਉਪਦੇਸ਼ ਕਰਨ, ਲੌਢੇ

---

7. ਪ੍ਰੀਤਮ ਸਿੰਘ ਐਮ.ਏ., *ਭਾਈ ਦਿੱਤ ਸਿੰਘ ਗਿਆਨੀ ਰਚਨਾਵਲੀ*, ਭਾਗ ਛੇਵਾਂ, ਪੰਨਾ 21.
8. *ਉਹੀ*, ਪੰਨਾ 21.
9. *ਉਹੀ*, ਪੰਨਾ 23.

ਵੇਲੇ ਦੀਵਾਨ ਲੱਗੇ; ਰਾਇ ਸਤਾ ਰਾਇ ਬਲਵੰਡ ਰਬਾਬੀ ਕੀਰਤਨ ਕਰਨ, ਸੋਦਰ ਦਾ ਉਚਾਰ ਕਰਕੇ ਲੰਗਰ ਦਾ ਪ੍ਰਸ਼ਾਦ ਵਰਤੇ, ਸਵਾ ਪਹਿਰ ਰਾਤ ਗਈ ਕੀਰਤਨ ਦਾ ਭੋਗ ਪਾਇਕੇ ਬਿਸਰਾਮ ਹੋਵੇ। "[10]

ਇਸੇ ਤਰ੍ਹਾਂ ਕਾਂਡ 11 ਵਿੱਚ ਗੁਰੂ ਕੇ ਲੰਗਰ ਵਿੱਚ ਮਾਸ ਵਰਤਾਉਣ ਦਾ ਹਵਾਲਾ ਹੈ ਤੇ ਇਸ ਵਿਚਾਰ ਨੂੰ ਅੱਗੇ ਜਾ ਕੇ ਸਪੱਸ਼ਟ ਕੀਤਾ ਹੈ :

'ਇੱਕ ਦਿਨ ਗੁਰੂ ਜੀ ਭਰਮ ਮਿਟਾਉਣ ਲਈ ਅਮਰਦਾਸ ਜੀ ਨੂੰ ਸੁਨਾਉਣ ਲੱਗੇ, ਵੱਡਾ ਮਾਸ ਤਿਆਗਣ ਯੋਗ ਇਹ ਹੈ — ਪਰਾਯਾ ਧਨ, ਪਰਾਈ ਇਸਤਰੀ, ਪਰਾਈ ਨਿੰਦਾ, ਪਰਾਈ ਬਾਤ ਅਤੇ ਲੋਭ, ਹੰਕਾਰ। ਜੇ ਕੋਈ ਮਾਸ ਛੱਡ ਕੇ ਹੰਕਾਰ ਕਰੇ — ਮੈਂ ਮਾਸ ਨੂੰ ਨਹੀਂ ਛੋਂਹਦਾ ਤਾਂ ਇਵਾਣੇ ਦੇ ਮੂੰਹ ਵਿੱਚ ਮੰਮਾਂ, ਜੁਆਨ ਨੂੰ ਇਸਤਰੀ ਦਾ ਮੇਲ ਮਾਸ ਹੀ ਵਰਤਣਾ ਹੈ। "[11]

ਅੰਤ ਵਿੱਚ ਗੁਰੂ ਅਮਰਦਾਸ ਜੀ ਦੀ ਗੁਰਤਾਗੱਦੀ ਅਤੇ ਗੁਰੂ ਅੰਗਦ ਦੇਵ ਜੀ ਦੇ ਜੋਤੀ ਜੋਤ ਸਮਾਉਣ 'ਤੇ ਸਮਾਪਤ ਹੈ।

*ਜੀਵਨ ਕਥਾ ਗੁਰੂ ਅਰਜਨ ਦੇਵ ਜੀ*, ਲਾਹੌਰ ਬੁੱਕ ਸ਼ਾਪ ਲਾਹੌਰ ਦੀ ਪ੍ਰਕਾਸ਼ਨਾ ਹੈ। ਇਸ ਉੱਪਰ ਛਪਣ ਦਾ ਸਾਲ ਵੇਰਵਾ ਨਹੀਂ ਹੈ। ਇਸ ਦੇ ਕੁੱਲ 123 ਪੰਨੇ ਅਤੇ 10 ਅਧਿਆਇ ਹਨ। ਇਹੀ ਪ੍ਰਕਾਸ਼ਨਾ ਸਾਡੀ ਖੋਜ ਦਾ ਆਧਾਰ ਹੈ। ਇਸ ਪੁਸਤਕ ਦੇ ਆਰੰਭ ਵਿੱਚ ਇੱਕ ਦੋਹਰਾ ਲਿਖਿਆ ਹੈ :

ਸ੍ਰੀ ਗੁਰੂ ਅਰਜਨ ਦੇਵ ਕੇ ਪਾਦ ਪਦਮ ਉਰ ਧਯਾਇ॥
ਵਰਣੋ ਤਿਹ ਪਾਵਨ ਚਰਿਤ ਜੀਵਨ ਹਿਤ ਸੁਖਦਾਇ॥[12]

ਅੱਗੇ ਲੇਖਕ ਨੇ ਭਾਵਪੂਰਤ ਸ਼ਬਦ ਲਿਖੇ ਹਨ ਅਤੇ ਉਹਨਾਂ ਦੇ ਅੰਤ ਵਿੱਚ ਜੋਦੜੀ ਹੈ :

'ਮਹਾਰਾਜ ਦਾ ਚਰਿਤ੍ਰ ਲਿਖਣ ਤੇ ਪ੍ਰਥਮ ਅਕਾਲ ਪੁਰਖ ਅੱਗੇ ਬੇਨਤੀ ਕਰਦਾ ਹਾਂ ਕਿ ਪਾਠਕ ਗਣ ਤੁੱਛ ਦੀ ਤੁੱਛ ਕ੍ਰਿਤ ਨੂੰ ਪੜ੍ਹ ਕੇ ਤੁੱਛ ਕਰਮਾਂ ਤੇ ਬਚਣ।'[13]

ਇਸ ਪੁਸਤਕ ਦੇ ਅਧਿਆਇ ਇੱਕ ਵਿੱਚ ਗੁਰੂ ਅਰਜਨ ਦੇਵ ਜੀ ਦਾ ਪ੍ਰਕਾਸ਼, ਬਚਪਨ ਦੀਆਂ ਕਥਾਵਾਂ ਤੇ ਸੰਹਾਰੀ ਮੱਲ ਦੀ ਸ਼ਾਦੀ 'ਤੇ ਜਾਣ ਦਾ ਹਵਾਲਾ ਹੈ। ਅਧਿਆਇ ਦੂਜਾ ਵੈਰਾਗਮਈ ਸ਼ਬਦਾਂ ਦਾ ਮੂਲ ਰੂਪ ਤੇ ਟੀਕਾ ਕੀਤਾ ਹੈ ਅਤੇ ਨਾਲ ਇਤਿਹਾਸਕ ਪ੍ਰਸੰਗ ਵਾਰਤਕ ਵਿੱਚ ਹੈ। ਤੀਜੇ ਅਧਿਆਇ ਵਿੱਚ ਗੁਰੂ ਘਰ ਦੀ ਮਰਿਯਾਦਾ ਸੰਬੰਧੀ ਲਿਖਿਆ ਹੈ :

"ਇਹ ਗੁਰੂ ਮਹਾਰਾਜ ਅਰਧ ਰਾਤਰੀ ਦੇ ਢਲਦੇ ਹੀ ਸੌਚ ਆਦਿਕ ਕ੍ਰਿਆ ਕਰਕੇ ਰਾਗੀਆਂ ਤੇ ਆਸਾ ਦੀ ਵਾਰ ਸੁਣਦੇ। ਤਦਨੰਦਰ ਇਸ਼ਨਾਨ ਆਦਿ ਕ੍ਰਿਆ ਕਰਕੇ ਅਕਾਲ ਪੁਰਖ ਦੇ ਧਿਆਨ ਵਿਖੇ ਧੇਆਕਾਰ ਹੋ ਕੇ ਨਿਆਸ ਸਹਿਤ ਜਪੁਜੀ ਦਾ ਸਮ੍ਰਣ ਕਰਦੇ। ਇਸ ਵਿਧੀ ਨਾਲ ਅਰਧ ਰਾਤ੍ਰੀ ਬਤੀਤ ਕਰਕੇ ਦਿਨ ਚੜੇ ਤੇ ਪਸਚਾਤ ਦਸ ਬਜੇ ਤੱਕ ਲੋਕਾਂ ਨੂੰ ਜੋ ਈਸੁਰੀ ਬਾਣੀ ਪਹਿਲੇ ਚਾਰ ਗੁਰੂਆਂ ਪੁਰ ਪਰਕਾਸ਼ਨ ਹੋਈ ਸੀ, ਉਸ ਦਾ ਉਪਦੇਸ਼ ਕਰਦੇ ਤੇ ਧਾਰਣਾ ਦਸਦੇ। ਫਿਰ ਬਾਰਾਂ ਯਾ ਇੱਕ ਬਜੇ ਤਕ ਅਤਿਥੀ, ਅਨਾਥ, ਰੋਗੀ, ਅੰਧਲੇ, ਟੁੰਡਲੇ, ਪਿੰਗਲੇ ਆਦਿਕਾਂ ਨੂੰ ਆਦਰ ਸਹਿਤ

10. *ਉਹੀ,* ਪੰਨਾ 43.
11. *ਉਹੀ,* ਪੰਨਾ 60.
12. ਭਾਈ ਦਿੱਤ ਸਿੰਘ, *ਜੀਵਨ ਕਥਾ ਗੁਰੂ ਅਰਜਨ ਦੇਵ ਜੀ*, ਪੰਨਾ 1.
13. *ਉਹੀ,* ਪੰਨਾ 5.

ਯਥਾ ਯੋਗ ਦੇਗ ਵਰਤਾਉਂਦੇ ਤੇ ਰੋਗੀਆਂ ਦੇ ਰੋਗਾਂ ਨੂੰ ਭੀ ਦੂਰ ਕਰਦੇ। ਫਿਰ ਪਰਸ਼ਾਦ ਛਕ ਕੇ ਤਿੰਨ ਘੰਟਿਆਂ ਵਿਚੋਂ ਇੱਕ ਘੰਟਾ ਆਰਾਮ ਕਰਦੇ ਤੇ ਦੋ ਘੰਟੇ ਜੋ ਈਸ੍ਵਰੀ ਬਾਣੀ ਉਨ੍ਹਾਂ ਪੁਰ ਪ੍ਰਕਾਸ਼ ਹੁੰਦੀ ਉਸ ਨੂੰ ਲਿਖਦੇ। ਚਾਰ ਬਜੇ ਪਸਚਾਤ ਸਭਾ ਲਗਾ ਕੇ ਲੋਕਾਂ ਨੂੰ ਰਹਤ ਮਰਿਯਾਦਾ ਦਾ ਉਪਦੇਸ਼ ਕਰਦੇ ਜਿਸਦੇ ਧਾਰਨ ਕਰਨ ਤੇ ਲੋਕਾਂ ਦੇ ਲੋਕ ਪਰਲੋਕ ਦੋਨਾਂ ਦਾ ਸੁਧਾਰ ਹੋਵੇ। ਫਿਰ ਸਾਯੰਕਾਲ ਨੂੰ ਸੰਗਤ ਸਣੇ ਰਹਿਰਾਸ ਸ੍ਵਣ ਕਰਦੇ ਤੇ ਪਹਰ ਰਾਤ੍ਰੀ ਜਾਂਦੀ ਤਕ ਦੇਗ ਵਰਤਾਉਂਦੇ। ਫਿਰ ਅਲਪ ਅਹਾਰ ਕਰਕੇ ਆਰਤੀ ਸੋਹਲੇ ਦਾ ਪਾਠ ਕਰ ਇੱਕ ਪਹਰ ਭਰ ਸੈਨ ਕਰਦੇ।"[14]

ਇਸ ਤੋਂ ਅੱਗੇ ਸੰਤੋਖੇ ਜੋਗੀ ਦਾ ਬਿਰਤਾਂਤ, ਸ੍ਰੀ ਹਰਿਮੰਦਰ ਸਾਹਿਬ ਦੀ ਉਸਾਰੀ, ਪ੍ਰਿਥੀ ਚੰਦ ਦੀ ਈਰਖਾ, ਸ੍ਰੀ ਚੰਦ ਨਾਲ ਮਿਲਾਪ, ਹਰਗੋਬਿੰਦ ਜੀ ਦਾ ਪ੍ਰਕਾਸ਼, ਜਾਨਲੇਵਾ ਹਮਲਾ, ਸ਼ੀਤਲਾ ਦਾ ਜ਼ੋਰ, ਸ਼ੁਕਰਾਨੇ ਦੇ ਸ਼ਬਦਾਂ ਦਾ ਮੂਲ ਪਾਠ ਤੇ ਵਿਆਖਿਆ, ਫਿਰ ਪੰਡਤ ਜੀ ਨਾਲ ਵਿਚਾਰ ਚਰਚਾ, *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ,* ਭਾਈ ਮੋਹਨ ਜੀ ਦੀ ਵਾਰਤਾ, *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਪ੍ਰਕਾਸ਼* ਆਦਿ ਇਤਿਹਾਸਕ ਵੇਰਵਾ ਹੈ। ਉਪਰੰਤ ਗੁਰੂ ਅਰਜਨ ਦੇਵ ਜੀ ਵੱਲੋਂ ਉਪਦੇਸ਼ ਦਿੱਤਾ ਹੈ :

"ਤਦਨੰਦਰ ਸਿੱਖਾਂ ਨੂੰ ਆਗਯਾ ਦਈ ਕਿ ਆਪਣੇ ਲੋਕ-ਪਰਲੋਕ ਦੇ ਸੁਖ ਲਾਭਾਰਥ ਸ਼ਰਧਾ ਭਗਤੀ ਨਾਲ *ਸ੍ਰੀ ਗੁਰੂ ਗ੍ਰੰਥ ਸਾਹਿਬ* ਜੀ ਦਾ ਪਾਠ ਕਰਿਆ-ਕਰਾਇਆ ਕਰੋ।"[15]

ਇਸੇ ਤਰ੍ਹਾਂ ਅਧਿਆਇ 9 ਵਿੱਚ ਦਰਜ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਿੱਖੀ ਸਾਰੇ ਹਿੰਦ ਵਿੱਚ ਫੈਲ ਗਈ ਸੀ। ਅੱਗੇ ਨਾਉਂ ਦਿੱਤੇ ਹਨ ਕਿ ਸਿੰਧ, ਡੇਰੇਜਾਤ, ਕਸ਼ਮੀਰ, ਪਿਸ਼ਾਵਰ, ਕਾਬਲ, ਕੰਧਾਰ, ਮਾਲਵਾ ਤੇ ਹਿੰਦੁਸਤਾਨ ਆਦਿਕ ਚਾਰਾਂ ਚੱਕਾਂ ਤੋਂ ਅਨੇਕ ਪ੍ਰਕਾਰ ਦੀ ਭੇਟਾ ਪੂਜਾ ਮਹਾਰਾਜ ਦੇ ਚਰਣਾਂ ਵਿਖੇ ਆਉਣ ਲੱਗ ਪਈ।

ਉਪਰੰਤ ਭਾਈ ਕਲਯਾਣਾ ਜੀ ਦੀ ਸਿੱਖੀ ਸ਼ਰਧਾ, ਚੰਦੂ ਸ਼ਾਹ ਦੀ ਲੜਕੀ ਦੇ ਰਿਸ਼ਤੇ ਦਾ ਇਤਿਹਾਸ, ਸੁਲਬੀ ਖ਼ਾਂ ਦਾ ਮਾਰਿਆ ਜਾਣਾ, ਸੁਲਹੀ ਖ਼ਾਂ ਦੀ ਮੌਤ, ਪ੍ਰਿਥੀ ਚੰਦ ਦੀ ਵੈਰ ਭਾਵਨਾ, ਭੂਪਤੀ ਕੋਲ ਵਿਵਾਦ ਪੱਤਰ ਦਾ ਜਾਣਾ, ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ *ਗੁਰੂ ਗ੍ਰੰਥ ਸਾਹਿਬ* ਦੀ ਬੀੜ ਲੈ ਕੇ ਜਾਂਦੇ ਹਨ, ਵੱਖ-ਵੱਖ ਸ਼ਬਦਾਂ ਦਾ ਪੜ੍ਹਨਾ, ਸਰਲ ਵਿਆਖਿਆ ਤੇ ਭੂਪਤ ਦਾ ਸੇਵਕ ਹੋ ਜਾਣਾ ਕਾਫ਼ੀ ਇਤਿਹਾਸਕ ਮਹੱਤਤਾ ਵਾਲੀਆਂ ਘਟਨਾਵਾਂ ਹਨ। ਫਿਰ ਅਕਬਰ ਦਾ ਕਾਲ ਵੱਸ ਹੋਣਾ, ਜਹਾਂਗੀਰ ਦਾ ਗੁਰਗੱਦੀ ਉਪਰ ਬੈਠਣਾ, ਖੁਸਰੋ ਦੀ ਬਗ਼ਾਵਤ, ਹਰਿਗੋਬਿੰਦ ਸਾਹਿਬ ਜੀ ਨੂੰ ਗੁਰਤਾ ਗੱਦੀ ਸੌਂਪ ਕੇ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ 'ਤੇ ਸਮਾਪਤੀ ਹੈ।

ਉਪਰੰਤ ਲੇਖਕ ਨੇ ਪਾਠਕ-ਜਨਾਂ ਨੂੰ ਸੰਬੋਧਨ ਹੁੰਦਿਆਂ *ਸ੍ਰੀ ਗੁਰੂ ਗ੍ਰੰਥ ਸਾਹਿਬ* ਦੀ ਸੰਪਾਦਨਾ, ਦਰਬਾਰ ਸਾਹਿਬ ਦੀ ਮਹਿਮਾ, ਮੀਰੀ-ਪੀਰੀ ਦੀਆਂ ਤੇਗ਼ਾਂ ਵਾਲੇ ਸਪੁੱਤਰ ਦੀ ਬਹਾਦਰੀ, ਭਾਣਾ ਮਿੱਠਾ ਮੰਨਣ ਦਾ ਸਿਧਾਂਤ, ਕਸ਼ਟ ਨੂੰ ਆਨੰਦ ਨਾਲ ਭੋਗਣ ਆਦਿ ਦ੍ਰਿਸ਼ਟਾਂਤ ਦੇ ਕੇ ਸਮਝਾਇਆ ਹੈ ਕਿ ਆਪ ਮਹਾਰਾਜ ਦੇ ਜੀਵਨ ਨੂੰ ਪੜ੍ਹ ਕੇ ਆਪਣੇ ਧਰਮ ਨੂੰ ਧਾਰਨ ਕਰੋ, ਜਿਸ 'ਤੇ ਲੋਕ ਪਰਲੋਕ ਦੇ ਸੁੱਖ ਦਾ ਲਾਭ ਹੋਵੇ। ਇਸ ਦੇ ਅੰਤ ਵਿੱਚ ਇੱਕ ਦੋਹਰਾ ਦਿੱਤਾ ਹੈ :

'ਸ੍ਰੀ ਗੁਰੂ ਅਰਜਨ ਦੇਵ ਦਾ, ਲੈ ਕੇ ਨਾਮ ਪਵਿੱਤ।
ਲਿਖਣੇ ਤੇ ਤੂੰ ਹਟ ਹਰੀ, ਪਾਵਨ ਚਰਿਤ ਅਮਿੱਤ॥'[16]

---

14. *ਉਹੀ,* ਪੰਨਾ 29-30.
15. *ਉਹੀ,* ਪੰਨਾ 92.
16. *ਉਹੀ,* ਪੰਨਾ 123.

ਭਾਈ ਦਿੱਤ ਸਿੰਘ ਰਚਿਤ ਪੁਸਤਕ *ਜੀਵਨ ਕਥਾ ਗੁਰੂ ਹਰਿਰਾਇ ਜੀ*, ਲਾਹੌਰ ਬੁੱਕ ਸ਼ਾਪ, ਲਾਹੌਰ ਵੱਲੋਂ ਪ੍ਰਕਾਸ਼ਿਤ ਕੀਤੀ ਗਈ ਹੈ। ਇਸਦੇ 128 ਪੰਨੇ ਅਤੇ 18 ਅਧਿਆਇ ਹਨ। ਇਥੇ ਸਾਡੀ ਖੋਜ ਦਾ ਆਧਾਰ ਜੋ ਪੁਸਤਕ ਹੈ, ਇਹ ਪ੍ਰੀਤਮ ਸਿੰਘ ਐਮ.ਏ. ਸੰਪਾਦਕ ਤੇ ਪ੍ਰਕਾਸ਼ਕ ਵੱਲੋਂ ਅਪ੍ਰੈਲ 2007 ਦੀ ਪੁਨਰ ਛਾਪ ਹੈ। ਇਸਦੇ ਅਧਿਆਇ 18 ਤੇ ਪੰਨੇ 55 ਹਨ। ਗਿਆਨੀ ਦਿੱਤ ਸਿੰਘ ਨੇ ਅਧਿਆਇ ਲਈ 'ਧਿਆਉ' ਸ਼ਬਦ ਵਰਤਿਆ ਹੈ। ਇਸ ਪੁਸਤਕ ਦੀ ਸ਼ੁਰੂਆਤ ਵਿੱਚ ਇੱਕ ਦੋਹਰਾ ਹੈ :

ਸਮਦਮ ਸੀਲ ਦਯਾਦਿ ਗੁਣ, ਯੁਕਤ ਮਹਾਬਲ ਪਾਸ
ਹਰਿ ਰਾਇ ਸਪਤਮ ਗੁਰੂ, ਜੁਗ ਪਦ ਪਦਮ ਨਮਾਸ।

ਇਸ ਜੀਵਨ ਕਥਾ ਦੇ ਪ੍ਰਾਰੰਭ ਵਿੱਚ ਹੀ ਲੇਖਕ ਨੇ ਇਸ ਤਰ੍ਹਾਂ ਲਿਖਿਆ ਹੈ :

"ਇਸ ਪੋਥੀ ਵਿਖੇ ਸ੍ਰੀ ਗੁਰੂ ਹਰਿ ਰਾਇ ਸਤਵੇਂ ਗੁਰੂ ਦੀ ਕਥਾ ਲਿਖਦੇ ਹਾਂ। ਇਹ ਗੁਰੂ ਜੀ ਵੱਡੇ ਸ਼ਾਂਤਾਤਮਾ ਯੋਗੀਸ਼੍ਵਰ ਅਰ ਸੰਯਮੀ ਸਨ। ਉਦਾਰ ਭੀ ਐਸੇ ਕਿ ਥੋੜ੍ਹੀ ਜਿਹੀ ਸੇਵਾ ਪੁਰ ਰੀਝ ਕੇ ਨੌਂ ਨਿਧਾਂ ਅਟਲ ਦੇ ਦਿੰਦੇ ਸਨ ਜਿਹਾ ਕੁ ਫੂਲ ਘਰਾਣਾ ਦੇ ਪਟਿਆਲਾ ਨਾਭਾ ਆਦਿ ਰਾਜ ਹੁਣ ਤੀਕ ਆਪਣੀਆਂ ਉਦਾਰਤਾਈਆਂ ਦੇ ਫਲ ਪਰਵਾਰ ਦੇ ਨਮੂਨੇ ਵਾਂਙ ਪ੍ਰਸਿੱਧ ਪਏ ਦਿੱਸਦੇ ਹਨ। ਜੇਕਰ ਸਾਰੇ ਚਰਿੱਤ੍ਰ ਲਿਖੀਏ ਤਦ ਵੱਡਾ ਗ੍ਰੰਥ ਬਣ ਜਾਂਦਾ ਹੈ, ਇਸ ਲਈ ਸੰਖਿਪਤ ਰੀਤੀ ਅਨੁਸਾਰ ਵਰਣਨ ਕੀਤਾ ਗਿਆ ਹੈ।"[17]

ਇਸ ਪੁਸਤਕ ਦਾ ਪਹਿਲਾ ਧਿਆਉ ਜਨਮ ਅਤੇ ਨਿੱਤ ਕ੍ਰਿਆ ਸੰਬੰਧੀ ਹੈ :

"ਗੁਰੂ ਹਰਿਰਾਇ ਦਾ ਅਵਤਾਰ ਮਾਘ ਸੁਦੀ ਤ੍ਰਯੋਦਸੀ ਸੰ. 1687 ਐਤਵਾਰ ਕੀਰਤਪੁਰ ਨਾਮੇ ਨਗਰ ਵਿਖੇ ਮਾਤਾ ਨਿਹਾਲ ਕੌਰ ਦੀ ਕੁੱਖੋਂ ਹੋਇਆ।"

ਇਤਿਹਾਸਕ ਵੇਰਵੇ ਅਨੁਸਾਰ 15 ਸਾਲ ਦੀ ਉਮਰ ਵਿੱਚ ਗੁਰਤਾ ਗੱਦੀ 'ਤੇ ਬਿਰਾਜਮਾਨ ਹੋਣਾ ਲਿਖਿਆ ਹੈ। ਭਾਈ ਗੁਰਦਾਸ ਜੀ ਦੀ ਪਉੜੀ ਦਾ ਹਵਾਲਾ ਦੇ ਕੇ ਗੁਰੂ ਜੀ ਦਾ ਨਿੱਤ ਕਰਮ ਲਿਖਿਆ ਹੈ ਅਤੇ ਗੁਰਬਾਣੀ ਦੇ ਹਵਾਲਿਆਂ ਨਾਲ ਸਿੱਖੀ ਸਿਧਾਂਤਾਂ ਨੂੰ ਦ੍ਰਿੜ੍ਹ ਕਰਵਾਇਆ ਗਿਆ ਹੈ।

ਦੂਜਾ ਧਿਆਉ 'ਰੋਗ ਨਿਵਾਰਣਾ' ਸਿਰਲੇਖ ਹੈ ਤੇ ਦਾਰਾ ਸ਼ਿਕੋਹ ਦੇ ਰੋਗ ਦਾ ਇਲਾਜ ਗੁਰੂ ਜੀ ਵੱਲੋਂ ਕਰਨਾ ਦੱਸਿਆ ਹੈ। ਇਸ ਵਿੱਚ ਕਵੀਓ ਵਾਚ ਚੌਪਈ ਵਿਸ਼ੇ ਨੂੰ ਹੋਰ ਸਪੱਸ਼ਟ ਕਰਦੀ ਹੈ :

ਜੋ ਸ਼ਰਧਾ ਕਰ ਮਨ ਵਿਚ ਭੂਰ
ਸੇਵਤ ਗੁਰ ਪਗ ਹਰੀ ਹਜ਼ੂਰ॥
ਕਯੋਂ ਨ ਮਨੋਰਥ ਹੋ ਹੈਂ ਪੂਰਾ
ਮਿਲਯੈ ਹੈ ਜਦ ਸਤਿਗੁਰ ਪੂਰਾ॥[18]

ਇਸੇ ਤਰ੍ਹਾਂ ਧਿਆਉ ਤੀਜਾ, ਚੌਥਾ, ਪੰਜਵਾਂ, ਛੇਵਾਂ ਵਿੱਚ ਗਰੀਬਨੀ ਮਾਈ ਦੀ ਗੁਰੂ ਪ੍ਰਤੀ ਸ਼ਰਧਾ, ਸਰਪ ਦੀ ਮੁਕਤੀ, ਭਾਈ ਗੁੰਦਾ ਸਿੰਘ ਪ੍ਰੇਮੀ ਦੀ ਸਮਰਪਿਤ ਭਾਵਨਾ, ਲੰਗਰ ਬਿਰਤਾਂਤ ਵਿੱਚ ਇਤਿਹਾਸਕ ਹਵਾਲੇ ਹਨ। ਇਸਦੇ ਨਾਲ-ਨਾਲ ਸਿੱਖੀ ਸਿਧਾਂਤ ਦ੍ਰਿੜ੍ਹ ਕਰਵਾਉਂਦਿਆਂ ਮਾਈਓ ਵਾਚ, ਗੁਰੂਓ ਵਾਚ, ਕਵੀਓ ਵਾਚ, ਸਿਖਓ ਵਾਚ, ਸੰਗਤਓ ਵਾਚ ਆਦਿ ਦੁਆਰਾ ਪ੍ਰਸ਼ਨ-ਉਤਰ ਲਹਿਜ਼ੇ ਵਿੱਚ ਵਾਰਤਕ ਪੇਸ਼ ਕੀਤੀ ਹੈ :

---

17. ਪ੍ਰੀਤਮ ਸਿੰਘ ਐਮ.ਏ., *ਭਾਈ ਦਿੱਤ ਸਿੰਘ ਗਿਆਨੀ ਰਚਨਾਵਲੀ*, ਭਾਗ ਸੱਤਵਾਂ, ਪੰਨਾ 22.
18. *ਉਹੀ*, ਪੰਨਾ 29.

ਸਤਿਗੁਰੋ ਵਾਚ

'ਭਾਈ ਸਿੱਖੋ ਕੋਈ ਮੇਰਾ ਅਜਿਹਾ ਭੀ ਸਿੱਖ ਆਇਆ ਹੈ ਜ਼ਿਹੜਾ ਯਥਾ
ਸ਼ਕਤ ਲੰਗਰ ਕਰਕੇ ਤੁਹਾਡੇ ਵਿੱਚ ਵੰਡ ਸਕਦਾ ਹੈ।'

ਸੰਗਤੋ ਵਾਚ

'ਗਰੀਬ ਨਿਵਾਜ਼ ਜੀ ਮੇਲੇ ਵਿੱਚ ਦੋ ਤਿੰਨ ਸਿੱਖ ਆਏ ਹਨ ਉਨ੍ਹਾਂ ਦਾ
ਲੰਗਰ ਪਿੰਡਾਂ ਵਿਖੇ ਹੁੰਦਾ ਹੈ ਅਰ ਸਿੱਖਾਂ ਨਾਲ ਵੰਡ ਛਕਦੇ ਹਨ।'[19]

ਉਪਰੰਤ ਧਿਆਉ 7 ਵਿੱਚ ਮੱਲਾਂ ਦਾ ਘੋਲ ਤੇ ਰਾਜਿਆਂ ਨੂੰ ਉਪਦੇਸ਼ ਗਹਿਰ ਗੰਭੀਰ ਹਨ :

'ਜਿਹੜਾ ਰਾਜਾ ਰੱਯਤ ਨੂੰ ਦੁੱਖ਼ ਦੇਂਦਾ ਹੈ, ਉਹ ਆਪਣੀ ਜੜ੍ਹ ਪਰ ਆਪ
ਕੁਹਾੜਾ ਮਾਰਦਾ ਹੈ। ਤਲਾਉ, ਖੂਹ, ਪੁਲ ਅਤੇ ਪਾਠਸ਼ਾਲਾ ਬਣਾਓ,
ਆਪਣੇ ਰਾਜ ਵਿਖੇ ਵਿਦਿਆ ਦਾ ਪ੍ਰਚਾਰ ਕਰੋ।'[20]

ਇਸੇ ਤਰ੍ਹਾਂ ਧਿਆਉ 8 ਵਿੱਚ ਘਿਉ ਦੀ ਹਾਂਡੀ ਦੀਆਂ ਠੀਕਰੀਆਂ ਦੀ ਥਿੰਧਿਆਈ ਦਾ ਹਵਾਲਾ ਦੇ ਕੇ ਸਿੱਖਾਂ ਨੂੰ ਬਾਣੀ ਪੜ੍ਹਨ ਦੀ ਪ੍ਰੇਰਨਾ ਕੀਤੀ ਹੈ। ਧਿਆਉ 9 ਵਿੱਚ ਦਾਰਾ ਸ਼ਿਕੋਹ ਨੂੰ ਗਿਆਨ ਉਪਦੇਸ਼ ਦੇਣਾ, ਧਿਆਉ 10 ਵਿੱਚ ਔਰੰਗਜ਼ੇਬ ਦੇ ਜ਼ੁਲਮ ਦੀ ਕਥਾ, ਧਿਆਉ 11 ਵਿੱਚ ਰਾਮਰਾਇ ਦੀ ਵਾਰਤਾ, ਸੁਤ ਪਰੀਛਾ, ਰਾਮਰਾਇ ਦਾ ਤਿਆਗ ਪੱਤ੍ਰ ਇਤਿਹਾਸਕ ਪ੍ਰਸੰਗਾਂ ਦਾ ਵੇਰਵਾ ਹੈ।

ਉਪਰੋਕਤ ਗੁਰੂ ਹਰਿਰਾਇ ਜੀ ਦਾ ਪ੍ਰਚਾਰ, ਮਾਲਵੇ ਦੀ ਯਾਤਰਾ ਅਤੇ ਹੋਰ ਪ੍ਰਸੰਗਾਂ ਤੋਂ ਇਲਾਵਾ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੂੰ ਗੁਰਤਾ ਗੱਦੀ ਦੇਣੀ ਅਤੇ ਜੋਤੀ ਜੋਤ ਸਮਾਉਣ ਦਾ ਇਤਿਹਾਸ ਹੈ :

'ਗੱਲ ਕੀ ਗੱਦੀ ਦੇਣ ਤੋਂ ਥੋੜਾ ਚਿਰ ਪਿਛੋਂ ਸ੍ਰੀ ਗੁਰੂ ਹਰਿ ਰਾਇ ਜੀ ਨੇ
ਮਨਸਾ ਕਰਕੇ ਇੱਕ ਆਸਣ ਵਿਛਾਯਾ, ਅਰ ਉਸ ਪਰ ਆਪ ਲੇਟ ਗਏ।
ਉਸ ਵੇਲੇ ਮਹਾਰਾਜ ਦੇ ਮੁੱਖ ਦੀ ਜੋਤਿ ਦੂਣੀ ਜਗਮਗ ਕਰਨ ਲੱਗ ਪਈ।
ਬ੍ਰਿਤੀ ਨੂੰ ਸੰਕੋਚ ਕੇ ਸਭ ਨੂੰ ਦਰਸ਼ ਦਿੰਦੇ ਆਪਣੇ ਆਤਮਾ ਨੰਦ ਵਿਖੇ
ਆਪ ਨੇਤ੍ਰ ਮੀਚ ਕੇ 1718 ਸੰ. ਬਿਕ੍ਰਮੀ, ਕੱਤਕ ਦੇ ਮਹੀਨੇ, ਨੌਮੀ
ਐਤਵਾਰ ਛੀ ਘੜੀ ਦਿਨ ਰਹੇ ਜੋਤੀ ਜੋਤਿ ਸਮਾ ਗਏ।'[21]

ਗਿਆਨੀ ਦਿੱਤ ਸਿੰਘ ਰਚਿਤ *ਜੀਵਨ ਕਥਾ ਗੁਰੂ ਤੇਗ ਬਹਾਦਰ ਜੀ* ਵੀ ਲਾਹੌਰ ਬੁੱਕ ਸ਼ਾਪ ਲਾਹੌਰ ਦੀ ਪ੍ਰਕਾਸ਼ਤ ਕੀਤੀ ਹੋਈ ਹੈ। ਇਸ ਉਪਰ ਛਪਣ ਦਾ ਸਮਾਂ ਨਹੀਂ ਹੈ। ਇਸ ਦੇ 136 ਪੰਨੇ ਹਨ ਅਤੇ ਸਮੁੱਚੀ ਰਚਨਾ ਵਾਰਤਕ ਰੂਪ ਵਿੱਚ ਹੈ। ਚੌਪਈ, ਦੋਹਰਾ ਹਿੰਦੀ ਰੰਗ ਦਾ ਹੈ। ਇਸ ਦੇ ਆਦਿ ਵਿੱਚ ਚੌਪਈ ਹੈ, ਜੋ ਬੰਦਨਾ ਰੂਪ ਹੈ ਤੇ ਗੁਰੂ ਤੇਗ ਬਹਾਦਰ ਜੀ ਦੇ ਮਾਤਾ-ਪਿਤਾ ਦਾ ਵੇਰਵਾ ਦਿੱਤਾ ਹੈ :

ਸਤਿਗੁਰ ਲੀਲ੍ਹਾ ਸਤਿਗੁਰ ਜਾਨੇ।
ਅਵਰ ਕੀਟ ਕਿਆ ਤਾਂਹ ਬਖਾਨੇ॥
ਸੰਮਤ ਸੋਲਾਂ ਸੈ ਅਠਾਤ੍ਰ।
ਉਨੀ ਮੱਘਰ ਅੱਧੀ ਰਾਤ੍ਰ॥੩॥
ਸੂਰਜ ਦਿਨ ਜਾਨੋ ਇਤਵਾਰ।
ਸ੍ਰੀ ਗੁਰੂ ਨੌਵੇਂ ਲਏ ਅਵਤਾਰ॥
ਹਰਿਗੋਬਿੰਦ ਗੁਰੂ ਤਾਤ ਸੁ ਜਾਨੋ।
ਮਾਤ ਨਾਨਕੀ ਉਦਰ ਸਮਾਨੋ॥੪॥[22]

---

19. *ਉਹੀ,* ਪੰਨਾ 39.
20. *ਉਹੀ,* ਪੰਨਾ 44.
21. *ਉਹੀ,* ਪੰਨਾ 76.
22. ਭਾਈ ਦਿੱਤ ਸਿੰਘ, *ਜੀਵਨ ਕਥਾ ਗੁਰੂ ਤੇਗ ਬਹਾਦਰ ਜੀ,* ਪੰਨਾ 1.

ਫਿਰ ਇਸੇ ਪ੍ਰਕਰਣ ਨੂੰ ਵਾਰਤਕ ਵਿੱਚ ਦੇ ਕੇ ਗੁਰੂ ਜੀ ਦੇ ਬਚਪਨ ਦਾ ਹਾਲ ਦਿੱਤਾ ਹੈ। ਇਥੇ ਬਾਬਾ ਬੁੱਢਣ ਸ਼ਾਹ ਨਾਲ ਗੁਰੂ ਨਾਨਕ ਮਿਲਾਪ ਅਤੇ ਛੇਵੇਂ ਜਾਮੇ ਵਿੱਚ ਉਹਨਾਂ ਦੇ ਸਪੁੱਤਰ ਦੇ ਮਿਲਾਪ ਦੀ ਸਾਖੀ ਹੈ। ਗੁਰੂ ਤੇਗ ਬਹਾਦਰ ਜੀ ਦੀ ਸ਼ਾਦੀ ਬਾਰੇ ਇਉਂ ਇਤਿਹਾਸਕ ਵੇਰਵਾ ਮਿਲਦਾ ਹੈ :

"ਜਦ ਸ੍ਰੀ ਗੁਰੂ ਤੇਗ ਬਹਾਦਰ ਜੀ ੯ ਬਰਸ ਦੇ ਹੋਏ, ਅੱਸੂ ਪ੍ਰਵਿਸ਼ਟੇ 15 ਸੰਮਤ 1696 ਕਰਤਾਰਪੁਰ ਜ਼ਿਲ੍ਹੇ ਜਲੰਧਰ ਵਿੱਚ ਬੀਬੀ ਗੁਜਰੀ ਜੀ ਨਾਲ ਸ਼ਾਦੀ ਹੋਈ।"[23]

ਉਪਰੰਤ ਗੁਰੂ ਜੀ ਦਾ ਬਾਬਾ ਬਕਾਲਾ ਵਿਖੇ ਭਗਤੀ ਲਈ ਜਾਣਾ ਅਤੇ ਗੁਰੂ ਹਰਿਰਾਇ ਜੀ ਤੇ ਗੁਰੂ ਹਰਿਕ੍ਰਿਸ਼ਨ ਜੀ ਦੇ ਜੀਵਨ ਦਾ ਇਤਿਹਾਸਕ ਹਵਾਲਾ ਹੈ। ਫਿਰ ਅੱਠਵੇਂ ਪਾਤਸ਼ਾਹ ਦਾ ਜੋਤੀ ਜੋਤ ਸਮਾਉਣਾ ਅਤੇ ਭਾਈ ਮੱਖਣ ਸ਼ਾਹ ਵੱਲੋਂ 'ਗੁਰੂ ਲਾਧੋ ਰੇ' ਵਾਲਾ ਪ੍ਰਸੰਗ ਹੈ। ਇਥੇ ਲੇਖਕ ਨੇ ਨੌਵੇਂ ਪਾਤਸ਼ਾਹ ਦਾ ਗੁਰਤਾ ਗੱਦੀ ਦਾ ਹਵਾਲਾ ਦਿੱਤਾ ਹੈ :

"ਬਿਕ੍ਰਮੀ ਸੰਮਤ 1721 ਵੈਸਾਖ ਪ੍ਰਵਿਸ਼ਟੇ ੯ ਸ੍ਰੀ ਗੁਰੂ ਤੇਗ ਬਹਾਦਰ ਜੀ 43 ਬਰਸ 4 ਮਹੀਨੇ 13 ਦਿਨਾਂ ਦੀ ਉਮਰ ਹੋ ਕੇ ਗੁਰਿਆਈ ਗੱਦੀ ਪਰ ਬਿਰਾਜਮਾਨ ਹੋਏ।"[24]

ਉਪਰੰਤ ਧੀਰ ਮੱਲ ਦਾ ਵਾਰ ਕਰਨਾ ਤੇ ਗੁਰੂ ਜੀ ਦੇ ਪ੍ਰਚਾਰ ਦੌਰੇ ਦਾ ਵਰਣਨ ਹੈ। ਗੁਰਦੁਆਰਿਆਂ ਦਾ ਇਤਿਹਾਸ, ਜੋ ਹੁਣ ਨੌਵੇਂ ਪਾਤਸ਼ਾਹ ਜੀ ਦੀ ਯਾਦ ਵਿੱਚ ਸਥਾਪਤ ਹਨ, ਉਨ੍ਹਾਂ ਦਾ ਪਿਛੋਕੜ ਇਤਿਹਾਸਕ ਵੇਰਵਾ ਦਿੱਤਾ ਹੈ। ਵੱਖ-ਵੱਖ ਪ੍ਰਕਰਣਾਂ ਵਿੱਚ ਲੇਖਕ ਨੇ ਸਿੱਖੀ ਸਿਧਾਂਤ ਦ੍ਰਿੜ੍ਹ ਕਰਵਾਏ ਹਨ। ਵਿਸ਼ੇਸ਼ ਕਰਕੇ 'ਸਤਿਨਾਮ' ਦਾ ਮੰਤਰ ਭਾਵ ਨਾਮ ਦਾਨ ਦਾ ਹਵਾਲਾ ਵੀ ਮਿਲਦਾ ਹੈ। ਗੁਰੂ ਜੀ ਦੇ ਪ੍ਰਚਾਰ ਕਾਲ ਦੌਰਾਨ ਇੱਕ ਬੇਚੈਨ ਬ੍ਰਾਹਮਣ ਵੀ ਜਦ ਸਿੱਖ ਬਣ ਜਾਂਦਾ ਹੈ ਤਾਂ ਲੇਖਕ ਨੇ ਇੱਕ ਦੋਹਰਾ ਦਿੱਤਾ ਹੈ :

ਸਤਿਨਾਮ ਦਾ ਮੰਤ੍ਰ ਗੁਰ ਜਬ ਹੀ ਦੀਨੋ ਕਾਨ।
ਸ਼ਾਂਤ ਬਸੀ ਤਿਸੇ ਰਿਦੇ ਮੇਂ ਪੂਰਣ ਭਇਓ ਗਿਆਨ॥[25]

ਅੱਗੇ ਸਖੀ ਸਰਵਰ ਪੂਜਕਾਂ ਨੂੰ ਸਿੱਖ ਸਜਾਉਣਾ, ਧਮਧਾਨ ਦੀ ਯਾਤਰਾ, ਕੈਥਲ, ਕੁਰਛੇਤਰ, ਪਰਾਗਰਾਜ, ਗਯਾ, ਪੰਡਤਾਂ ਨਾਲ ਵਾਰਤਾਲਾਪ, ਪਟਨੇ ਦੀ ਯਾਤਰਾ ਤੇ ਇੱਥੇ ਪਰਿਵਾਰ ਨੂੰ ਰਹਿਣ ਦਾ ਬਚਨ ਦੇ ਕੇ ਆਪ ਢਾਕੇ ਵੱਲ ਪ੍ਰਚਾਰ ਲਈ ਚੱਲੇ ਜਾਂਦੇ ਹਨ। ਉਪਰੰਤ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਦਾ ਇਤਿਹਾਸਕ ਵੇਰਵਾ ਹੈ :

'ਏਧਰੋਂ ਮਾਤਾ ਨਾਨਕੀ ਜੀ ਦੀ ਓਥੇ ਹੀ ਖੁਸ਼ੀ ਦੀ ਚਿੱਠੀ ਗੁਰੂ ਜੀ ਪਾਸ ਆਈ ਜੋ ਆਪ ਦੇ ਗ੍ਰਹ ਸੁਆਣੀ ਗੁਜਰੀ ਦੀ ਕੁਖ ਤੇ ਸਾਹਿਬਜ਼ਾਦਾ ਪੈਦਾ ਹੋਇਆ ਹੈ। ਸੰਮਤ 1723 ਮਹੀਨਾ ਪੋਹ ਸ਼ੁਕਲ ਪੱਖ ਤਿੱਥ 7 ਦਿਨ ਐਤਵਾਰ ਅੱਧੀ ਰਾਤ੍ਰੀ ਦਾ ਸਮਾਂ ਸੀ।'[26]

ਉਪਰੋਕਤ ਲਿਖਤ ਅਨੁਸਾਰ ਸੰਨ 1666 ਬਣਦਾ ਹੈ, ਜੋ ਬਿਲਕੁਲ ਸਹੀ ਹੈ, ਇਹ ਉਹਨਾਂ ਦੀ ਇਤਿਹਾਸਕ ਸੂਝ ਦਾ ਸਬੂਤ ਹੈ।

ਗੁਰੂ ਜੀ ਦਾ ਪਰਿਵਾਰ ਸਮੇਤ ਆਨੰਦਪੁਰ ਆਉਣਾ, ਔਰੰਗਜ਼ੇਬ ਦਾ ਜ਼ੁਲਮ ਅਤੇ ਕਸ਼ਮੀਰੀ ਪੰਡਿਤਾਂ ਦੀ ਫ਼ਰਿਆਦ ਦਾ ਜ਼ਿਕਰ ਹੈ। ਉਪਰੰਤ ਗੋਬਿੰਦ ਰਾਇ ਜੀ ਦਾ ਪਿਤਾ ਨੂੰ ਸ਼ਹੀਦੀ ਲਈ ਤੋਰਨਾ, ਗੁਰੂ ਤੇਗ ਬਹਾਦਰ ਜੀ ਦਾ ਪ੍ਰਚਾਰ ਕਰਦੇ ਜਾਣਾ, ਪ੍ਰਚਲਤ ਕਥਾਵਾਂ ਦਾ ਵਿਸਤਾਰ, ਔਰੰਗਜ਼ੇਬ ਦੇ ਦਰਬਾਰ ਵਿੱਚ ਗੁਰੂ ਜੀ ਦੇ ਸਵਾਲ-ਜਵਾਬ, ਕਈ ਤਰ੍ਹਾਂ ਦੀਆਂ ਪ੍ਰੀਖਿਆਵਾਂ, ਭਾਈ ਮਤੀ ਦਾਸ ਜੀ ਦੀ

23. *ਉਹੀ,* ਪੰਨਾ 6.
24. *ਉਹੀ,* ਪੰਨਾ 16.
25. *ਉਹੀ,* ਪੰਨਾ 36.
26. *ਉਹੀ,* ਪੰਨਾ 57-58.

ਸ਼ਹੀਦੀ ਦਾ ਵਰਣਨ ਹੈ। ਪਰ ਇਥੇ ਭਾਈ ਸਤੀ ਦਾਸ ਤੇ ਭਾਈ ਦਿਆਲਾ ਜੀ ਦੀ ਸ਼ਹੀਦੀ ਦਾ ਕਿਤੇ ਹਵਾਲਾ ਨਹੀਂ ਦਿੱਤਾ ਗਿਆ। ਫਿਰ ਸਤਿਗੁਰਾਂ ਦੀ ਸ਼ਹਾਦਤ, ਧੜ ਅਤੇ ਸੀਸ ਦਾ ਅੰਤਮ ਸੰਸਕਾਰ ਅਤੇ ਦਸਮ ਪਿਤਾ ਜੀ ਨੂੰ ਗੁਰਤਾ ਗੱਦੀ ਦੇਣ ਦਾ ਇਤਿਹਾਸਕ ਵਿਸਤਾਰ ਹੈ।

> 'ਮਾਤਾ ਨਾਨਕੀ ਜੀ ਨੇ ਸ਼ੁਭ ਦਿਨ ਵਿਚਾਰ ਕੇ ਸਭ ਸੰਗਤ ਨੂੰ ਅਰ ਸੰਤ ਮਹੰਤ ਬੇਦੀ ਸੋਢੀ ਆਦਿਕ ਗੁਣੀਆਂ ਨੂੰ ਸੱਦਕੇ ਯਗ ਕੀਤਾ, ਸਭ ਨੂੰ ਸਿਰੋਪਾਓ ਦਿੱਤੇ, ਕੰਗਾਲਾਂ ਨੂੰ ਧਨ ਪਦਾਰਥ ਵੰਡਿਆ। ਸਭ ਰੰਗਤ ਦਾ ਦੀਵਾਨ ਲਗਾ ਕੇ ਗੱਦੀ ਨਸ਼ੀਨੀ ਦੀ ਰੀਤੀ ਬਿਕ੍ਰਮੀ ਸੰਮਤ 1721 ਮਹੀਨਾ ਫੱਗਣ ਪ੍ਰਵਿਸ਼ਟੇ ੧ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਗੁਰਿਆਈ ਦਾ ਤਿਲਕ ਭਾਈ ਗੁਰਦਿਤਾ ਜੀ ਤੇ ਕਰਾਇਆ। ਸਭ ਸੰਗਤ ਨੇ ਭੇਟਾ ਗੁਰੂ ਜੀ ਅੱਗੇ ਚੜ੍ਹਾਈ, ਅਰ ਸੰਗਤ ਨੂੰ ਗੁਰੂ ਜੀ ਦੇ ਤੋਸ਼ੇਖਾਨੇ ਤੇ ਸਿਰੋਪਾਓ ਮਿਲੇ।'[27]

ਛੋਟੇ ਜਿਹੇ ਆਕਾਰ ਦੀ ਪੁਸਤਕ *ਕਲਗੀਧਰ ਉਪਕਾਰ* ਕਾਵਿ ਰੂਪ ਵਿੱਚ ਹੈ। ਇਸ ਦੇ ਕੁੱਲ 8 ਸਫ਼ੇ ਤੇ 41 ਬੰਦ ਹਨ। ਇਸਦੀ ਪ੍ਰਕਾਸ਼ਨਾ ਸੰਮਤ ਨਾਨਕਸ਼ਾਹੀ 430 ਲਿਖੀ ਹੈ। ਇਹ ਖ਼ਾਲਸਾ ਪ੍ਰੈਸ ਲਾਹੌਰ ਵਿੱਚ ਭਾਈ ਮਈਆ ਸਿੰਘ ਮੈਨੇਜਰ ਦੇ ਪ੍ਰਬੰਧ ਹੇਠ ਛਪੀ ਹੈ। ਇਸ ਦੀ ਭਾਸ਼ਾ ਪੰਜਾਬੀ-ਹਿੰਦੀ ਰਲਵੀਂ ਹੈ। ਇਸ ਨੂੰ ਇੱਕ ਲੰਮੀ ਕਵਿਤਾ ਕਿਹਾ ਜਾ ਸਕਦਾ ਹੈ। ਇਸਦੀ ਸ਼ੁਰੂਆਤ ਇੰਝ ਹੈ :

> ਜਾਗ ਜਾਗ ਹੇ ਪੰਥ ਖ਼ਾਲਸਾ ਕਿਉਂ ਤੈਂ ਗੁਰੂ ਵਿਸਾਰ ਦੀਆ
> ਜਿਸਨੇ ਤੇਰੇ ਉਪਰ ਆ ਕੇ ਸੀ ਉਤਮ ਉਪਕਾਰ ਕੀਆ।[28]

ਇਤਿਹਾਸਕ ਦ੍ਰਿਸ਼ਟੀ ਤੋਂ ਸਿੰਘ ਸਭਾ ਲਹਿਰ ਦੇ ਸਮੇਂ ਸਿੱਖੀ ਸਿਧਾਂਤਾਂ ਤੋਂ ਬੇਮੁੱਖ ਹੋ ਰਹੇ ਸਿੱਖ ਸਮਾਜ ਦੀ ਤਸਵੀਰ ਪੇਸ਼ ਕੀਤੀ ਹੈ। ਉਪਰੰਤ ਬ੍ਰਹਮਾ ਦੀ ਵੇਦ ਰਚਨਾ, ਰਿਖ (ਰਿਸ਼ੀ) ਰਾਜਿਆਂ ਦਾ ਵਰਣਨ, ਗੋਰਖ ਦਾ ਜੋਗੀ ਪੰਥ, ਰਾਮਾਨੁਜ, ਮੁਹੰਮਦ ਸਾਹਿਬ ਆਦਿ ਦਾ ਹਵਾਲਾ ਦੇ ਕੇ ਖ਼ਾਲਸਾ ਪੰਥ ਦੀ ਸਿਰਜਨਾ ਦਾ ਇਤਿਹਾਸਕ ਪ੍ਰਸੰਗ ਹੈ। ਕਿਵੇਂ ਹਿੰਦੂ-ਤੁਰਕ ਤੇ ਨਿਆਰਾ ਰਸਤਾ ਭਾਰਤ ਵਿੱਚ ਚਲਾਇਆ ਗਿਆ। ਮੜ੍ਹੀ-ਮਸਾਣੀ, ਦੇਵੀ-ਦੇਵਤਿਆਂ ਦੀ ਪੂਜਾ ਤੋਂ ਰੋਕ ਕੇ ਗੁਰੂ ਜੀ ਨੇ ਮੁੰਡਨ, ਭੱਦਨ, ਨਿੰਦਤ ਕਰਮ ਛੁਡਾ ਦਿੱਤੇ। ਅੱਗੇ ਜ਼ਾਤ-ਪਾਤ, ਨੇਮ, ਵਰਤ, ਫੋਕਟ, ਕਰਮ-ਕਾਂਡਾਂ ਦਾ ਖੰਡਨ ਅਤੇ ਗੁਰੂ ਬਖ਼ਸ਼ਸ਼ ਦਾ ਹਵਾਲਾ ਹੈ। ਇਥੇ ਸਮਾਜ ਵਿੱਚ ਪ੍ਰਚੱਲਤ ਬਿਪਰਵਾਦੀ ਰੀਤਾਂ ਤੇ ਕੁਰੀਤੀਆਂ ਦੇ ਬੇਅੰਤ ਹਵਾਲੇ ਦੇ ਕੇ ਕੌਮ ਨੂੰ ਉਲਾਂਭਾ ਦਿੱਤਾ ਹੈ :

> ਛੋਡ ਗੁਰੂ ਦੇ ਤਖ਼ਤ ਪਿਆਰੇ, ਸ਼ਿਵ ਤੋਂ ਮੁਕਤੀ ਪਾਂਦੀ ਹੈ।[29]

ਗਿਆਨੀ ਦਿੱਤ ਸਿੰਘ ਦੇ ਸਮੇਂ ਬੇਦੀ, ਭੱਲੇ ਗੁਰੂ-ਡੰਮ ਦੇ ਸ਼ਿਕਾਰ ਸਨ। ਇਸ ਤਰ੍ਹਾਂ ਦੇ ਪਾਖੰਡਵਾਦ ਪ੍ਰਤੀ ਲਿਖਿਆ ਹੈ ਕਿ ਗੁਰੂ ਬਣਨ ਨੂੰ ਬਹੁਤ ਲੁਟੇਰੇ ਬਣੇ ਹਨ, ਪਰ ਤੂੰ ਕਿਸੇ ਦੀ ਨਾ ਮੰਨੀਂ। ਇਹ ਸਿੱਖਾਂ ਨੂੰ ਸੰਬੋਧਿਤ ਹੈ ਕਿ ਐਵੇਂ ਪਿੱਠ 'ਤੇ ਥਾਪੀ ਲਵਾ ਕੇ ਬੈਲਾਂ ਵਾਂਗ ਨਾ ਬਣ ਜਾਣਾ ਤੇ ਕਿਸੇ ਦੇ ਪੈਰ ਨਾ ਪਕੜੋ। *ਸ੍ਰੀ ਗੁਰੂ ਗ੍ਰੰਥ ਸਾਹਿਬ* ਤੋਂ ਬਿਨਾਂ ਜੋ ਆਪਣੇ ਆਪ ਨੂੰ ਗੁਰੂ ਕਹਾਉਂਦਾ, ਉਹ ਝੂਠਾ ਹੈ। ਅੱਗੇ ਕਲਗੀਧਰ ਪਿਤਾ ਦਾ ਵਾਸਤਾ ਪਾਇਆ ਹੈ :

> ਸਾਲ ਸਤਾਰਾਂ ਸੈ ਤੇਈ ਵਿੱਚ ਜੋ ਇਸ ਜਗ ਮਹਿ ਆਇਆ ਥਾ॥
> ਇਸ ਭਾਰਤ ਦਾ ਗਾਰਤ ਹੁੰਦਾ ਬੇੜਾ ਜਿਸੇ ਬਚਾਇਆ ਥਾ॥
> ਅਪਨੀ ਜਗਾ ਗ੍ਰੰਥ ਪੰਥ ਨੂੰ ਜਿਸਨੇ ਬਹੁਰ ਬਨਾਇਆ ਥਾ॥
> ਮੰਨ ਮੰਨ ਤੂੰ ਪੰਥ ਖਾਲਸਾ ਜੋ ਉਹ ਹੁਕਮ ਲਿਆਇਆ ਥਾ॥[30]

27. *ਉਹੀ,* ਪੰਨਾ 136.
28. ਭਾਈ ਦਿੱਤ ਸਿੰਘ, *ਕਲਗੀਧਰ ਉਪਕਾਰ,* ਪੰਨਾ 2.
29. *ਉਹੀ,* ਪੰਨਾ 6.
30. *ਉਹੀ,* ਪੰਨਾ 8.

ਇਸ ਤੋਂ ਇਲਾਵਾ ਗਿਆਨੀ ਦਿੱਤ ਸਿੰਘ ਰਚਿਤ 'ਦਸਮ ਗੁਰੂ ਜੀ ਦੇ ਜੀਵਨ ਚਰਿੱਤ੍ਰ' *ਖ਼ਾਲਸਾ ਅਖ਼ਬਾਰ ਲਾਹੌਰ* ਵਿੱਚ ਸਮੇਂ-ਸਮੇਂ ਛਪਦੇ ਰਹੇ ਹਨ। 24 ਨਵੰਬਰ 1888 ਈ. ਦੇ ਸਪਤਾਹਿਕ '*ਖ਼ਾਲਸਾ ਅਖ਼ਬਾਰ ਲਾਹੌਰ*' ਵਿੱਚ ਦਸਮ ਗੁਰੂ ਜੀ ਦੇ ਜੀਵਨ ਚਰਿੱਤਰਾਂ ਦੀ ਪਹਿਲੀ ਰਚਨਾ ਮਿਲਦੀ ਹੈ, ਜੋ ਬਾਅਦ ਵਿੱਚ ਅਨੇਕਾਂ ਕਾਲਮਾਂ ਦੇ ਰੂਪ ਵਿੱਚ ਛਪੀ ਹੈ।

ਇਸੇ ਤਰ੍ਹਾਂ 'ਭਾਰਤ ਮੰਗਲ' ਇੱਕ ਲੰਮੀ ਕਵਿਤਾ ਹੈ, ਜੋ ਕਲਗੀਧਰ ਉਪਕਾਰ ਦਾ ਹਿੱਸਾ ਹੈ। ਇਹ ਬਾਅਦ ਵਿੱਚ ਵੱਖਰੇ ਰੂਪ ਵਿੱਚ ਵੀ ਗਿਆਨੀ ਗੁਰਦਿੱਤ ਸਿੰਘ ਦੀ ਸੰਪਾਦਨਾ ਹੇਠ ਸਿੰਘ ਸਭਾ ਪੱਤ੍ਰਿਕਾ, ਜਨਵਰੀ 1974 ਦੇ ਅੰਕ ਵਿੱਚ ਛਪੀ ਹੈ। ਇਹ ਵੀ ਭਾਰਤ ਵਾਸੀਆਂ ਨੂੰ ਕਲਗੀਧਰ ਪਾਤਸ਼ਾਹ ਦੇ ਉਪਕਾਰਾਂ ਪ੍ਰਤੀ ਸੁਚੇਤ ਕਰਦੀ ਹੈ।

ਇਸ ਤੋਂ ਇਲਾਵਾ ਗਿਆਨੀ ਦਿੱਤ ਸਿੰਘ ਦੀ ਸਮੁੱਚੀ ਦੇਣ ਨੂੰ ਸਿੱਖ ਇਤਿਹਾਸਕਾਰ ਦੀ ਦ੍ਰਿਸ਼ਟੀ ਤੋਂ ਵਿਚਾਰੀਏ ਤਾਂ ਜੂਨ 1886 ਤੋਂ ਸਤੰਬਰ 1901 ਈ. ਤੱਕ *ਖ਼ਾਲਸਾ ਅਖ਼ਬਾਰ ਲਾਹੌਰ* ਦੇ ਸੰਪਾਦਕੀ ਲੇਖ, ਪਾਠਕਾਂ ਦੇ ਖ਼ਤ, ਸਿੰਘ ਸਭਾ ਲਹਿਰ ਦੀਆਂ ਸਰਗਰਮੀਆਂ, ਉਹਨਾਂ ਦੀ ਜੀਵਨ ਕਾਰਜ-ਸ਼ੈਲੀ, ਸਮਾਜ ਵਿੱਚ ਪ੍ਰਭਾਵ ਤੇ ਸਮੁੱਚੀ ਪ੍ਰਾਪਤੀ ਦਾ ਦਰਪਣ ਉਨ੍ਹਾਂ ਦਾ ਅਖ਼ਬਾਰ ਹੈ, ਜਿਸਨੂੰ ਤੰਗੀਆਂ-ਤੁਰਸ਼ੀਆਂ ਸਹਿ ਕੇ ਵੀ ਉਹਨਾਂ ਜੀਵਤ ਤੇ ਬੁਲੰਦ ਰੱਖਿਆ।

ਕਿਸੇ ਵੀ ਇਤਿਹਾਸਕਾਰ ਜਾਂ ਲੇਖਕ ਦੀ ਰਚਨਾ ਦਾ ਵਿਵੇਚਨ ਉਸ ਦੇ ਉਦੇਸ਼ ਨੂੰ ਮੁੱਖ ਰੱਖ ਕੇ ਹੀ ਕੀਤਾ ਜਾਂਦਾ ਹੈ। ਇਹ ਇਤਿਹਾਸਕ ਜੀਵਨੀਆਂ ਇਤਿਹਾਸਕ ਮਹੱਤਤਾ ਦੇ ਨਾਲ ਸਿੱਖੀ ਦੇ ਵਾਰਸਾਂ ਨੂੰ ਸ੍ਵੈ-ਮਾਣ ਤੇ ਸ੍ਵੈ-ਵਿਸ਼ਵਾਸ ਪ੍ਰਦਾਨ ਕਰਦੀਆਂ ਹਨ ਅਤੇ ਵਿਸ਼ੇਸ਼ ਕਰਕੇ ਸਿੱਖ ਵਿਦਿਆਰਥੀਆਂ ਨੂੰ ਅਧਿਐਨ ਸਮੱਗਰੀ ਉਪਲੱਬਧ ਕਰਵਾਈ ਹੈ।

ਗਿਆਨੀ ਦਿੱਤ ਸਿੰਘ ਨੇ ਇਹਨਾਂ ਇਤਿਹਾਸਕ ਜੀਵਨੀਆਂ, ਖਾਸ ਕਰਕੇ 'ਪਹਿਲੇ, ਦੂਜੇ, ਪੰਜਵੇਂ ਤੇ ਨੌਵੇਂ ਪਾਤਸ਼ਾਹ' ਦੇ ਜੀਵਨ ਇਤਿਹਾਸ ਵਿੱਚ ਹਰ ਪ੍ਰਕਰਣ ਨੂੰ ਉਨ੍ਹਾਂ ਦੀ ਬਾਣੀ ਦੇ ਪ੍ਰਮਾਣ ਨਾਲ ਸਪੱਸ਼ਟ ਕੀਤਾ ਹੈ।

ਲੇਖਕ ਨੇ ਆਪਣੇ ਤੋਂ ਪੂਰਬਲੇ ਸਿੱਖ ਸ੍ਰੋਤਾਂ ਤੇ ਸਿੱਖ ਪਰੰਪਰਾਵਾਂ ਦੀ ਸਿਮਰਤੀ ਵਿੱਚ ਪਈ ਗਿਆਨ ਭਰਪੂਰ ਜਾਣਕਾਰੀ ਨੂੰ ਪ੍ਰਯੋਗ ਵਿੱਚ ਲਿਆਂਦਾ ਹੈ। ਇਹ ਵਾਰਤਕ ਤੇ ਕਵਿਤਾ ਦੇ ਮਿਸ਼ਰਣ ਨੇ ਇਤਿਹਾਸ ਨੂੰ ਰੌਚਕ ਤੇ ਹਰਮਨ ਪਿਆਰਾ ਬਣਾਇਆ ਹੈ।

ਇਤਿਹਾਸਕ ਜੀਵਨੀਆਂ ਵਿੱਚ ਭਾਈ ਗੁਰਦਾਸ ਜੀ ਦਾ ਕਥਨ 'ਕਲਿਜੁਗ ਬਾਬੇ ਤਾਰਿਆ ਸਤਿਨਾਮੁ ਪੜਿ ਮੰਤ੍ਰ ਸੁਣਾਇਆ' ਅਨੁਸਾਰ 'ਸਤਿਨਾਮੁ' ਦੇ ਨਾਮ ਜਪਾਉਣ ਦਾ ਹਵਾਲਾ ਕਈ ਪ੍ਰਕਰਣਾਂ ਵਿੱਚ ਦਿੱਤਾ ਹੈ।

ਇਸੇ ਤਰ੍ਹਾਂ ਗੁਰੂ ਕਾਲ ਵਿੱਚ ਸਿੱਖੀ ਦਾ ਪਾਸਾਰ ਕਿੱਥੋਂ ਤੱਕ ਸੀ? ਕਈ ਸ਼ਹਿਰਾਂ, ਸੂਬਿਆਂ, ਦੇਸਾਂ ਪ੍ਰਦੇਸਾਂ ਦੇ ਇਤਿਹਾਸਕ ਹਵਾਲੇ ਇਹਨਾਂ ਰਚਨਾਵਾਂ ਵਿੱਚ ਮਿਲਦੇ ਹਨ।

ਇਹਨਾਂ ਜੀਵਨੀਆਂ ਰਾਹੀਂ ਖ਼ਾਲਸਾ ਪੰਥ ਦੀ ਨਿਵੇਕਲੀ ਪਹਿਚਾਣ, ਸਰੂਪ ਤੇ ਮਰਿਯਾਦਾ ਦੀ ਇਤਿਹਾਸਕ ਜਾਣਕਾਰੀ ਵੀ ਦਿੱਤੀ ਗਈ ਹੈ ਤੇ ਨਿਰਮਲ ਪੰਥ ਦੇ ਸਿਧਾਂਤ ਨੂੰ ਸਥਾਪਤ ਕੀਤਾ ਹੈ।

ਸਿੰਘ ਸਭਾ ਲਹਿਰ ਦਾ ਉਭਾਰ ਤੇ ਸਿੰਘ ਸਭਾਈ ਦ੍ਰਿਸ਼ਟੀ ਤੋਂ ਪ੍ਰਚਾਰ ਇਹਨਾਂ ਰਚਨਾਵਾਂ ਵਿੱਚ ਸਪੱਸ਼ਟ ਝਲਕਦਾ ਹੈ। ਵਿਸ਼ੇਸ਼ ਰੂਪ ਵਿੱਚ ਕਲਗੀਧਰ ਉਪਕਾਰ ਤੇ ਭਾਰਤ ਮੰਗਲ ਖ਼ਾਲਸਾ ਪੰਥ ਨੂੰ ਸਵੈ-ਚਿੰਤਨ ਲਈ ਪ੍ਰੇਰਦੇ ਅਤੇ ਝੰਜੋੜਦੇ ਇਤਿਹਾਸਕ ਪ੍ਰਸੰਗ ਹਨ। ਕਵੀ ਸੰਤੋਖ ਸਿੰਘ ਤੋਂ ਬਾਅਦ ਸਿੰਘ ਸਭਾ ਲਹਿਰ ਦੇ ਪ੍ਰਭਾਵ ਅਧੀਨ ਰਚਿਤ ਸਾਹਿਤ ਵਿੱਚ ਗਿਆਨੀ ਦਿੱਤ ਸਿੰਘ ਬਤੌਰ ਇਤਿਹਾਸਕਾਰ ਮੋਹਰੀ ਹੈ।

ਇਹ ਰਚਨਾਵਾਂ ਜਿੱਥੇ ਆਤਮ-ਵਿਸ਼ਵਾਸ ਪੈਦਾ ਕਰਕੇ ਗ਼ੈਰ-ਸਿੱਖ ਰਸਮਾਂ ਦਾ ਖੰਡਨ ਫੋਕਟ ਰੀਤਾਂ-ਰਸਮਾਂ ਤੇ ਦਰਪੇਸ਼ ਸਮੱਸਿਆਵਾਂ ਦਾ ਸਮਾਧਾਨ ਕਰਦੀਆਂ ਹਨ, ਉਥੇ ਉਨ੍ਹੀਵੀਂ ਸਦੀ ਦੇ ਅੰਤਲੇ

ਦਹਾਕਿਆਂ ਵਿੱਚ ਲੋਕ ਮਾਨਸਿਕਤਾ, ਮੰਨਤਾਂ-ਮਨਾਉਤਾਂ ਤੇ ਵਿਸ਼ਵਾਸਾਂ ਦੀ ਇਤਿਹਾਸਕ ਪੱਖੋਂ ਗਵਾਹੀ ਵੀ ਹਨ।

ਇਤਿਹਾਸਕ ਦ੍ਰਿਸ਼ਟੀ ਤੋਂ ਗਿਆਨੀ ਦਿੱਤ ਸਿੰਘ ਦੀਆਂ ਇਹ ਰਚਨਾਵਾਂ ਆਪਣੇ ਪ੍ਰਯੋਜਨ ਦੀ ਸਫ਼ਲਤਾ ਤੋਂ ਇਲਾਵਾ, ਸਿੱਖ ਹੋਣ ਦਾ ਮਾਣ ਪੈਦਾ ਕਰਨ ਤੇ ਕੌਮੀ ਜਜ਼ਬੇ ਨਾਲ ਭਰਪੂਰ ਹਨ। ਉਹਨਾਂ ਦੀ ਖੋਜ ਸੀਮਾ 19ਵੀਂ ਸਦੀ ਦੇ ਅੰਤ ਤੱਕ ਉਪਲੱਬਧ ਸ੍ਰੋਤਾਂ ਅਨੁਸਾਰੀ ਹੈ ਤੇ ਉਹਨਾਂ ਨੇ ਪਰਸ਼ੀਅਨ ਸ੍ਰੋਤਾਂ ਦੀ ਬਹੁਤ ਘੱਟ ਵਰਤੋਂ ਕੀਤੀ ਹੈ। ਕੁਝ ਇਤਿਹਾਸਕ ਪ੍ਰਕਰਣ ਬਹੁਤ ਸੀਮਤ ਦਾਇਰੇ ਵਿੱਚ ਹਨ। ਫਿਰ ਵੀ ਇੱਕ ਸਦੀ ਪੂਰਵ ਕਾਲ ਵਿੱਚ ਉਹਨਾਂ ਦਾ ਸਿੱਖ ਇਤਿਹਾਸਕਾਰੀ ਪ੍ਰਤੀ ਕੀਤਾ ਕਾਰਜ ਅਤਿ ਸ਼ਲਾਘਾਯੋਗ ਹੈ।

# ਪਹਿਲਾ ਸਿੱਖ ਹੁਕਮਰਾਨ – ਬਾਬਾ ਬੰਦਾ ਸਿੰਘ ਬਹਾਦਰ

*ਬਲਜੀਤ ਕੌਰ**

ਬਾਬਾ ਬੰਦਾ ਸਿੰਘ ਬਹਾਦਰ ਆਪਣੇ ਸਮੇਂ ਦਾ ਇੱਕ ਉੱਤਮ ਦਰਜੇ ਦਾ ਸਿੱਖ ਯੋਧਾ ਤੇ ਪਹਿਲਾ ਸਿੱਖ ਹੁਕਮਰਾਨ ਸੀ। ਉਸ ਨੂੰ ਸਿੱਖ ਇਤਿਹਾਸ ਵਿੱਚ ਜਿਥੇ ਇੱਕ ਨਿਧੜਕ ਯੋਧੇ ਤੇ ਮਹਾਨ ਜਰਨੈਲ ਵਜੋਂ ਮਾਨਤਾ ਹਾਸਲ ਹੈ, ਉਥੇ ਸਿੱਖ ਸ਼ਹੀਦੀ ਪਰੰਪਰਾ ਵਿੱਚ ਵੀ ਉਨ੍ਹਾਂ ਦਾ ਨਾਂ ਇੱਕ ਰੋਸ਼ਨ ਸਿਤਾਰੇ ਵਾਂਗ ਚਮਕਦਾ ਹੈ। ਬੰਦਾ ਬਹਾਦਰ ਨੇ ਇਤਿਹਾਸ ਦੇ ਇੱਕ ਬਹੁਤ ਨਾਜ਼ੁਕ ਤੇ ਕਾਲੇ ਦੌਰ ਵਿੱਚ ਸਿੱਖਾਂ ਦੀ ਰਹਿਨੁਮਾਈ ਕੀਤੀ। ਇਹ ਪੰਜਾਬ ਦੇ ਇਤਿਹਾਸ ਦੀ ਇੱਕ ਅਜਿਹੀ ਮਹਾਨ ਸਖਸ਼ੀਅਤ ਹੈ, ਜਿਸ ਨੇ ਪੰਜਾਬ ਦੇ ਇਤਿਹਾਸ ਵਿੱਚ ਨਵਾਂ ਮੋੜ ਲਿਆਂਦਾ ਤੇ ਨਵੀਆਂ ਪਰੰਪਰਾਵਾਂ ਕਾਇਮ ਕੀਤੀਆਂ । ਸਿੱਖ ਗੁਰੂ ਸਾਹਿਬਾਨ ਦੁਆਰਾ ਚਲਾਇਆ ਗਿਆ ਧਰਮ ਅੰਦੋਲਨ ਜੋ ਬੰਦਾ ਸਿੰਘ ਬਹਾਦਰ ਦੇ ਸਮੇਂ ਰਾਜਨੀਤਿਕ ਮੋੜ ਲੈ ਗਿਆ, ਸਿੱਖ ਧਰਮ ਵਿੱਚ ਇੱਕ ਮਹਾਨ ਕ੍ਰਾਂਤੀ ਸੀ। ਗੁਰੂ ਗੋਬਿੰਦ ਸਿੰਘ ਸਾਹਿਬ ਦੇ ਆਦੇਸ਼ ਅਨੁਸਾਰ ਸਿੰਘਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਦੀ ਅਗਵਾਈ ਹੇਠ ਪੰਜਾਬ ਵਿੱਚ ਜੋ ਇਨਕਲਾਬ ਲਿਆਂਦਾ ਉਹ ਇੱਕ ਹੈਰਾਨੀਕੁੰਨ ਇਤਿਹਾਸਕ ਹਕੀਕਤ ਹੈ। ਬੰਦਾ ਸਿੰਘ ਬਹਾਦਰ ਨੇ ਜਦੋਂ 1708 ਈ. ਵਿੱਚ ਪੰਜਾਬ ਵਿੱਚ ਪ੍ਰਵੇਸ਼ ਕੀਤਾ ਤਾਂ ਉਨ੍ਹਾਂ ਦੇ ਸਾਹਮਣੇ ਮੁੱਖ ਉਦੇਸ਼ ਮੁਗਲਾਂ ਦੇ ਰਾਜ ਦੀ ਸਮਾਪਤੀ ਤੇ ਪੰਜਾਬ ਦੀ ਸੁਤੰਤਰਤਾ ਨੂੰ ਬਹਾਲ ਕਰਨਾ ਸੀ, ਜੋ ਸੱਤ ਸੌ ਸਾਲ ਪਹਿਲਾਂ ਗਜਨੀ ਦੇ ਤੁਰਕਾਂ ਨੇ ਮਹਿਮੂਦ ਗਜ਼ਨਵੀ ਦੇ ਅਧੀਨ ਪੰਜਾਬ ਦੇ ਹਿੰਦੂ ਲੋਕਾਂ ਤੋਂ ਖੋਹੀ ਸੀ।

'ਗੁਰ ਥਾਪੀ ਦਿਤੀ ਕੰਡਿ ਜੀਉ' ਦੇ ਮਹਾਂਵਾਕ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੇ ਮਾਧੋ ਦਾਸ ਨੂੰ ਸਿੰਘ ਬਣਾ ਕੇ 'ਬਹਾਦਰ' ਦਾ ਖਿਤਾਬ ਦੇ ਕੇ ਪੰਜਾਬ ਵੱਲ ਕੂਚ ਕਰਨ ਦਾ ਹੁਕਮ ਦਿੱਤਾ। 1708 ਈ. ਵਿੱਚ ਗੁਰੂ ਗੋਬਿੰਦ ਸਿੰਘ ਜੀ ਦੀ ਆਗਿਆ ਦਾ ਪਾਲਣ ਕਰਨ ਲਈ ਜਦ ਬਾਬਾ ਜੀ ਪੰਜਾਬ ਆਏ ਤਾਂ ਉਨ੍ਹਾਂ ਕੋਲ ਗੁਰੂ ਜੀ ਵੱਲੋਂ ਮਿਲੇ ਪੰਜ ਤੀਰ, ਖੰਡਾ ਤੇ ਨਗਾਰਾ ਸੀ। ਪੰਥ ਪ੍ਰਕਾਸ਼ ਅਨੁਸਾਰ :

'ਬੰਦੇ ਗੁਰ ਖੰਡਾ ਦਯੋ, ਲਯੋ ਓਨੇ ਗਲ ਪਾਇ
ਖਾਲਸੋ ਦੇਖ ਸੁ ਵਿਟਰਯੋ ਤਿੰਨ ਖੰਡੋ ਲਯੋ ਛਿਨਾਇ।'

ਪਾਪੀਆਂ ਨੂੰ ਨੀਚ ਕਰਮਾਂ ਦਾ ਫਲ ਭੁਗਤਾਉਣ ਲਈ ਗੁਰੂ ਸਾਹਿਬ ਨੇ ਪੰਜ ਪਿਆਰੇ (ਬਾਬਾ ਬਿਨੋਦ ਸਿੰਘ, ਕਾਨ੍ਹ ਸਿੰਘ, ਬਾਜ ਸਿੰਘ, ਬਿਜੈ ਸਿੰਘ ਤੇ ਰਾਮ ਸਿੰਘ) ਨਾਲ ਦੇ ਕੇ ਬੰਦੇ ਨੂੰ ਅੱਸੂ ਸੰਮਤ 1765 ਵਿੱਚ ਪੰਜਾਬ ਵੱਲ ਤੋਰਿਆ ਤੇ ਸਹਾਇਤਾ ਲਈ ਸਿੱਖਾਂ ਦੇ ਨਾਮ ਹੁਕਮਨਾਮੇ ਲਿਖ ਦਿੱਤੇ।

"ਇਨ੍ਹਾਂ ਪੰਜਾਂ ਪਿਆਰਿਆਂ ਤੋਂ ਇਲਾਵਾ 20 ਕੁ ਸਿੱਖ ਸਹਾਇਤਾ ਲਈ ਹੋਰ ਵੀ ਨਾਲ ਤੋਰੇ। ਇਨ੍ਹਾਂ 25 ਸਿੰਘਾਂ ਨੇ ਪੰਜਾਬ ਵੱਲ ਹਨ੍ਹੇਰੀ ਦੀ ਤਰ੍ਹਾਂ ਕੂਚ ਕੀਤਾ। ਇਸ ਤਰ੍ਹਾਂ ਬੰਦਾ ਸਿੰਘ, ਜਿਸ ਨੂੰ ਖਾਲਸੇ ਦੇ ਕਮਾਂਡਰ ਦੀ ਉੱਚੀ ਪਦਵੀ ਤਕ ਚੁੱਕ ਦਿੱਤਾ ਸੀ, ਉੱਤਰ ਵੱਲ ਵਧਿਆ, ਤੇ ਸ਼ਹਿਰੀ ਤੇ ਪਿੰਡਾਂ ਦੇ ਨੇੜਿਓਂ ਜਿਹੜੇ ਪਰਖੰਡਾਂ ਦੇ ਪਰਗਨੇ ਵਿੱਚ ਸਨ, ਉਸਨੇ ਪੰਜਾਬ ਦੇ ਸਿੱਖਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮਨਾਮੇ ਭੇਜੇ ਤੇ ਉਨ੍ਹਾਂ ਲੋਕਾਂ ਨੂੰ ਸ਼ਾਮਿਲ ਹੋਣ ਲਈ ਕਿਹਾ।"

ਸਿੱਖ ਸੰਗਤਾਂ ਗੁਰੂ ਸਾਹਿਬ ਦੇ ਹੁਕਮ ਦਾ ਪਾਲਣ ਕਰਦਿਆਂ ਹੀ ਬੰਦਾ ਬਹਾਦਰ ਦੇ ਸੁਆਗਤ ਲਈ ਪਹੁੰਚ ਗਈਆਂ। ਗੁਰੂ ਸਾਹਿਬ ਦੇ ਪਰਿਵਾਰ ਦੀਆਂ ਸ਼ਹੀਦੀਆਂ ਦੇ ਜ਼ਖ਼ਮ ਅਜੇ ਸਿੱਖ ਸੰਗਤਾਂ ਵਿੱਚ

---

* ਰਿਸਰਚ ਸਕਾਲਰ, ਸਿੱਖ ਸਰੋਤ ਇਤਿਹਾਸਕ ਗ੍ਰੰਥ ਸੰਪਾਦਨਾ ਪ੍ਰੋਜੈਕਟ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ।

ਤਾਜ਼ੇ ਸਨ। ਉਹ ਕੁਝ ਸਮੇਂ ਦੇ ਅੰਦਰ ਹੀ ਬੰਦਾ ਬਹਾਦਰ ਦੇ ਝੰਡੇ ਥੱਲੇ ਇਕੱਠੇ ਹੋ ਗਏ ਤੇ ਉਨ੍ਹਾਂ ਨੇ ਰਣਭੂਮੀ ਵਿੱਚ ਆਪਣਾ ਨਾਹਰਾ (ਰਾਜ ਕਰੇਗਾ ਖਾਲਸਾ) ਨਿਸ਼ਚਿਤ ਕਰ ਦਿੱਤਾ। ਹੈਰਾਨੀ ਵਾਲੀ ਗੱਲ ਇਹ ਹੈ ਕਿ ਜਦੋਂ ਬੰਦਾ ਬਹਾਦਰ ਪੰਜਾਬ ਆਏ ਤਾਂ ਉਨ੍ਹਾਂ ਕੋਲ 25 ਸਿੰਘਾਂ ਤੋਂ ਇਲਾਵਾ ਨਾ ਤਾਂ ਕੋਈ ਫੌਜ ਸੀ, ਤੇ ਨਾ ਹੀ ਸ਼ਸਤਰ, ਨਾ ਕੋਈ ਖ਼ਜ਼ਾਨਾ ਸੀ ਤੇ ਨਾ ਹੀ ਘੋੜੇ, ਹਾਥੀ।

ਮੁਸਲਮਾਨ ਲਿਖਾਰੀ, ਖਾਫੀਖ਼ਾਨ ਤੇ ਮੁਹੰਮਦ ਕਾਸਮ ਅਨੁਸਾਰ ਛੇਤੀ ਹੀ 4000 ਘੋੜ ਸਵਾਰ ਤੇ 7800 ਪੈਦਲ ਸਿਪਾਹੀ ਉਸ ਨਾਲ ਆ ਰਲੇ। ਪ੍ਰਸਿੱਧ ਇਤਿਹਾਸਕਾਰ ਗੋਕਲ ਚੰਦ ਨਾਰੰਗ ਅਨੁਸਾਰ, "ਪੈਦਲ ਸੈਨਿਕਾਂ ਦੀ ਗਿਣਤੀ 8900 ਹੋ ਗਈ ਤੇ ਵਧਦੀ ਹੋਈ ਅੰਤ 40,000 ਤੱਕ ਪਹੁੰਚ ਗਈ।"

ਬਾਬਾ ਬੰਦਾ ਸਿੰਘ ਬਹਾਦਰ ਦੇ ਸਮਕਾਲੀ ਮੁਸਲਮਾਨ ਲੇਖਕ ਮੁਹੰਮਦ ਕਾਸਿਮ ਲਾਹੌਰੀ ਦੀ ਲਿਖਤ *ਇਬਰਤਨਾਮਾ* (ਰਚਿਤ 1722 ਈ.) ਅਨੁਸਾਰ, "ਸਿੱਖਾਂ ਤੇ ਮੁਗਲਾਂ ਵਿਚਕਾਰ ਘੋਲ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਉਪਰੰਤ ਸ਼ੁਰੂ ਹੋਇਆ ਤੇ ਇਸ ਨੂੰ ਸ਼ੁਰੂ ਕਰਨ ਵਾਲਾ ਬਾਬਾ ਬੰਦਾ ਸਿੰਘ ਬਹਾਦਰ ਸੀ।"ਸਿੱਖਾਂ ਦੀ ਰਾਜਸੀ ਅਗਵਾਈ ਹੁਣ ਬੰਦਾ ਬਹਾਦਰ ਦੇ ਹੱਥਾਂ ਵਿੱਚ ਆ ਗਈ। ਬੰਦਾ ਬਹਾਦਰ ਨੇ ਪੰਜਾਬ ਦੀ ਸਿਆਸਤ ਵਿੱਚ ਪਹਿਲੀ ਵਾਰ ਸਰਗਰਮ ਧਮਾਕਾ ਛੱਡਿਆ। ਇਸ ਧਮਾਕੇ ਨੂੰ 'ਅਜਬ ਬਲਾ' ਕਹਿਣ ਵਾਲੇ ਸਰਕਾਰੀ ਮੁਸਲਮਾਨ ਲੇਖਕ ਇਸ ਗੱਲ ਦੀ ਪ੍ਰੋੜ੍ਹਤਾ ਕਰਦੇ ਹਨ ਕਿ ਪੰਜਾਬ ਦੀ ਸਿਆਸਤ ਵਿੱਚ ਬੰਦਾ ਸਿੰਘ ਨੇ ਅਜਿਹੀ ਹਲਚਲ ਮਚਾਈ ਕਿ ਮੁਗਲਾਂ ਨੂੰ ਵਿਸ਼ਵਾਸ ਨਹੀਂ ਆ ਸਕਦਾ ਸੀ ਕਿ ਇਸ ਤਰ੍ਹਾਂ ਵੀ ਹੋ ਸਕਦਾ ਹੈ।

ਧਨ ਦੀ ਪੂਰਤੀ ਤੇ ਖਰਚਾ ਚਲਾਉਣ ਲਈ ਉਸਨੇ ਵਪਾਰੀ ਵਰਗ ਨੂੰ ਵੰਗਾਰਿਆ। ਸਭ ਨੇ ਉਨ੍ਹਾਂ ਦੀ ਆਰਥਿਕ ਪੱਖ ਤੋਂ ਬਹੁਤ ਮਦਦ ਕੀਤੀ। ਆਰਥਿਕ ਲੋੜਾਂ ਦੀ ਪੂਰਤੀ ਹੁੰਦਿਆਂ ਹੀ ਉਸਨੇ ਪੰਜਾਬ ਤੇ ਹਮਲਾ ਕਰ ਦਿੱਤਾ ਤੇ ਜਿੱਤਾਂ ਦਾ ਸਿਲਸਿਲਾ ਸ਼ੁਰੂ ਹੋ ਗਿਆ। 11 ਨਵੰਬਰ 1709 ਨੂੰ ਸਮਾਣਾ ਤੇ ਜਿੱਤ ਪ੍ਰਾਪਤ ਕੀਤੀ। ਇਸ ਤੋਂ ਬਾਅਦ ਸੋਨੀਪਤ, ਕੈਥਲ, ਘੜਾਮ, ਸਮਾਣਾ, ਸ਼ਾਹਬਾਦ, ਕਪੂਰੀ ਤੇ ਸਢੌਰਾ 'ਤੇ ਸ਼ਾਨਦਾਰ ਜਿੱਤ ਪ੍ਰਾਪਤ ਕੀਤੀ। ਬੰਦਾ ਬਹਾਦਰ ਦੇ ਆਉਣ ਬਾਰੇ ਸੁਣ ਕੇ ਮਾਝੇ ਤੇ ਦੁਆਬੇ ਦੇ ਸਿੱਖਾਂ ਨੇ ਹਕੂਮਤ ਵਿਰੁੱਧ ਬਗ਼ਾਵਤ ਕਰ ਦਿੱਤੀ ਕਿਉਂਕਿ ਸਿੱਖਾਂ ਦੇ ਹੌਂਸਲੇ ਬੁਲੰਦ ਹੋ ਚੁੱਕੇ ਸਨ। ਉਹ ਰੋਪੜ ਨੂੰ ਜਿੱਤ ਕੇ ਬੰਦਾ ਬਹਾਦਰ ਨਾਲ ਆ ਮਿਲੇ। ਹੁਣ ਸਿੱਖ ਆਪਣੇ ਮੁੱਖ ਨਿਸ਼ਾਨੇ ਸਰਹੰਦ ਤੇ ਜ਼ੋਰਦਾਰ ਹੱਲਾ ਬੋਲਣ ਲਈ ਕਚੀਚੀਆਂ ਲੈਣ ਲੱਗੇ। ਆਖਰ ਉਹ ਘੜੀ ਆ ਗਈ ਜਿਸ ਦਾ ਉਸ ਬੇਸਬਰੀ ਨਾਲ ਇੰਤਜ਼ਾਰ ਕਰ ਰਹੇ ਸਨ। ਸੂਬੇਦਾਰ ਵਜ਼ੀਰ ਖਾਂ ਨੂੰ ਸਬਕ ਸਿਖਾਉਣ ਲਈ ਸਿੱਖਾਂ ਨੇ ਚੱਪੜ ਚਿੜੀ ਦਾ ਮੈਦਾਨ ਆ ਮੱਲਿਆ (ਚੱਪੜ ਚਿੜੀ, ਸਰਹੰਦ ਤੋਂ 12 ਕੋਹ ਦੀ ਵਿੱਥ 'ਤੇ ਖਰੜ-ਲਾਂਡਰਾ ਸੜਕ ਤੇ ਸਥਿੱਤ ਹੈ)। ਸੂਬੇਦਾਰ ਵਜ਼ੀਰ ਖਾਂ ਦੀਆਂ ਫੌਜਾਂ ਸਿੱਖਾਂ ਦੇ ਤੂਫਾਨ ਨੂੰ ਰੋਕਣ ਲਈ ਅੱਗੇ ਵਧੀਆਂ। 12 ਮਈ 1710 ਈ: ਨੂੰ ਚੱਪੜ ਚਿੜੀ ਦੇ ਮੈਦਾਨ ਵਿੱਚ ਜ਼ੋਰਦਾਰ ਖੂਨ-ਡੋਲ੍ਹਵਾਂ ਮੁਕਾਬਲਾ ਹੋਇਆ। ਇਸ ਭਿਆਨਕ ਲੜਾਈ ਵਿੱਚ ਵਜ਼ੀਰ ਖਾਂ ਮਾਰਿਆ ਗਿਆ। ਇਸ ਤਰ੍ਹਾਂ ਬੰਦਾ ਬਹਾਦਰ ਨੇ 'ਮਾਰ ਵਜੀਦੇ ਖਾਂ ਨੂੰ, ਧਰਤੋਂ ਭਾਰੀ ਪੰਡ ਉਤਾਰੀ' (ਹਰਸਾ ਸਿੰਘ ਚਾਤਰ)। ਇਸ ਤਰ੍ਹਾਂ ਵਜ਼ੀਰ ਖਾਂ ਦੇ ਮਰਨ ਨਾਲ ਬਾਕੀ ਮੁਸਲਮਾਨ ਫੌਜਾਂ ਮੈਦਾਨ ਛੱਡ ਕੇ ਦੌੜ ਗਈਆਂ। ਦੋ ਦਿਨਾਂ ਬਾਅਦ ਸਿੱਖ ਫੌਜਾਂ 14 ਮਈ, 1710 ਈ. ਨੂੰ ਸਰਹਿੰਦ ਵਿੱਚ ਦਾਖਲ ਹੋਈਆਂ। ਬੰਦਾ ਬਹਾਦਰ ਨੇ ਸਿਤਮਾਂ ਦੀ ਨਗਰੀ ਸਰਹਿੰਦ ਨੂੰ ਇੱਟਾਂ ਦੇ ਢੇਰ ਵਿੱਚ ਬਦਲ ਦਿੱਤਾ। ਵਸਦਾ ਰਸਦਾ ਸਰਹਿੰਦ ਸ਼ਹਿਰ ਖੰਡਰ ਵਿੱਚ ਤਬਦੀਲ ਹੋ ਗਿਆ। ਸ਼ਾਹੀ ਅਮੀਰਾਂ ਨੂੰ ਲੁੱਟਿਆ ਗਿਆ ਤੇ ਦੋਸ਼ੀਆਂ ਨੂੰ ਚੁਣ-ਚੁਣ ਕੇ ਮਾਰਿਆ ਗਿਆ। ਵਜ਼ੀਰ ਖਾਂ ਦੇ ਮਹਿਲਾਂ ਵਿਚੋਂ ਬਹੁਤ ਸਾਰਾ ਧਨ ਬੰਦਾ ਬਹਾਦਰ ਦੇ ਹੱਥ ਲੱਗਾ। ਸਰਹਿੰਦ ਦੀ ਜਿੱਤ ਨੇ ਅਹਿਮਦ ਸ਼ਾਹ ਅਬਦਾਲੀ ਦੇ ਇਸ ਕਥਨ ਨੂੰ ਕਿ "ਸਿੱਖਾਂ 'ਚੋਂ ਹਕੂਮਤ ਦੀ ਬੋ ਆਉਂਦੀ ਹੈ, ਨੂੰ ਸਿੱਧ ਕਰ ਦਿਖਾਇਆ।"

ਸਰਹਿੰਦ 'ਤੇ ਮੁਕੰਮਲ ਕਬਜ਼ਾ ਕਰਨ ਤੋਂ ਬਾਅਦ ਬੰਦਾ ਬਹਾਦਰ ਮਲੇਰਕੋਟਲੇ ਵੱਲ ਵਧਿਆ। ਪ੍ਰੰਤੂ ਸਾਹਿਬਜ਼ਾਦਿਆਂ ਲਈ ਇਥੇ ਦੇ ਨਵਾਬ ਵੱਲੋਂ ਹਾਅ ਦਾ ਨਾਅਰਾ ਮਾਰਨ ਕਰਕੇ ਇਸ ਸ਼ਹਿਰ ਨੂੰ ਕੋਈ ਨੁਕਸਾਨ ਨਾ ਪਹੁੰਚਾਇਆ ਗਿਆ। ਬੰਦਾ ਬਹਾਦਰ ਨੇ ਸਰਹਿੰਦ ਦੀ ਬਜਾਏ ਮੁਖਲਿਸਗੜ੍ਹ ਨੂੰ

ਆਪਣੀ ਰਾਜਧਾਨੀ ਥਾਪਿਆ ਤੇ ਅਗਲੀਆਂ ਮੁਹਿੰਮਾਂ ਦਾ ਆਧਾਰ ਕੇਂਦਰ ਬਣਾਇਆ। ਮੁਖਲਿਸਗੜ੍ਹ ਦਾ ਕਿਲ੍ਹਾ ਸ਼ਾਹਜ਼ਹਾਨ ਦੀ ਆਗਿਆ ਅਨੁਸਾਰ ਮੁਖਲਿਸ ਖ਼ਾਨ ਨੇ ਬਣਵਾਇਆ ਸੀ। ਜਿਸ ਸਮੇਂ ਬੰਦਾ ਬਹਾਦਰ ਨੇ ਇਸ ਕਿਲ੍ਹੇ ਉੱਤੇ ਕਬਜ਼ਾ ਕੀਤਾ ਤਾਂ ਇਹ ਬੜੀ ਟੁੱਟੀ ਭੱਜੀ ਹਾਲਤ ਵਿੱਚ ਸੀ, ਇਸ ਦੀ ਮੁਰੰਮਤ ਕੀਤੀ ਤੇ ਇਸ ਦਾ ਨਾਂ ਲੋਹਗੜ੍ਹ ਰੱਖਿਆ ਗਿਆ। ਅਸਲੀ ਅਰਥਾਂ ਵਿੱਚ ਲੋਹਗੜ੍ਹ ਸਿੰਘਾਂ ਦੇ ਨਵੇਂ ਉੱਭਰ ਰਹੇ ਰਾਜ ਦੀ ਰਾਜਧਾਨੀ ਬਣ ਗਿਆ। ਫੌਜੀ ਨਜ਼ਰੀਏ ਤੋਂ ਇਸ ਜਗ੍ਹਾ ਦੀ ਚੋਣ ਕਾਫ਼ੀ ਬੁੱਧੀਮਾਨੀ ਵਾਲੀ ਸੀ, ਕਿਉਂਕਿ ਸੁਰੱਖਿਆ ਪੱਖੋਂ, ਇਹ ਮੁੱਖ ਮਾਰਗ ਤੋਂ ਹੱਟ ਕੇ ਨੀਮ ਪਹਾੜੀ ਇਲਾਕੇ ਨਾਲ ਲੱਗਣ ਕਰਕੇ ਕਾਫ਼ੀ ਸੁਰੱਖਿਅਤ ਸੀ। ਬੰਦਾ ਬਹਾਦਰ ਹੁਣ ਇੱਕ ਛੋਟਾ ਜਿਹਾ ਬੇਤਾਜ ਬਾਦਸ਼ਾਹ ਬਣ ਗਿਆ ਸੀ। ਉਸ ਦੇ ਕੋਲ ਸ਼ਰਧਾਲੂ ਸਿੰਘਾਂ ਦੀ ਫੌਜ ਵੀ ਹੋ ਗਈ ਸੀ, ਰਾਜ ਕਾਜ ਲਈ ਰਾਜਧਾਨੀ ਵੀ ਤੇ ਰਹਿਣ ਲਈ ਮਹਿਲ ਮਾੜੀਆਂ ਵੀ। ਜਿੱਤਾਂ ਦਾ ਸਿਲਸਿਲਾ ਜਾਰੀ ਰੱਖਦਿਆਂ ਬੰਦਾ ਬਹਾਦਰ ਨੇ ਜੁਲਾਈ 1710 ਵਿੱਚ ਗੰਗਾ ਤੇ ਜਮਨਾ ਦੇ ਮੈਦਾਨੀ ਇਲਾਕਿਆਂ ਤੇ ਕਬਜ਼ਾ ਕਰ ਲਿਆ। ਮਾਝੇ ਤੇ ਦੁਆਬੇ ਦੇ ਸਿੱਖ ਉਠ ਖੜ੍ਹੇ ਹੋਏ। ਅਕਤੂਬਰ 1710 ਤੱਕ ਕਿਲ੍ਹਾ ਭਗਵੰਤ ਰਾਏ ਤੇ ਭੀਲੋਵਾਲ ਵੀ ਸਿੱਖ ਫੌਜਾਂ ਦੇ ਕਬਜ਼ੇ ਵਿੱਚ ਆ ਗਏ। ਸਿੱਖ ਹੌਲੀ-ਹੌਲੀ ਬਹੁਤ ਵੱਡੇ ਹਿੱਸੇ ਦੇ ਮਾਲਕ ਬਣ ਬੈਠੇ।

ਸਿੱਖਾਂ ਦੀ ਚੜ੍ਹਤ ਨੇ ਹਿੰਦੁਸਤਾਨ ਦੇ ਬਾਦਸ਼ਾਹ ਬਹਾਦਰ ਸ਼ਾਹ ਨੂੰ ਭੈਭੀਤ ਕਰ ਦਿੱਤਾ। ਉਸਨੇ ਸਿੱਖਾਂ ਕੋਲੋਂ ਜਿੱਤਿਆ ਹੋਇਆ ਇਲਾਕਾ ਲੈਣ ਲਈ ਆਪ ਪੰਜਾਬ ਵੱਲ ਕੂਚ ਕੀਤਾ। ਹਾਲਾਤ ਅਨੁਸਾਰ ਸਿੱਖਾਂ ਨੂੰ ਪਿੱਛੇ ਹਟਣਾ ਪਿਆ। ਬੰਦਾ ਬਹਾਦਰ ਸਮੇਤ ਸਿੱਖ ਲੋਹਗੜ੍ਹ ਦੇ ਕਿਲ੍ਹੇ ਵਿੱਚ ਆ ਟਿਕੇ। ਸ਼ਾਹੀ ਸੈਨਾ ਨੇ ਕਿਲ੍ਹੇ ਨੂੰ ਘੇਰ ਲਿਆ ਤੇ ਬੰਦਾ ਬਹਾਦਰ ਪਿੱਛੇ ਹੱਟ ਕੇ ਪਹਾੜਾਂ ਵੱਲ ਚੱਲਾ ਗਿਆ। ਇਸ ਦੌਰਾਨ ਉਨ੍ਹਾਂ ਪੰਥ ਦੋਖੀ ਪਹਾੜੀ ਰਾਜੇ ਭੀਮ ਚੰਦ ਨੂੰ ਜਾ ਸੋਧਿਆ। ਉਸਨੇ ਫਿਰ ਚੰਬੇ ਦੀ ਸ਼ਹਿਜਾਦੀ ਨਾਲ ਵਿਆਹ ਕਰਵਾ ਲਿਆ ਤੇ ਜੰਮੂ ਵੱਲ ਨਿਕਲ ਗਿਆ। 18 ਫਰਵਰੀ 1712 ਨੂੰ ਬਹਾਦਰ ਸ਼ਾਹ ਦੀ ਮੌਤ ਹੋ ਗਈ। ਦਿੱਲੀ ਦਾ ਬਾਦਸ਼ਾਹ ਫਰੁਖਸ਼ੀਅਰ, ਇੱਕ ਕਮਜ਼ੋਰ ਬਾਦਸ਼ਾਹ ਸੀ। ਇਸ ਮੌਕੇ ਤੋਂ ਲਾਭ ਉਠਾਂਦਿਆਂ ਬੰਦਾ ਸਿੰਘ ਨੇ ਮੁੜ ਆਪਣੀ ਤਾਕਤ ਨੂੰ ਸੰਗਠਿਤ ਕੀਤਾ ਤੇ ਕਈ ਇਲਾਕਿਆਂ 'ਤੇ ਕਬਜ਼ਾ ਕਰ ਲਿਆ। 1712 ਈ: ਨੂੰ ਸਰਹੰਦ ਤੇ ਲੋਹਗੜ੍ਹ ਫਿਰ ਜਿੱਤ ਲਏ। ਬਟਾਲਾ ਤੇ ਕਲਾਨੌਰ ਨੂੰ ਜਿੱਤ ਕੇ ਸਮਸ਼ ਖਾਨ ਨੂੰ ਮਾਰ ਮੁਕਾਇਆ ਅਤੇ ਗੁਰਦਾਸ ਨੰਗਲ ਦੀ ਕੱਚੀ ਗੜ੍ਹੀ ਵਿੱਚ ਬੰਦਾ ਸਿੰਘ ਤੇ ਕਈ ਹੋਰ ਸਿੰਘ ਮੁਗ਼ਲ ਫੌਜ ਦੇ ਘੇਰੇ ਵਿੱਚ ਆ ਗਏ। ਇਹ ਘੇਰਾ ਲੰਬਾ ਸਮਾਂ, ਭਾਵ ਅੱਠ ਮਹੀਨੇ ਜਾਰੀ ਰਿਹਾ। ਘੇਰਾ ਲੰਬਾ ਹੋਣ ਕਾਰਨ ਰਾਸ਼ਨ ਦੀ ਕਮੀ ਹੋਣ ਲੱਗੀ। ਸਿਪਾਹੀ ਭੁੱਖ ਤੇ ਪਿਆਸ ਨਾਲ ਮਰਨ ਲੱਗੇ। ਇਸ ਦੌਰਾਨ ਬਾਬਾ ਬੰਦਾ ਸਿੰਘ ਬਹਾਦਰ ਤੇ ਬਿਨੋਦ ਸਿੰਘ ਵਿਚਕਾਰ ਕੁਝ ਮੱਤਭੇਦ ਉੱਭਰ ਆਏ। ਕਿਹਾ ਜਾਂਦਾ ਹੈ ਕਿ ਦੋਨਾਂ ਨੇ ਤਲਵਾਰਾਂ ਸੂਤ ਲਈਆਂ। ਫਿਰ ਕ੍ਰੋਧੀ ਸ਼ਬਦਾਂ ਦੇ ਵਟਾਂਦਰੇ ਤੋਂ ਬਾਅਦ ਬਾਬਾ ਬਿਨੋਦ ਸਿੰਘ ਆਪਣੇ ਸਾਥੀਆਂ ਸਮੇਤ ਗੜ੍ਹੀ ਛੱਡ ਕੇ ਚਲੇ ਗਏ। ਬੱਸ ਇਸ ਨਾਲ ਸਿੱਖਾਂ ਦੀ ਹਾਰ ਨਿਸ਼ਚਿਤ ਹੋ ਗਈ।

ਬੰਦਾ ਸਿੰਘ ਨੇ ਸਰਹਿੰਦ ਦੀ ਜਿੱਤ ਦੇ ਸਮੇਂ ਤੋਂ ਆਪਣਾ ਪ੍ਰਸ਼ਾਸਕੀ ਸਾਲ ਸ਼ੁਰੂ ਕੀਤਾ। ਕੋਈ ਖਾਸ ਪ੍ਰਣਾਲੀ ਸ਼ੁਰੂ ਕਰਨ ਲਈ ਉਸ ਕੋਲ ਸਮਾਂ ਨਹੀਂ ਸੀ, ਪਰ ਉਸ ਦੀ ਇੱਕ ਕਾਰਵਾਈ ਬੜੇ ਸਪੱਸ਼ਟ ਰੂਪ ਵਿੱਚ ਸਾਹਮਣੇ ਆਈ, ਜਿਸ ਦਾ ਆਉਣ ਵਾਲੇ ਸਮੇਂ ਵਿੱਚ ਪੰਜਾਬ ਦੇ ਵਿੱਤੀ ਇਤਿਹਾਸ 'ਤੇ ਬਹੁਤ ਪ੍ਰਭਾਵ ਪਿਆ। ਇਹ ਕਾਰਵਾਈ ਸੀ, ਜ਼ਿੰਮੀਂਦਾਰੀ ਪ੍ਰਥਾ ਖਤਮ ਕਰਨ ਦੀ ਕਾਰਵਾਈ।

ਬੰਦਾ ਬਹਾਦਰ ਦੀ ਸਭ ਤੋਂ ਵੱਡੀ ਪ੍ਰਾਪਤੀ ਜ਼ਿੰਮੀਂਦਾਰੀ ਪ੍ਰਣਾਲੀ ਨੂੰ ਖ਼ਤਮ ਕਰਨਾ ਸੀ। ਭਾਰਤ ਦੇ ਇਤਿਹਾਸ ਵਿੱਚ ਕੇਵਲ ਤੇ ਕੇਵਲ ਬੰਦਾ ਬਹਾਦਰ ਹੀ ਸੀ, ਜਿਸ ਨੇ ਜਗੀਰਦਾਰਾਂ ਹੇਠ ਦੱਬੀਆਂ ਜ਼ਮੀਨਾਂ ਜ਼ਾਇਦਾਦਾਂ ਕੱਢ ਕੇ ਗਰੀਬ ਤੇ ਛੋਟੇ ਕਿਸਾਨਾਂ ਨੂੰ ਪ੍ਰਦਾਨ ਕੀਤੀਆਂ। ਉਹ ਹਰ ਵਰਗ ਦੇ ਲੋਕਾਂ ਨੂੰ ਖੁਸ਼ਹਾਲ ਦੇਖਣਾ ਚਾਹੁੰਦੇ ਸਨ। ਬੰਦਾ ਬਹਾਦਰ ਦੇ ਸਮੇਂ ਤੱਕ ਉਹ ਵੱਡੇ-ਵੱਡੇ ਜ਼ਿੰਮੀਂਦਾਰ, ਜੋ ਆਮ ਤੌਰ ਤੇ ਸਰਕਾਰੀ ਮੁਲਾਜ਼ਮ ਹੁੰਦੇ ਸਨ ਤੇ ਭੂਮੀਕਰ ਨੂੰ ਇਕੱਤਰ ਕਰਕੇ ਸਰਕਾਰ ਦੇ ਖ਼ਜ਼ਾਨੇ ਵਿੱਚ ਜਮ੍ਹਾ ਕਰਵਾਉਣ ਦੇ ਜ਼ੁੰਮੇਵਾਰ ਸਨ, ਭੂਮੀ ਦੇ ਮਾਲਕ ਬਣ ਚੁੱਕੇ ਸਨ। ਉਹ ਜਦੋਂ ਜੀ ਚਾਹੇ ਹਲ ਵਾਹਕਾਂ ਨੂੰ ਕੱਢ

ਦਿੰਦੇ, ਉਨ੍ਹਾਂ ਤੇ ਜ਼ਬਰ-ਜ਼ੁਲਮ ਕਰਦੇ। ਬੰਦਾ ਬਹਾਦਰ ਨੇ ਭੂਮੀ-ਵਾਹਕ ਨੂੰ ਭੂਮੀ ਦਾ ਮਾਲਿਕ ਘੋਸ਼ਿਤ ਕਰ ਦਿੱਤਾ।

ਇਸ ਸੰਬੰਧ ਵਿੱਚ ਇਰਵਿਨ ਆਪਣੀ ਰਚਨਾ *ਲੇਟਰ ਮੁਗਲਜ਼* ਵਿੱਚ ਲਿਖਦਾ ਹੈ ਕਿ "ਬਹੁਤ ਸਾਰੇ ਪ੍ਰਗਨਿਆਂ ਵਿੱਚ, ਜਿਨ੍ਹਾਂ ਦੇ ਸਿੱਖ ਮਾਲਕ ਬਣੇ, ਭੂਮੀ ਨੀਤੀ ਪੂਰਨ ਰੂਪ ਵਿੱਚ ਬਦਲਾ ਕੇ ਰੱਖ ਦਿੱਤੀ। ਗਰੀਬ-ਗੁਰਬੇ ਹਲ-ਵਾਹਕ ਭੂਮੀ ਦੇ ਮਾਲਕ ਬਣ ਗਏ। ਉੱਚ ਜਨਮੇ ਤੇ ਸ਼ਾਹੂਕਾਰ ਉਨ੍ਹਾਂ ਦਾ ਸਤਿਕਾਰ ਕਰਨ ਲੱਗੇ। ਇਥੋਂ ਤੱਕ ਕਿ ਕੋਈ ਅਧਿਕਾਰੀ ਅਜਿਹਾ ਨਹੀਂ ਸੀ, ਜੋ ਬੰਦਾ ਬਹਾਦਰ ਦੇ ਹਲ ਵਾਹਕਾਂ ਦੇ ਹਿੱਤ ਵਿੱਚ ਦਿੱਤੇ ਹੁਕਮਾਂ ਦੀ ਨਿਰਾਦਰੀ ਕਰਦਾ, ਭਾਵੇਂ ਅਜਿਹਾ ਥੋੜ੍ਹੀ ਦੇਰ ਲਈ ਹੀ ਰਿਹਾ।"

ਨਵੀਆਂ ਨੀਤੀਆਂ ਅਨੁਸਾਰ ਖ਼ਾਲਸਾ ਰਾਜ ਅੰਦਰ ਜੋ ਵੀ ਉਪਜਾਊ ਜ਼ਮੀਨ ਸੀ, ਉਸ ਦਾ ਉਹ ਹੀ ਮਾਲਕ ਮੰਨਿਆ ਜਾਂਦਾ ਸੀ, ਜਿਹੜਾ ਉਸ ਨੂੰ ਵਾਹੁੰਦਾ ਸੀ ਤੇ ਬੀਜਦਾ ਸੀ। ਦੁਨੀਆਂ ਵਿੱਚ ਪਹਿਲੀ ਵਾਰੀ ਸਿਰਫ਼ 1789 ਈ: ਵਿੱਚ ਫਰਾਂਸ ਦੇ ਇਨਕਲਾਬ ਰਾਹੀਂ ਜਾਗੀਰਦਾਰੀਆਂ ਤੋੜੇ ਜਾਣ ਦੀ ਗੱਲ ਕਹੀ ਗਈ ਸੀ, ਪਰ ਪੰਜਾਬ ਵਿੱਚ ਫਰਾਂਸ ਦੇ ਇਨਕਲਾਬ ਤੋਂ 80 ਸਾਲ ਪਹਿਲਾਂ ਬੰਦਾ ਸਿੰਘ ਬਹਾਦਰ ਨੇ ਇਹ ਗੱਲ ਕਰ ਦਿਖਾਈ ਸੀ। ਬੰਦਾ ਸਿੰਘ ਦਾ ਸਮਕਾਲੀ ਮੁਸਲਿਮ ਲੇਖਕ ਖਾਫ਼ੀ ਖਾਂ ਵੀ ਇਸ ਗੱਲ ਦੀ ਪੁਸ਼ਟੀ ਕਰਦਾ ਹੋਇਆ ਲਿਖਦਾ ਹੈ ਕਿ "ਬੰਦੇ ਨੇ ਸ਼ਾਹੀ ਅਧਿਕਾਰੀਆਂ 'ਤੇ ਮੁਕੱਦਮਾ ਅਤੇ ਜਾਗੀਰਦਾਰਾਂ ਨੂੰ ਹੁਕਮ ਕਰ ਦਿੱਤੇ ਕਿ ਉਹ ਆਪਣੀਆਂ ਜਗੀਰਾਂ ਤੇ ਵਪਾਰ ਲੋਕਾਂ ਨੂੰ ਸੌਂਪ ਦੇਣ।"

ਬੰਦਾ ਸਿੰਘ ਬਹਾਦਰ ਨੇ ਅਗਲੀ ਕਾਰਵਾਈ ਖ਼ਾਲਸਾ ਰਾਜ ਦੇ ਅਧਿਕਾਰੀਆਂ ਦੀਆਂ ਨਵੀਆਂ ਨਿਯੁਕਤੀਆਂ ਕਰਨ ਦੀ ਕੀਤੀ। ਉਸਨੇ ਆਪਣੇ ਖੇਤਰ ਨੂੰ ਤਿੰਨ ਭਾਗਾਂ ਵਿੱਚ ਵੰਡ ਕੇ ਤਿੰਨ ਗਵਰਨਰ ਨਿਯੁਕਤ ਕੀਤੇ। ਉਸਨੇ ਮੁਗਲਾਂ ਦੇ ਲਗਾਏ ਬੇਈਮਾਨ ਅਤੇ ਅੱਤਿਆਚਾਰੀ, ਅਹਿਲਕਾਰ ਹਟਾ ਦਿੱਤੇ। ਪਹਿਲੀ ਵੱਡੀ ਨਿਯੁਕਤੀ ਬਾਜ ਸਿੰਘ ਦੀ ਸੀ, ਉਸ ਨੂੰ ਸਰਹੰਦ ਦਾ ਗਵਰਨਰ ਬਣਾਇਆ ਗਿਆ। ਭਾਈ ਆਲੀ ਸਿੰਘ ਨੂੰ ਉਸ ਦਾ ਨਾਇਬ ਨਿਯੁਕਤ ਕੀਤਾ ਗਿਆ। ਫਤਹਿ ਸਿੰਘ ਨੂੰ ਸਮਾਣੇ ਦਾ ਤੇ ਰਾਮ ਸਿੰਘ ਨੂੰ ਥਾਨੇਸਰ ਦਾ ਗਵਰਨਰ ਬਣਾਇਆ ਗਿਆ। ਬਾਬਾ ਬਿਨੋਦ ਸਿੰਘ ਨੂੰ ਪਾਣੀਪਤ ਤੇ ਕਰਨਾਲ ਦਾ ਸੂਬੇਦਾਰ ਨਿਯੁਕਤ ਕੀਤਾ ਗਿਆ। ਇਸ ਤਰ੍ਹਾਂ ਮੁੱਖ ਰੂਪ ਵਿੱਚ ਨਵੇਂ ਸਥਾਪਿਤ ਹੋਏ ਖਾਲਸਾ ਰਾਜ ਨੂੰ ਚਾਰ ਮੁੱਖ ਸੂਬਿਆਂ ਵਿੱਚ ਵੰਡ ਦਿੱਤਾ ਗਿਆ।

ਬਾਬਾ ਬੰਦਾ ਸਿੰਘ ਦੀ ਫੌਜ ਦੀ ਬਣਤਰ ਤੋਂ ਇਸ ਗੱਲ ਦੀ ਪ੍ਰੋੜ੍ਹਤਾ ਹੁੰਦੀ ਹੈ ਕਿ ਬਾਬਾ ਜੀ ਦਾ ਮੰਤਵ ਪੰਜਾਬ ਦੇ ਹਰ ਵਰਗ ਦੇ ਲੋਕਾਂ — ਹਿੰਦੂ, ਸਿੱਖ ਤੇ ਮੁਸਲਮਾਨਾਂ ਨੂੰ ਇੱਕ ਪਲੇਟਫਾਰਮ 'ਤੇ ਇਕੱਠਾ ਕਰਨਾ ਸੀ। ਇਸ ਤੋਂ ਇਲਾਵਾ ਬਾਬਾ ਜੀ ਨੇ ਪਛੜੀਆਂ ਸ਼੍ਰੇਣੀਆਂ ਤੇ ਦਲਿਤ ਜਾਤੀਆਂ ਨੂੰ ਵੀ ਆਪਣੇ ਨਾਲ ਰੱਖਿਆ। ਸਮਕਾਲੀ ਭਰੋਸੇਯੋਗ ਗਵਾਹੀਆਂ ਤੋਂ ਪਤਾ ਲੱਗਦਾ ਹੈ ਕਿ ਉਨ੍ਹਾਂ ਦੀ ਫੌਜ ਵਿੱਚ ਕੇਵਲ ਸਿੱਖ ਹੀ ਨਹੀਂ ਸਨ, ਘੱਟੋ ਘੱਟ ਪੰਜ ਹਜ਼ਾਰ ਮੁਸਲਮਾਨ ਵੀ ਮੁਗਲਾਂ ਵਿਰੁੱਧ ਲੜਨ ਲਈ ਉਨ੍ਹਾਂ ਦਾ ਸਾਥ ਦੇ ਰਹੇ ਸਨ। ਹਿੰਦੂ ਲੋਕ ਵੀ ਹਜ਼ਾਰਾਂ ਦੀ ਗਿਣਤੀ ਵਿੱਚ ਆ ਰਲੇ ਸਨ। ਪੰਜਾਬ ਵਿੱਚ ਆ ਕੇ ਇਹ ਅੰਮ੍ਰਿਤ ਛੱਕ ਕੇ ਬੰਦੇ ਦੀ ਫੌਜ ਵਿੱਚ ਸ਼ਾਮਲ ਹੋ ਗਏ। ਉਨ੍ਹਾਂ ਨੇ ਇਹ ਮਹਿਸੂਸ ਕਰ ਲਿਆ ਸੀ ਕਿ ਅੰਮ੍ਰਿਤ ਛੱਕਣ ਤੋਂ ਬਾਅਦ ਜਾਤ-ਪਾਤ ਦਾ ਭੇਦ-ਭਾਵ ਮਿਟ ਜਾਂਦਾ ਹੈ। ਉਨ੍ਹਾਂ ਦਾ ਵਿਸ਼ਵਾਸ ਸੀ ਕਿ ਦੁਰਬਲ ਤੇ ਨਿਤਾਣੇ ਹੋਏ ਲੋਕਾਂ ਅੰਦਰ ਸਾਹਸ ਪੈਦਾ ਕਰਕੇ ਆਪਣੇ ਨਾਲ ਰਲਾਉਣ ਨਾਲ ਅੰਦੋਲਨ ਦੁਰਬਲ ਹੋਣ ਦੀ ਥਾਂ ਤੇ ਮਜ਼ਬੂਤ ਹੁੰਦਾ ਹੈ। ਇਸ ਲੋਕ-ਰਾਜ ਪ੍ਰਬੰਧ ਵਿੱਚ ਉਸਨੇ ਨੀਵੇਂ ਤੋਂ ਨੀਵੇਂ ਲੋਕਾਂ, ਅਖੌਤੀ ਅਛੂਤਾਂ ਤੇ ਨੀਚਾਂ ਨੂੰ ਹੁਕਮਰਾਨ ਬਣਾ ਕੇ ਉੱਚੀਆਂ ਪੱਦਵੀਆਂ ਤੇ ਸੁਸ਼ੋਭਤ ਕੀਤਾ। ਆਖਿਆ ਜਾ ਸਕਦਾ ਹੈ ਕਿ ਬੰਦਾ ਸਿੰਘ ਬਹਾਦਰ ਨੇ ਪੰਜਾਬ ਵਿੱਚ ਪਹਿਲੀ ਵਾਰੀ ਸੁਦੇਸ਼ੀ ਲੋਕ-ਰਾਜ ਦੀ ਨੀਂਹ ਰੱਖੀ। ਇਸ ਤਰ੍ਹਾਂ "*ਇਨ ਗਰੀਬ ਸਿੱਖਨ ਕਉ ਦੇਉ ਪਾਤਸ਼ਾਹੀ*" ਵਾਲਾ ਸਿੱਖ ਗੁਰੂਆਂ ਦਾ ਸੰਕਲਪ ਅਮਲੀ ਰੂਪ ਵਿੱਚ ਸਾਕਾਰ ਕੀਤਾ।

ਮੁਗਲ ਬਾਦਸ਼ਾਹ ਦੀ ਤਰ੍ਹਾਂ ਬੰਦਾ ਸਿੰਘ ਨੇ ਵੀ ਸਰਹਿੰਦ ਦੀ ਫ਼ਤਹਿ ਤੋਂ ਬਾਅਦ ਇੱਕ ਨਵਾਂ ਸੰਮਤ ਤੇ ਇੱਕ ਨਵਾਂ ਕੈਲੰਡਰ ਆਰੰਭ ਕੀਤਾ, ਜੋ ਉਸ ਦੇ ਰਾਜ ਦੇ ਅੰਤ ਨਾਲ ਹੀ ਸਮਾਪਤ ਹੋ ਗਿਆ। ਉਸਨੇ ਇਹ ਸਭ ਕੁਝ ਮੁਗ਼ਲ ਬਾਦਸ਼ਾਹਾਂ ਦੀ ਨਕਲ ਦੇ ਤੌਰ ਤੇ ਇਸ ਲਈ ਕੀਤਾ ਕਿ ਸਿੰਘਾਂ ਵਿੱਚ ਮੁਗ਼ਲਾਂ ਦੀ ਬਰਾਬਰ ਦਾ ਅਹਿਸਾਸ ਪੈਦਾ ਹੋ ਜਾਵੇ ਕਿ ਉਹ ਕਿਸੇ ਨਾਲੋਂ ਘੱਟ ਨਹੀਂ ਹਨ। ਫਰਕ ਇੰਨਾ ਹੈ ਕਿ ਮੁਗ਼ਲ ਬਾਦਸ਼ਾਹ ਦੇ ਸਿੱਕੇ, ਰਾਜਧਾਨੀ, ਮੋਹਰਾਂ ਬਾਦਸ਼ਾਹਾਂ ਦੇ ਨਾਂ ਤੇ ਚੱਲਦੇ ਹਨ, ਪਰ ਖਾਲਸੇ ਦਾ ਰਾਜ ਨੇਤਾ ਬੰਦਾ ਸਿੰਘ ਆਪਣੇ ਨਿੱਜੀ ਨਾਂ ਤੇ ਕੁਝ ਨਹੀਂ ਕਰਦਾ ਸੀ, ਉਹ ਰਾਜ ਪ੍ਰਾਪਤੀ ਵਾਹਿਗੁਰੂ ਦੀ ਮਿਹਰ ਨਾਲ, ਗੁਰੂ ਨਾਨਕ ਦੇਵ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਪ੍ਰਾਪਤ ਹੋਈ ਮੰਨਦਾ ਸੀ ਤੇ ਆਪ ਦੇਗ਼ ਤੇ ਤੇਗ਼ ਰਾਹੀਂ ਕੇਵਲ ਸੇਵਾਦਾਰ ਸੀ।

ਬੰਦਾ ਬਹਾਦਰ ਨੇ ਰਾਜ ਦੀ ਸਦੀਵੀ ਪੱਕੀ ਨਿਸ਼ਾਨੀ ਲਈ ਖ਼ਾਲਸਾ ਰਾਜ ਦਾ ਸਿੱਕਾ ਜਾਰੀ ਕੀਤਾ। ਸਿੱਖ ਇਤਿਹਾਸ ਵਿੱਚ ਇਹ ਪਹਿਲਾ ਮੌਕਾ ਸੀ, ਜਦੋਂ ਨਿਰੋਲ ਖ਼ਾਲਸੇ ਦੇ ਨਾਂ ਦਾ ਸਿੱਕਾ ਤੇ ਦਫ਼ਤਰੀ ਮੋਹਰਾਂ ਚਾਲੂ ਕੀਤੀਆਂ ਗਈਆਂ। ਸੋਨੇ ਦਾ ਸਭ ਤੋਂ ਮਹਿੰਗਾ ਸਿੱਕਾ ਘੜਿਆ ਗਿਆ ਸੀ, ਫ਼ਾਰਸੀ ਦੇ ਹੇਠ ਲਿਖੇ ਸ਼ਬਦ ਉਕਰੇ ਹੋਏ ਸਨ :

ਸਿੱਕਾ ਜਦ ਬਰ ਹਰ ਦੋ ਆਲਮ ਤੇਗਿ ਨਾਨਕ ਵਾਹਿਬ ਅਸਤ।
ਫ਼ਤਹਿ ਗੋਬਿੰਦ ਸਿੰਘ ਸ਼ਾਹਿ-ਸ਼ਾਹਾਨ ਫਜਲਿ ਸੱਚਾ ਸਾਹਿਬ ਅਸਤ।

ਜਿਸ ਦੇ ਅਰਥ ਸਨ "ਸ਼ਾਹਾਂ ਦੇ ਸ਼ਾਹ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੀਆਂ ਤੇ ਇੱਕ ਅਕਾਲ ਪੁਰਖ ਵੱਲੋਂ ਬਖਸ਼ਸ਼ਾਂ ਅਤੇ ਮਿਹਰਾਂ ਸਦਕਾ ਫ਼ਤਹਿ ਹਾਸਲ ਹੋਈ ਹੈ ਤੇ ਦੋ ਜਹਾਨਾਂ ਵਿੱਚ ਸਿੱਕਾ ਪ੍ਰਚੱਲਿਤ ਕੀਤਾ ਹੈ।"

ਬਾਦਸ਼ਾਹੀ ਸਿੱਕਿਆਂ ਦੀ ਤਰ੍ਹਾਂ ਇਸ ਦੇ ਇੱਕ ਪਾਸੇ ਰਾਜਧਾਨੀ ਦੀ ਉਸਤਤ ਦੇ ਇਹ ਸ਼ਬਦ ਸਨ:

ਜਰਬ ਬ-ਸ਼ਮਾਨ ਦਹਿਰ, ਮੁਸੱਵਰਤ ਸ਼ਹਿਰ, ਜੀਨਤੁ-ਤਖਤੁ, ਮੁਬਾਰਕ ਬਖਤ।

ਇਸ ਦਾ ਅਰਥ ਸੀ "ਇਹ ਸਿੱਕਾ, ਦੁਨੀਆਂ ਦੇ ਸ਼ਾਹੀ ਅਸਥਾਨ, ਸ਼ਹਿਰਾਂ ਦੀ ਮੂਰਤਿ ਤੇ ਧੰਨਭਾਗੀ ਰਾਜਧਾਨੀ (ਲੋਹਗੜ੍ਹ) ਤੋਂ ਜਾਰੀ ਕੀਤਾ ਗਿਆ।"

ਬੰਦਾ ਬਹਾਦਰ ਵੱਲੋਂ ਸਰਕਾਰੀ ਦਸਤਾਵੇਜਾਂ, ਦਰਬਾਰ ਵੱਲੋਂ ਜਾਰੀ ਹੋਏ ਹਰ ਫ਼ੁਰਮਾਨ ਤੇ ਲਗਾਉਣ ਲਈ ਇੱਕ ਮੋਹਰ ਤਿਆਰ ਕੀਤੀ ਗਈ। ਇਸ ਉਪਰ ਲਿਖਿਆ ਹੋਇਆ ਸੀ :

ਅਜਮਤਿ ਨਾਨਕ ਗੁਰੂ ਹਮ ਜਾਹਿਰੋ ਹਮ ਬਾਤਨ ਅਸਤ।
ਪਾਦਸ਼ਾਹਿ ਦੀਨੋ ਦੁਨੀਆ ਆਪ ਸੱਚਾ ਸਾਹਿਤ ਅਸਤ।

ਅਰਥਾਤ "ਗੁਰੂ ਨਾਨਕ ਦੀ ਵਡਿਆਈ ਅੰਦਰ ਬਾਹਰ ਫੈਲੀ ਹੋਈ ਹੈ। ਉਹ ਹੀ ਦੀਨ ਦੁਨੀ ਦਾ ਮਾਲਕ ਹੈ ਅਤੇ ਉਹ ਹੀ ਸੱਚਾ ਰੱਬ ਹੈ।"

ਪਰ ਇਸ ਮੋਹਰ ਨੂੰ ਲੰਬੀ ਤੇ ਔਖੀ ਸ਼ਬਦਾਵਲੀ ਕਰਕੇ ਜਲਦੀ ਹੀ ਬਦਲ ਦਿੱਤਾ ਗਿਆ ਤੇ ਉਸ ਦੀ ਥਾਂ ਤੇ ਮੋਹਰ ਬਣਾਈ ਗਈ :

ਦੇਗੋ ਤੇਗੋ ਫਤਹਿ ੳ ਨੁਸਰਤਿ ਬੇ-ਦਿਰੰਗ।
ਯਾਫਤ ਅਜ ਨਾਨਕ ਗੁਰੂ ਗੋਬਿੰਦ ਸਿੰਘ।

ਅਰਥਾਤ, ਤੇਗ਼ ਰਾਹੀਂ ਫ਼ਤਹਿ ਤੇ ਗ਼ਰੀਬ ਨੂੰ ਮੁਫ਼ਤ ਲੰਗਰ ਛਕਾਉਣ ਦੀ ਸੇਵਾ ਗੁਰੂ ਨਾਨਕ ਦੇਵ ਤੇ ਗੁਰੂ ਗੋਬਿੰਦ ਸਿੰਘ ਜੀ ਤੋਂ ਹੀ ਪ੍ਰਾਪਤ ਕੀਤੀ ਹੈ।

ਇਹ ਸਿੱਕੇ ਤੇ ਮੋਹਰਾਂ ਖ਼ਾਲਸਾ ਪੰਥ ਦੀ ਪ੍ਰਭੂਸੱਤਾ ਦੀਆਂ ਨਿਸ਼ਾਨੀਆਂ ਸਨ। ਉਸਨੇ ਕਿਸ ਤਰ੍ਹਾਂ ਆਪਣੇ ਗੁਰੂ ਸਾਹਿਬ ਦਾ ਨਾਂ ਉੱਚਾ ਕੀਤਾ ਤੇ ਕਿਸ ਤਰ੍ਹਾਂ ਆਪਣੇ ਨਾਮ ਨੂੰ ਪਿੱਛੇ ਰੱਖ ਕੇ ਖਾਲਸਾ ਪੰਥ ਦਾ ਨਾਂ ਚਮਕਾਇਆ। ਇਸ ਗੱਲ ਦਾ ਸਿਹਰਾ ਬੰਦਾ ਸਿੰਘ ਬਹਾਦਰ ਦੇ ਸਿਰ ਹੀ ਬੱਝਦਾ ਹੈ।

ਬੰਦਾ ਬਹਾਦਰ ਦੀ ਪੰਜਾਬ ਤੇ ਖ਼ਾਸ ਕਰ ਸਿੱਖਾਂ ਨੂੰ ਬਹੁਤ ਭਾਰੀ ਦੇਣ ਹੈ। ਕੁਝ ਖੇਤਰਾਂ ਵਿੱਚ ਉਸ ਦੇ ਪਾਏ ਹੋਏ ਪੂਰਨੇ ਅੱਜ ਤੱਕ ਅਪਣਾਏ ਜਾ ਰਹੇ ਹਨ। ਉਸ ਦਾ ਪਹਿਲਾ ਕੰਮ ਸਿਰਲੱਥ ਖ਼ਾਲਸੇ ਨੂੰ ਸੰਗਠਿਤ ਕਰਨਾ ਸੀ। ਫੌਜੀ ਜਰਨੈਲ ਦੇ ਤੌਰ ਤੇ ਬੰਦਾ ਬਹਾਦਰ ਦਾ ਕੋਈ ਵੀ ਸਾਨੀ ਨਹੀਂ ਸੀ। ਮੈਗਰੇਕਰ ਲਿਖਦਾ ਹੈ, "ਬੰਦਾ ਬਹਾਦਰ ਜਰਨੈਲਾਂ ਵਿੱਚ ਉੱਚੀ ਥਾਂ ਰੱਖਦਾ ਸੀ ਉਸ ਦਾ ਨਾਮ ਪੰਜਾਬ ਤੇ ਮਗਰੋਂ ਬਾਹਰ ਮੁਗ਼ਲਾਂ ਵਿੱਚ ਦਹਿਸ਼ਤ ਫੈਲਾਉਣ ਲਈ ਕਾਫ਼ੀ ਸੀ। ਬੰਦਾ ਬਹਾਦਰ ਨੇ ਆਜ਼ਾਦ ਲੋਕ ਰਾਜ ਦੀ ਸਥਾਪਨਾ ਕੀਤੀ। ਕੋਈ ਇਲਾਕਾ ਸੁੰਨਾ ਨਹੀਂ ਛੱਡਿਆ, ਹਰ ਇਲਾਕੇ ਦਾ ਪ੍ਰਬੰਧਕ ਨਿਯੁਕਤ ਕੀਤਾ, ਉਹ ਪ੍ਰਬੰਧਕ ਦਬੇ-ਕੁਚਲੇ ਲੋਕਾਂ ਵਿੱਚੋਂ ਹੁੰਦਾ ਸੀ। ਇਹ ਪਹਿਲੀ ਵਾਰ ਸੀ ਕਿ ਬੰਦਾ ਬਹਾਦਰ ਦੀ ਰਹਿਨੁਮਾਈ ਹੇਠ ਪੰਜਾਬ ਦੇ ਦਬੇ-ਕੁਚਲੇ ਲੋਕਾਂ ਨੇ ਆਜ਼ਾਦੀ ਦਾ ਅਨੰਦ ਮਾਣਿਆ।"

ਬੰਦਾ ਸਿੰਘ ਬਹਾਦਰ ਦੀ ਸਿੱਖ ਸਮਾਜ ਨੂੰ ਸਭ ਤੋਂ ਵੱਡੀ ਦੇਣ ਇਹ ਸੀ ਕਿ ਬੰਦਾ ਬਹਾਦਰ ਨੇ ਗੁਰੂ ਗੋਬਿੰਦ ਸਿੰਘ ਤੋਂ ਬਾਅਦ ਸਿੰਘਾਂ ਦੀ ਖਿਲਰੀ-ਪੁਲਰੀ ਸ਼ਕਤੀ ਨੂੰ ਇਕੱਠਾ ਕੀਤਾ ਤੇ ਵੱਡੇ ਖਲਾਅ ਨੂੰ ਪੂਰਾ ਕੀਤਾ। ਉਸਨੇ ਮਹਾਰਾਜਾ ਰਣਜੀਤ ਸਿੰਘ ਲਈ ਪ੍ਰਸ਼ਾਸਕੀ-ਪ੍ਰਬੰਧਕੀ ਮੈਦਾਨ ਤਿਆਰ ਕੀਤਾ। ਸਿੱਖਾਂ ਵਿੱਚ ਇਹ ਅਹਿਸਾਸ ਪੈਦਾ ਕੀਤਾ ਕਿ ਸਿੱਖ ਕਦੀ ਆਪਣਾ ਵੱਖਰਾ ਰਾਜ ਸਥਾਪਤ ਕਰਨ ਦੇ ਯੋਗ ਹੋ ਜਾਣਗੇ। ਗੋਕਲ ਚੰਦ ਨਾਰੰਗ ਅਨੁਸਾਰ, "ਗੁਰੂ ਗੋਬਿੰਦ ਸਿੰਘ ਨੇ ਮੁਗਲਾਂ ਦੇ ਅਜਿੱਤ ਹੋਣ ਦਾ ਭਰਮ ਤੋੜਿਆ ਤੇ ਬਾਬਾ ਬੰਦਾ ਸਿੰਘ ਨੇ ਮੁਗ਼ਲਾਂ ਨੂੰ ਪੰਜਾਬ ਦੀ ਧਰਤੀ ਤੋਂ ਮਾਰ ਮੁਕਾਇਆ।" ਬੰਦਾ ਬਹਾਦਰ ਦਾ ਰਾਜ ਖੇਤਰਫਲ ਦੀ ਦ੍ਰਿਸ਼ਟੀ ਤੋਂ ਛੋਟਾ ਜਿਹਾ ਸੀ ਤੇ ਥੋੜ੍ਹਾ ਜਿਹਾ ਸਮਾਂ ਹੀ ਕਾਇਮ ਰਿਹਾ ਸੀ। ਪਰ ਉਹ ਅਸਲ ਭਾਵ ਵਿੱਚ ਸਿੱਖ ਰਾਜ ਦਾ ਮੋਢੀ ਸੀ। ਬੰਦਾ ਬਹਾਦਰ ਦੇ ਪਿੱਛੋਂ ਮਹਾਰਾਜਾ ਰਣਜੀਤ ਸਿੰਘ ਦੇ ਹੱਥਾਂ ਵਿੱਚ ਜਿਹੜਾ ਸ਼ਕਤੀਸ਼ਾਲੀ ਸਿੱਖ ਸਾਮਰਾਜ ਵਿਕਸਿਤ ਹੋਇਆ ਸੀ, ਉਹ ਬੰਦਾ ਬਹਾਦਰ ਦੁਆਰਾ ਰੱਖੀਆਂ ਨੀਹਾਂ 'ਤੇ ਹੀ ਖੜ੍ਹਾ ਹੋਇਆ ਸੀ।

ਬੰਦਾ ਬਹਾਦਰ ਦੇ ਪਾਏ ਪੂਰਨਿਆਂ ਨੇ ਆਉਣ ਵਾਲੇ ਸਮੇਂ ਵਿੱਚ ਸਿੱਖ ਕੌਮ ਲਈ ਇੱਕ ਚਾਨਣ-ਮੁਨਾਰੇ ਦਾ ਕੰਮ ਕੀਤਾ ਤੇ ਹਮੇਸ਼ਾਂ ਲਈ ਸਿੱਖ ਕੌਮ ਅੰਦਰ ਆਜ਼ਾਦੀ ਦੀ ਚਿਣਗ ਲਾ ਦਿੱਤੀ ਜੋ ਕਿ ਪਿੱਛੋਂ ਜਾ ਕੇ ਰਾਜ ਦੀ ਪ੍ਰਾਪਤੀ ਲਈ ਸੰਘਰਸ਼ ਦਾ ਕਾਰਨ ਬਣੀ।

## ਹਵਾਲੇ ਅਤੇ ਟਿੱਪਣੀਆਂ


1. ਡਾ. ਗੰਡਾ ਸਿੰਘ, *ਬੰਦਾ ਸਿੰਘ ਬਹਾਦਰ*
2. ਗੁਰਦੇਵ ਸਿੰਘ ਦਿਉਲ, *ਬੰਦਾ ਬਹਾਦਰ - ਇੱਕ ਜੀਵਨੀ*
3. ਪਿਆਰਾ ਸਿੰਘ ਦਾਤਾ, *ਮਹਾਂਬਲੀ ਬੰਦਾ ਸਿੰਘ ਬਹਾਦਰ*
4. ਕੁਲਦੀਪ ਸਿੰਘ ਭਟਨਾਗਰ 'ਕਵੀਦੀਪ', *ਬੰਦਾ ਸਿੰਘ ਬਹਾਦਰ*
5. ਸੋਹਣ ਸਿੰਘ ਸੀਤਲ, *ਬੰਦਾ ਸਿੰਘ 'ਸ਼ਹੀਦ'*
6. ਕਰਮ ਸਿੰਘ ਹਿਸਟੋਰੀਅਨ, *ਬੰਦਾ ਬਹਾਦਰ ਤੇ ਬੰਦਾ ਬਹਾਦਰ ਕੌਣ ਸੀ*
7. ਸਤਿਬੀਰ ਸਿੰਘ (ਪ੍ਰਿੰ.), *ਸਾਡਾ ਇਤਿਹਾਸ*, ਭਾਗ-2
8. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*
9. ਡਾ. ਸੁਖਦਿਆਲ ਸਿੰਘ, *ਖ਼ਾਲਸਾ ਰਾਜ ਦਾ ਬਾਨੀ ਬੰਦਾ ਸਿੰਘ ਬਹਾਦਰ*
10. ਡਾ. ਰਤਨ ਸਿੰਘ ਜੱਗੀ, *ਸਿੱਖ ਪੰਥ ਵਿਸ਼ਵਕੋਸ਼*
11. ਪ੍ਰਿੰ. ਤੇਜਾ ਸਿੰਘ ਗੰਡਾ ਸਿੰਘ, *ਸਿੱਖ ਇਤਿਹਾਸ*
12. ਭਾਸ਼ਾ ਵਿਭਾਗ, ਪੰਜਾਬ, *ਜਨ-ਸਾਹਿਤ* (ਬਾਬਾ ਬੰਦਾ ਸਿੰਘ ਬਹਾਦਰ ਵਿਸ਼ੇਸ਼ ਅੰਕ)
13. ਰਤਨ ਸਿੰਘ ਭੰਗੂ, *ਪ੍ਰਾਚੀਨ ਪੰਥ ਪ੍ਰਕਾਸ਼*
14. ਹਰਚੰਦ ਸਿੰਘ ਸਰਹਿੰਦੀ, *ਸਿੱਖ ਰਾਜ ਦਾ ਬਾਨੀ ਬਾਬਾ ਬੰਦਾ ਸਿੰਘ ਬਹਾਦਰ*
15. ਕਰਤਾਰ ਸਿੰਘ ਗਿਆਨੀ, *ਨਿਰਭੈ ਯੋਧਾ - ਬੰਦਾ ਸਿੰਘ ਬਹਾਦਰ।*

# ਬੰਦਾ ਸਿੰਘ ਬਹਾਦਰ ਦਾ ਮੁੱਢਲਾ ਜੀਵਨ

(ਇੱਕ ਆਲੋਚਨਾਤਮਕ ਵਿਚਾਰ)

*ਮਲਕੀਤ ਸਿੰਘ ਮਾਨ**

ਬੰਦਾ ਸਿੰਘ ਬਹਾਦਰ ਨੂੰ ਸਿੱਖ ਜਗਤ ਤੇ ਸਿੱਖ ਇਤਿਹਾਸ ਵਿੱਚ ਬਹੁਤ ਹੀ ਉੱਚਾ ਸਥਾਨ ਪ੍ਰਾਪਤ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਸ਼ਹੀਦ ਹੋ ਜਾਣ ਤੋਂ ਬਾਅਦ ਮੁਗਲ ਹਕੂਮਤ ਨੂੰ ਪੰਜਾਬ ਵਿੱਚੋਂ ਉਲਟਾ ਕੇ ਤਖਤੇ ਤੋਂ ਥੱਲੇ ਸੁੱਟਣ ਵਾਲੇ ਸਿੱਖ ਕੌਮ ਦੇ ਜੇਤੂ ਜਰਨੈਲ ਬੰਦਾ ਸਿੰਘ ਬਹਾਦਰ ਨਾਲ ਇਤਿਹਾਸਕਾਰਾਂ ਨੇ ਨਿਆਂ ਨਹੀਂ ਕੀਤਾ, ਇਥੋਂ ਤੱਕ ਕਿ ਬੰਦਾ ਸਿੰਘ ਬਹਾਦਰ ਦੇ ਮੁੱਢਲੇ ਜੀਵਨ ਸੰਬੰਧੀ ਵੀ ਇਤਿਹਾਸਕ ਹਵਾਲਿਆਂ ਦੀ ਅਣਹੋਂਦ ਹੈ। ਇਤਿਹਾਸਕਾਰਾਂ ਨੇ ਅਜਿਹਾ ਕਰਕੇ ਨਾ ਸਿਰਫ਼ ਬੰਦਾ ਸਿੰਘ ਬਹਾਦਰ ਦੀਆਂ ਪ੍ਰਾਪਤੀਆਂ ਨੂੰ ਝੁਠਲਾਉਣ ਦੀ ਕੋਸ਼ਿਸ਼ ਕੀਤੀ ਹੈ, ਸਗੋਂ ਉਸ ਵੇਲੇ ਦੀ ਮੁਗਲ ਸਰਕਾਰ ਦੀ ਤਰਸਯੋਗ ਹਾਲਤ ਉੱਪਰ ਵੀ ਪਰਦਾ ਪਾਉਣ ਦੀ ਕੋਸ਼ਿਸ਼ ਕੀਤੀ ਹੈ। ਅਸਲ ਵਿੱਚ ਬੰਦਾ ਸਿੰਘ ਬਹਾਦਰ ਹੀ ਸਿੱਖ ਕੌਮ ਦੇ ਅਜਿਹੇ ਪਹਿਲੇ ਸਿੱਖ ਨੇਤਾ ਸਨ, ਜਿਨ੍ਹਾਂ ਨੇ ਮੁਗਲ ਹਕੂਮਤ ਨਾਲ ਟੱਕਰ ਲੈਂਦਿਆਂ ਜਿੱਤਾਂ ਪ੍ਰਾਪਤ ਕੀਤੀਆਂ ਸਨ। ਗੁਰਮੁਖੀ ਲਿਖਤਾਂ ਦੇ ਲੇਖਕਾਂ ਨੇ ਨਿਰੋਲ ਸੁਣੌਤਾਂ ਦੇ ਆਧਾਰ ਤੇ ਲਿਖਦਿਆਂ ਅਨੇਕਾਂ ਪ੍ਰਕਾਰ ਦੇ ਭਰਮ ਭੁਲੇਖੇ ਪੈਦਾ ਕਰ ਦਿੱਤੇ ਹਨ, ਜਿਨ੍ਹਾਂ ਕਰਕੇ ਬੰਦਾ ਸਿੰਘ ਬਹਾਦਰ ਦੇ ਨਿੱਜੀ ਜੀਵਨ ਤੇ ਪ੍ਰਾਪਤੀਆਂ ਬਾਰੇ ਸਹੀ ਤੇ ਪ੍ਰਮਾਣਿਕ ਜਾਣਕਾਰੀ ਪ੍ਰਾਪਤ ਨਹੀਂ ਹੋ ਸਕੀ। ਭਾਵੇਂ ਕਿ ਬੰਦਾ ਸਿੰਘ ਬਹਾਦਰ ਦੇ ਜੀਵਨ ਸੰਘਰਸ਼ ਬਾਬਤ ਸਾਨੂੰ ਕੁਝ ਸਮਕਾਲੀ ਸਰੋਤਾਂ ਤੋਂ ਜਾਣਕਾਰੀ ਪ੍ਰਾਪਤ ਹੋ ਜਾਂਦੀ ਹੈ। ਪ੍ਰਮੁੱਖ ਇਤਿਹਾਸਕਾਰਾਂ, ਜਿਨ੍ਹਾਂ ਵਿੱਚ ਡਾ. ਗੰਡਾ ਸਿੰਘ ਤੇ ਕਰਮ ਸਿੰਘ ਹਿਸਟੋਰੀਅਨ ਵਰਗੇ ਵਿਦਵਾਨ ਸ਼ਾਮਿਲ ਹਨ, ਵੀ ਬੰਦਾ ਸਿੰਘ ਬਹਾਦਰ ਦੇ ਮੁੱਢਲੇ ਜੀਵਨ ਤੇ ਘਟਨਾਵਾਂ ਬਾਬਤ ਸਪੱਸ਼ਟਤਾ ਤੇ ਆਧਾਰਿਤ ਵੇਰਵੇ ਪੇਸ਼ ਨਹੀਂ ਕਰ ਸਕੇ।

ਹਾਲੇ ਤੱਕ ਵੀ ਬੰਦਾ ਸਿੰਘ ਬਹਾਦਰ ਦੇ ਕਿਸੇ ਐਸੇ ਜੀਵਨ ਬਿਰਤਾਂਤ ਦਾ ਪਤਾ ਨਹੀਂ ਲੱਗਿਆ ਜੋ ਕਿਸੇ ਸਮਕਾਲੀ ਲਿਖਾਰੀ ਦਾ ਲਿਖਿਆ ਹੋਵੇ, ਜਿਸ ਤੋਂ ਬੰਦਾ ਸਿੰਘ ਬਹਾਦਰ ਦੇ ਜੀਵਨ ਸੰਬੰਧੀ ਭਰੋਸੇਯੋਗ ਜਾਣਕਾਰੀ ਮਿਲਦੀ ਹੋਵੇ।[1] ਭਾਵੇਂ ਕਿ ਬੰਦਾ ਸਿੰਘ ਬਹਾਦਰ ਦੇ ਮੁੱਢਲੇ ਜੀਵਨ ਸੰਬੰਧੀ ਸਮਕਾਲੀ ਸੋਮਿਆਂ ਵਿੱਚ ਵਰਣਨ ਨਹੀਂ ਮਿਲਦੇ ਪਰ ਬੰਦਾ ਸਿੰਘ ਬਹਾਦਰ ਦੇ ਜੀਵਨ ਸੰਘਰਸ਼ ਦੀ ਨਿਰਪੱਖ ਝਲਕ ਉਨ੍ਹਾਂ ਸੋਮਿਆਂ ਤੋਂ ਹੀ ਪ੍ਰਾਪਤ ਕੀਤੀ ਜਾ ਸਕਦੀ ਹੈ।[2]

ਬੰਦਾ ਸਿੰਘ ਬਹਾਦਰ ਨਾਲ ਸੰਬੰਧਿਤ ਸਰੋਤ ਮੁੱਖ ਰੂਪ ਵਿੱਚ ਫ਼ਾਰਸੀ ਦੇ ਹਨ ਪਰ ਕੁਝ ਕੁ ਗੁਰਮੁਖੀ ਵਿੱਚ ਵੀ ਪ੍ਰਾਪਤ ਹਨ। ਮੁੱਢਲੇ ਯੂਰਪੀਅਨ ਲੇਖਕਾਂ ਦੀਆਂ ਲਿਖਤਾਂ ਵਿੱਚ ਵੀ ਬੰਦਾ ਸਿੰਘ ਬਹਾਦਰ ਨਾਲ ਸੰਬੰਧਿਤ ਸੰਖੇਪ ਹਵਾਲੇ ਮਿਲਦੇ ਹਨ। ਇਨ੍ਹਾਂ ਸਾਰੇ ਸਰੋਤਾਂ ਨੂੰ ਅਜੇ ਤੱਕ ਪੂਰੀ ਤਰ੍ਹਾਂ ਵਰਤੋਂ ਵਿੱਚ ਨਹੀਂ ਲਿਆਂਦਾ ਜਾ ਸਕਿਆ। ਬੰਦਾ ਸਿੰਘ ਬਹਾਦਰ ਸੰਬੰਧੀ ਸਮਕਾਲੀ ਸਰੋਤਾਂ ਦੀ ਸ਼੍ਰੇਣੀ ਵਿੱਚ ਸਭ ਤੋਂ ਮਹੱਤਵਪੂਰਨ ਸਥਾਨ *ਅਖ਼ਬਾਰ-ਏ-ਦਰਬਾਰ-ਏ-ਮੁਅੱਲਾ* ਦਾ ਹੈ।[3] ਇਨ੍ਹਾਂ ਅਖ਼ਬਾਰਾਂ

---

* ਰਿਸਰਚ ਸਕਾਲਰ, ਇਤਿਹਾਸ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

1. ਡਾ. ਗੰਡਾ ਸਿੰਘ, *ਬੰਦਾ ਸਿੰਘ ਬਹਾਦਰ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, 1964, ਪੰਨਾ 5.
2. *ਅਖ਼ਬਾਰ-ਏ-ਦਰਬਾਰ-ਏ-ਮੁਅੱਲਾ*, *ਅਸਰਾਰਿ ਸਮਦੀ*, *ਤਜਕਰਾ-ਏ-ਇਰਾਦਤ ਖਾਨ* ਆਦਿ।
3. *ਅਖ਼ਬਾਰ-ਏ-ਦਰਬਾਰ-ਏ-ਮੁਅੱਲਾ*, *The Panjab Past and Present*, Oct. 1984, Punjabi University, Patiala.

ਵਿੱਚ ਬੰਦਾ ਸਿੰਘ ਬਹਾਦਰ ਦੇ ਸਮੇਂ ਦੀਆਂ ਸਮਕਾਲੀ ਘਟਨਾਵਾਂ 'ਤੇ ਆਧਾਰਿਤ ਵੇਰਵੇ ਦਰਜ ਹਨ। ਇਨ੍ਹਾਂ ਅਖ਼ਬਾਰਾਂ ਨੂੰ 'The news of Royal Mughal Court 1707-18' ਕਿਹਾ ਜਾਂਦਾ ਸੀ ਅਤੇ ਇਨ੍ਹਾਂ ਨੂੰ *The Panjab Past and Present* ਦੇ ਅਕਤੂਬਰ 1984 ਦੇ ਅੰਕ ਵਿੱਚ ਛਾਪਿਆ ਗਿਆ ਹੈ। ਇਨ੍ਹਾਂ ਅਖ਼ਬਾਰਾਂ ਨੂੰ ਓਲਡ ਹਿਸਟੋਰੀਕਲ ਲਾਇਬਰੇਰੀ ਜੈਪੁਰ ਵਿਖੇ ਸੰਭਾਲਿਆ ਗਿਆ ਸੀ। ਪਰ ਬੰਦਾ ਸਿੰਘ ਬਹਾਦਰ ਦੇ ਮੁੱਢਲੇ ਜੀਵਨ ਸੰਬੰਧੀ ਇਨ੍ਹਾਂ ਅਖ਼ਬਾਰਾਂ ਵਿੱਚ ਕੋਈ ਵੇਰਵੇ ਨਹੀਂ ਮਿਲਦੇ। ਅਖ਼ਬਾਰਾਂ ਵਿਚ ਕਈ ਥਾਵਾਂ ਤੇ ਬੰਦਾ ਸਿੰਘ ਬਹਾਦਰ ਨੂੰ ਗੁਰੂ ਗੋਬਿੰਦ ਦੇ ਨਾਂ ਹੇਠ ਦਰਜ ਕੀਤਾ ਗਿਆ ਹੈ।

ਬੰਦਾ ਸਿੰਘ ਬਹਾਦਰ ਵੱਲੋਂ ਸਰਹੰਦ ਫਤਿਹ ਕਰਨ ਪਿੱਛੋਂ ਸਿੱਕਾ ਜਾਰੀ ਕਰਨ, ਸਿੱਖਾਂ ਲਈ ਹੁਕਮਨਾਮਾ ਜਾਰੀ ਕਰਨ ਆਦਿ ਘਟਨਾਵਾਂ ਦੇ ਪ੍ਰਤੱਖ ਪ੍ਰਮਾਣ ਇਨ੍ਹਾਂ ਅਖ਼ਬਾਰਾਂ ਵਿੱਚ ਮਿਲਦੇ ਹਨ। ਦੂਸਰਾ ਸਮਕਾਲੀ ਤੇ ਮੰਨਣਯੋਗ ਸੋਮਾ ਫ਼ਾਰਸੀ ਦੀ ਰਚਨਾ *ਅਸਰਾਰਿ ਸਮਦੀ* ਹੈ।[4]

ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਇਸ ਪੁਸਤਕ ਦਾ ਪੰਜਾਬੀ ਅਨੁਵਾਦ ਕਰਵਾਇਆ ਗਿਆ ਹੈ। ਇਸ ਪੁਸਤਕ ਵਿੱਚ ਵੀ ਬੰਦਾ ਸਿੰਘ ਬਹਾਦਰ ਦੇ ਮੁੱਢਲੇ ਜੀਵਨ ਸੰਬੰਧੀ ਵਰਣਨ ਕਿਧਰੇ ਨਹੀਂ ਮਿਲਦੇ। ਪਰ ਇਸ ਛੋਟੇ ਆਕਾਰ ਦੀ ਪੁਸਤਕ ਦੇ ਸੰਖੇਪ ਵੇਰਵਿਆਂ ਵਿੱਚ ਬੰਦਾ ਸਿੰਘ ਬਹਾਦਰ ਦੇ ਅਖੀਰਲੇ ਸਮੇਂ ਦੇ ਹਾਲ ਨਿਰਪੱਖਤਾ ਸਹਿਤ ਬਿਆਨ ਕੀਤੇ ਗਏ ਹਨ। ਬੰਦਾ ਸਿੰਘ ਦੀ ਨਿਡਰਤਾ ਅਤੇ ਦਲੇਰੀ ਭਰਪੂਰ ਕਾਰਨਾਮਿਆਂ ਦੀ ਖੂਬ-ਪ੍ਰਸੰਸਾ ਕੀਤੀ ਗਈ ਹੈ। ਫ਼ਾਰਸੀ ਦੇ ਹੋਰ ਮਹੱਤਵਪੂਰਨ ਸਰੋਤਾਂ ਵਿੱਚ *ਇਬਰਤਨਾਮਾ, ਤਜਕਰਾ-ਏ-ਇਰਾਦਤ ਖਾਨ, ਤਾਰੀਖ-ਏ-ਮੁਹੰਮਦ ਸ਼ਾਹੀ* (ਕ੍ਰਿਤ ਨਾਦਰਸ਼ਾਹ ਜਮਾਨੀ), *ਸੀਅਰ-ਉਲ-ਮੁਤਾਖ਼ਰੀਨ, ਤਜਕਰਾ-ਇ-ਸੁਲਾਤੀਨ-ਇ-ਚੁੱਗਤਾ* (ਕ੍ਰਿਤ ਕਾਮਵਾਨ ਖਾਨ, ਜਿਲਦ ਦੂਜੀ), *ਫ਼ਤੂਹਤ ਨਾਮਾ-ਏ-ਸਮਦੀ, ਮੁਤੰਖ਼ਾਬ-ਉਲ-ਲੁਬਾਬ* ਆਦਿ ਵੀ ਸ਼ਾਮਿਲ ਹਨ। ਇਨ੍ਹਾਂ ਸਭ ਪੁਸਤਕਾਂ ਵਿੱਚ ਵੀ ਬੰਦਾ ਸਿੰਘ ਬਹਾਦਰ ਦੇ ਮੁਗਲ ਹਕੂਮਤ ਨਾਲ ਕੀਤੇ ਸੰਘਰਸ਼ ਨੂੰ ਹੀ ਚਿਤਰਿਆ ਗਿਆ ਹੈ।

ਸਮਕਾਲੀ ਸੋਮਿਆਂ ਤੋਂ ਛੁੱਟ *ਅਰਧ-ਸਮਕਾਲੀ* ਸੋਮੇ ਬੰਦਾ ਸਿੰਘ ਬਹਾਦਰ ਦੇ ਮੁੱਢਲੇ ਜੀਵਨ ਬਾਬਤ ਜਾਣਕਾਰੀ ਦਿੰਦੇ ਹਨ। ਭਾਵੇਂ ਕਿ ਇਨ੍ਹਾਂ ਗ੍ਰੰਥਾਂ, ਪੁਸਤਕਾਂ ਦੇ ਲੇਖਕਾਂ ਦਾ ਝੁਕਾਅ ਇੱਕ-ਤਰਫਾ ਰਿਹਾ ਹੈ। ਇਹ ਸੋਮੇ ਵਧੇਰੇ ਕਰਕੇ ਗੁਰਮੁਖੀ ਵਿੱਚ ਮਿਲਦੇ ਹਨ। ਬੰਦਾ ਸਿੰਘ ਬਹਾਦਰ ਦੇ ਜਨਮ ਸੰਬੰਧੀ ਵੇਰਵਿਆਂ ਭਰਪੂਰ ਸਭ ਤੋਂ ਪਹਿਲੀ ਲਿਖਤ ਕੇਸਰ ਸਿੰਘ ਛਿੱਬਰ ਰਚਿਤ *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ*[5] ਹੈ।

ਸਰੂਪ ਦਾਸ ਭੱਲਾ ਰਚਿਤ *ਮਹਿਮਾ ਪ੍ਰਕਾਸ਼* (ਕਵਿਤਾ) ਵਿੱਚ ਵੀ ਸਾਖੀਆਂ ਰਾਹੀਂ ਬੰਦਾ ਬਹਾਦਰ ਦੇ ਜੀਵਨ ਸੰਘਰਸ਼ ਨੂੰ ਵਰਣਨ ਕੀਤਾ ਗਿਆ ਹੈ। ਪਰ ਇਸ ਪੁਸਤਕ ਵਿੱਚ ਵੀ ਬੰਦਾ ਸਿੰਘ ਬਹਾਦਰ ਦੇ ਆਰੰਭਿਕ ਜੀਵਨ ਦੇ ਵਿਸਥਾਰਤ ਵੇਰਵੇ ਨਹੀਂ ਮਿਲਦੇ, ਸਿਰਫ਼ ਸਾਖੀ 24ਵੀਂ ਰਾਹੀਂ ਬੰਦਾ ਸਿੰਘ ਬਹਾਦਰ ਦੇ ਗੁਰੂ ਗੋਬਿੰਦ ਸੰਘ ਨਾਲ ਮਿਲਾਪ ਦੇ ਵੇਰਵੇ ਦਿੱਤੇ ਗਏ ਹਨ।[6]

ਰਤਨ ਸਿੰਘ ਭੰਗੂ ਰਚਿਤ *ਪ੍ਰਾਚੀਨ ਗ੍ਰੰਥ ਪ੍ਰਕਾਸ਼* ਵਿੱਚ ਬੰਦਾ ਸਿੰਘ ਬਹਾਦਰ ਦੇ ਮੁੱਢਲੇ ਜੀਵਨ ਤੇ ਜੀਵਨ ਸੰਬੰਧੀ ਵਰਣਨ ਨਹੀਂ ਮਿਲਦੇ। ਭੰਗੂ ਨੇ ਬੰਦਾ ਸਿੰਘ ਬਹਾਦਰ ਦੇ ਜਨਮ-ਸਥਾਨ ਤੇ ਜਨਮ ਮਿਤੀ ਬਾਬਤ ਭਾਵੇਂ ਕੁਝ ਵੀ ਨਹੀਂ ਲਿਖਿਆ ਪਰ ਉਹ ਬੰਦਾ ਸਿੰਘ ਬਹਾਦਰ ਦੇ ਗੁਰੂ ਗੋਬਿੰਦ ਸਿੰਘ ਨਾਲ ਮਿਲਾਪ ਸਮੇਂ ਦੇ ਵਰਣਨਾਂ ਨੂੰ ਸਾਖੀ 'ਦਾਦੂ ਦਵਾਰ ਕੈ ਪ੍ਰਚੈ ਥੀ ਬੰਦੇ ਕੀ ਸਾਖ ਕੋ ਦੂਜੇ ਪ੍ਰਸੰਗ' ਵਿੱਚ ਲਿਖਦਾ ਹੈ :

4. *ਅਸਰਾਰਿ ਸੁਮਦੀ* (ਅਨੁ. ਡਾ. ਗੁਰਬਖਸ਼ ਸਿੰਘ), ਪੰਜਾਬੀ ਯੂਨੀਵਰਸਿਟੀ, ਪਟਿਆਲਾ।
5. ਡਾ. ਸੁਖਦਿਆਲ ਸਿੰਘ, *ਖਾਲਸਾ ਰਾਜ ਦਾ ਬਾਨੀ ਬੰਦਾ ਸਿੰਘ ਬਹਾਦਰ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2003, ਪੰਨਾ 2.
6. ਸਰੂਪ ਦਾਸ ਭੱਲਾ, *ਮਹਿਮਾ ਪ੍ਰਕਾਸ਼* (ਕਵਿਤਾ), ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ਦੂਜੀ ਵਾਰ, 2003.

ਨਰਾਇਣ ਦਾਸ ਥੋ ਤਿਸਕੋ ਨਾਮ
ਪੰਥ ਬਰਾਗਨ ਮੈਂ ਉਸ ਧਾਮ।
ਏਕ ਪਲੰਘ ਉਨ ਖੂਬ ਬਨਾਯੋ
ਉਸਕੈ ਊਪਰ ਹਮੈ ਬਹਾਯੋ।
ਹਮ ਜਨਾਯੋ ਇਸ ਆਦਰ ਕਰਯੋ।
ਹੁਤੋ ਦੁਸ਼ਟ ਵਹਿ ਮਸਕਰੀ ਭਰਿਉ।[7]

ਭਾਵ ਰਤਨ ਸਿੰਘ ਭੰਗੂ ਨੇ ਬੰਦਾ ਸਿੰਘ ਬਹਾਦਰ ਦਾ ਮੁੱਢਲਾ ਨਾਂ ਨਰਾਇਣ ਦਾਸ ਲਿਖਿਆ ਹੈ। ਭਾਵੇਂ ਕਿ ਬੰਦਾ ਸਿੰਘ ਬਹਾਦਰ ਦੇ ਜੀਵਨ ਸੰਘਰਸ਼ ਤੇ ਸ਼ਹੀਦੀ ਸੰਬੰਧੀ ਰਤਨ ਸਿੰਘ ਭੰਗੂ ਨੇ ਵਧੇਰੇ ਵਿਸਥਾਰ ਸਹਿਤ ਲਿਖਿਆ ਹੈ ਪਰੰਤੂ ਮੁੱਢਲੇ ਜੀਵਨ ਦਾ ਵਰਣਨ ਕਰਨ ਦੀ ਥਾਂ ਉਸਨੇ ਗੁਰੂ ਗੋਬਿੰਦ ਸਿੰਘ ਤੇ ਬੰਦਾ ਸਿੰਘ ਬਹਾਦਰ ਦੇ ਮਿਲਾਪ ਹੋਣ ਤੋਂ ਹੀ ਗੱਲ ਸ਼ੁਰੂ ਕੀਤੀ ਹੈ।

ਭਾਈ ਸੰਤੋਖ ਸਿੰਘ ਨੇ *ਸ੍ਰੀ ਗੁਰੂ ਪੰਥ ਪ੍ਰਕਾਸ਼* ਵਿੱਚ ਜਿਲਦ ਚੌਦ੍ਹਵੀਂ ਵਿੱਚ ਬੰਦਾ ਸਿੰਘ ਬਹਾਦਰ ਸੰਬੰਧੀ ਤਕਰੀਬਨ 100 ਪੰਨਿਆਂ ਵਿੱਚ ਵਿਸਥਾਰ ਸਹਿਤ ਵੇਰਵੇ ਦਿੱਤੇ ਹਨ, ਬੰਦਾ ਸਿੰਘ ਬਹਾਦਰ ਸੰਬੰਧੀ ਉਸ ਦੇ ਵਰਣਨ ਵਧੇਰੇ ਕਾਲਪਨਿਕ ਹਨ। ਭਾਵੇਂ ਬੰਦਾ ਸਿੰਘ ਬਹਾਦਰ ਦੇ ਗੁਰੂ ਗੋਬਿੰਦ ਸਿੰਘ ਨਾਲ ਮਿਲਾਪ ਹੋਣ, ਗੁਰੂ ਦੁਆਰਾ ਬੰਦੇ ਨੂੰ ਬਖਸ਼ਿਸ਼ ਦੇਣ, ਬੰਦੇ ਦੇ ਸੰਘਰਸ਼ ਆਦਿਕ ਬਾਰੇ ਵਰਣਨ ਇਸੇ ਗ੍ਰੰਥ ਵਿੱਚ ਮਿਲਦੇ ਹਨ, ਪਰ ਬੰਦਾ ਸਿੰਘ ਬਹਾਦਰ ਦੇ ਆਰੰਭਿਕ ਜੀਵਨ ਬਾਰੇ ਇਸ ਪੁਸਤਕ ਵਿੱਚ ਵੀ ਕੁਝ ਨਹੀਂ ਮਿਲਦਾ।

ਗਿਆਨੀ ਗਿਆਨ ਸਿੰਘ ਰਚਿਤ *ਪੰਥ ਪ੍ਰਕਾਸ਼*, ਜੋ ਭਾਸ਼ਾ ਵਿਭਾਗ, ਪਟਿਆਲਾ ਰਾਹੀਂ ਪ੍ਰਕਾਸ਼ਿਤ ਕੀਤਾ ਗਿਆ ਸੀ, ਵਿੱਚ ਵੀ ਬੰਦਾ ਸਿੰਘ ਬਹਾਦਰ ਦੇ ਜਨਮ ਸੰਬੰਧੀ ਵਰਣਨ ਨਹੀਂ ਮਿਲਦੇ। ਗਿਆਨੀ ਗਿਆਨ ਸਿੰਘ ਨੇ ਵੀ ਭੰਗੂ ਦੀ ਨਕਲ ਕਰਦਿਆਂ ਬੰਦਾ ਸਿੰਘ ਬਹਾਦਰ ਦਾ ਮੁੱਢਲਾ ਨਾਂ ਨਰਾਇਣ ਦਾਸ ਦਰਸਾਇਆ ਹੈ। ਗੁਰੂ ਗੋਬਿੰਦ ਸਿੰਘ ਨਾਲ ਮੁਲਾਕਾਤ ਸਮੇਂ ਬੰਦਾ ਸਿੰਘ ਬਹਾਦਰ ਨਾਲ ਹੋਏ ਸਵਾਲ-ਜੁਆਬ ਸੰਬੰਧੀ ਗਿਆਨੀ ਗਿਆਨ ਸਿੰਘ ਲਿਖਦਾ ਹੈ :

ਯਹਿ ਸੁਨ ਦਾਸ ਨਰਾਇਣੈ ਮਨ ਮੁਦ ਦਿੜਤਾ ਠਾਨ।
ਕਹਯੋ ਬੰਦਗੀ ਬਖਸੀਏ ਮੁਇ ਨਿਜ ਬੰਦਾ ਜਾਨ।[8]

ਪਰ ਗਿਆਨੀ ਗਿਆਨ ਸਿੰਘ ਰਚਿਤ *ਤਵਾਰੀਖ ਗੁਰੂ ਖਾਲਸਾ*, ਅਰਥਾਤ *ਸਮਸ਼ੇਰ ਖਾਲਸਾ*, ਭਾਗ-2[9] ਵਿੱਚ ਬੰਦਾ ਸਿੰਘ ਬਹਾਦਰ ਦੇ ਬਚਪਨ ਤੇ ਮੁੱਢਲੇ ਜੀਵਨ ਸੰਬੰਧੀ ਵਰਣਨ ਵਧੇਰੇ ਵਿਸਥਾਰ ਪੂਰਵਕ ਹਨ। ਗਿਆਨੀ ਗਿਆਨ ਸਿੰਘ ਅਨੁਸਾਰ ਬੰਦਾ ਸਿੰਘ ਬਹਾਦਰ ਦਾ ਜਨਮ ਕੱਤਕ ਸੁਦੀ 13, 1727 ਬਿਕਰਮੀ (ਅਕਤੂਬਰ 1670 ਈ.) ਨੂੰ ਰਾਮਦੇਵ ਖੱਤਰੀ ਦੇ ਘਰ ਹੋਇਆ। ਬਚਪਨ ਵਿੱਚ ਬੰਦਾ ਸਿੰਘ ਬਹਾਦਰ ਵੱਲੋਂ ਹਿਰਨੀ ਦਾ ਸ਼ਿਕਾਰ ਕਰਨ, ਗ਼ੈਰਤ ਮੰਨਦਿਆਂ ਸਾਧੂ ਸੁਭਾਅ ਵਾਲਾ ਮਨੁੱਖ ਬਣ ਜਾਣ ਦੀਆਂ ਘਟਨਾਵਾਂ ਨੂੰ ਬਾਖੂਬੀ ਚਿਤਰਿਤ ਕੀਤਾ ਗਿਆ ਹੈ। ਲੇਖਕ ਬੰਦਾ ਸਿੰਘ ਬਹਾਦਰ ਦੇ ਜਨਮ ਦੀ ਕਥਾ ਨੂੰ ਇੱਕ ਪੋਥੀ ਅਨੁਸਾਰ ਹੋਣ ਵਾਲੀ ਦਰਸਾਉਂਦਾ ਹੈ,[10] ਪਰ ਉਸ ਪੋਥੀ ਬਾਰੇ ਆਧੁਨਿਕ ਸਿੱਖ ਇਤਿਹਾਸਕਾਰਾਂ ਵਿੱਚੋਂ ਬੰਦਾ ਸਿੰਘ ਬਹਾਦਰ ਸੰਬੰਧੀ ਵਰਣਨ ਕਰਮ ਸਿੰਘ ਹਿਸਟੋਰੀਅਨ ਦੇ ਹਨ। ਕਰਮ ਸਿੰਘ ਹਿਸਟੋਰੀਅਨ ਨੇ ਜਾਣਕਾਰੀ ਦਿੰਦਿਆਂ ਦਾਅਵਾ ਕੀਤਾ ਹੈ ਕਿ ਬੰਦਾ ਸਿੰਘ ਬਹਾਦਰ ਦਾ ਜਨਮ

7. ਡਾ. ਬਲਵੰਤ ਸਿੰਘ ਢਿੱਲੋਂ (ਅਨੁ.), *ਪ੍ਰਾਚੀਨ ਪੰਥ ਪ੍ਰਕਾਸ਼*, ਸਿੰਘ ਬ੍ਰਦਰਜ, ਅੰਮ੍ਰਿਤਸਰ, ਪੰਨਾ 72.
8. ਗਿਆਨੀ ਗਿਆਨ ਸਿੰਘ, *ਪੰਥ ਪ੍ਰਕਾਸ਼*, ਭਾਸ਼ਾ ਵਿਭਾਗ, ਪਟਿਆਲਾ, 1987, ਪੰਨਾ 340.
9. ਗਿਆਨੀ ਗਿਆਨ ਸਿੰਘ, *ਤਵਾਰੀਖ ਗੁਰੂ ਖਾਲਸਾ*, ਭਾਗ-2, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ਤੀਜੀ ਵਾਰ 1999.
10. *ਉਹੀ*, ਪੰਨਾ 1.

ਰਜ਼ੌਰੀ ਵਿਖੇ ਪਿਤਾ ਰਾਮਦੇਵ ਦੇ ਘਰ ਹੋਇਆ, ਜੋ ਕਿ ਇੱਕ ਭਾਰਦਵਾਜ ਰਾਜਪੂਤ ਸੀ।[11] ਲੇਖਕ ਨੇ ਬੰਦਾ ਸਿੰਘ ਬਹਾਦਰ ਦੇ ਜਨਮ ਦੀ ਕੋਈ ਨਿਸ਼ਚਿਤ ਮਿਤੀ ਨਹੀਂ ਦੱਸੀ, ਸਗੋਂ ਇੰਨਾ ਕਹਿ ਕੇ ਹੀ ਸਾਰ ਦਿੱਤਾ ਹੈ ਕਿ ਬੰਦਾ ਸਿੰਘ ਬਹਾਦਰ ਕਦੋਂ ਪੈਦਾ ਹੋਇਆ, ਇਸ ਬਾਰੇ ਕੁਝ ਵੀ ਪਤਾ ਨਹੀਂ ਚਲਦਾ। ਲੇਖਕ ਨੇ ਬੰਦਾ ਸਿੰਘ ਦੇ ਬੈਰਾਗੀ ਹੋਣ ਦੀ ਗੱਲ ਨੂੰ ਸਵੀਕਾਰਿਆ ਹੈ। ਬੰਦਾ ਸਿੰਘ ਹੱਥੋਂ ਹਿਰਨੀ ਦਾ ਸ਼ਿਕਾਰ ਹੋ ਜਾਣ, ਬੰਦਾ ਸਿੰਘ ਦੇ ਘਰ-ਬਾਰ ਛੱਡ ਕੇ ਸਾਧੂ ਬਣ ਜਾਣ, ਰਿੱਧੀਆਂ ਸਿੱਧੀਆਂ ਹਾਸਲ ਕਰਨ ਤੱਕ ਦੇ ਵਰਣਨ 'ਬੰਦੇ ਦਾ ਪਹਿਲਾ ਹਾਲ' ਸਿਰਲੇਖ ਹੇਠ ਦਿੱਤੇ ਹਨ। ਇਸ ਤੋਂ ਬਾਅਦ ਬੰਦਾ ਸਿੰਘ ਦੇ ਗੁਰੂ ਗੋਬਿੰਦ ਸਿੰਘ ਜੀ ਨਾਲ ਮਿਲਾਪ ਹੋ ਜਾਣ ਤੇ ਬਾਕੀ ਜੀਵਨ ਸੰਗਰਾਮ ਦੇ ਵਰਣਨ ਹਨ। ਡਾ. ਗੰਡਾ ਸਿੰਘ ਨੇ ਵੀ ਬੰਦਾ ਸਿੰਘ ਬਹਾਦਰ ਸੰਬੰਧੀ ਸਮਕਾਲੀ ਸੋਮਿਆਂ ਦੀ ਪੜਚੋਲ ਕਰਨ ਉਪਰੰਤ ਵੇਰਵੇ ਦੇਣ ਦਾ ਦਾਅਵਾ ਕੀਤਾ ਹੈ। ਡਾ. ਗੰਡਾ ਸਿੰਘ ਅਨੁਸਾਰ ਬੰਦਾ ਸਿੰਘ ਬਹਾਦਰ ਦਾ ਜਨਮ ਕੱਤਕ ਸੁਦੀ 13 ਸੰਮਤ 1727, ਬਿਕਰਮੀ, ਐਤਵਾਰ 16 ਅਕਤੂਬਰ 1670 ਈ. ਨੂੰ ਪੁਣਛ ਜ਼ਿਲ੍ਹੇ ਦੇ ਰਜ਼ੌਰੀ ਵਿੱਚ ਹੋਇਆ ਅਤੇ ਉਸ ਦਾ ਪਿਤਾ ਭਾਰਦਵਾਜ ਗੋਤ ਦਾ ਰਾਜਪੂਤ ਸੀ। ਡਾ. ਗੰਡਾ ਸਿੰਘ ਅਨੁਸਾਰ ਪੁਣਛ ਦਾ ਇਲਾਕਾ ਪਛੜਿਆ ਹੋਇਆ ਇਲਾਕਾ ਸੀ, ਜਿਸ ਕਾਰਨ ਲਛਮਣ ਦਾਸ ਨੂੰ ਵਿੱਦਿਆ ਪ੍ਰਾਪਤੀ ਦਾ ਮੌਕਾ ਨਹੀਂ ਮਿਲ ਸਕਿਆ। ਬਚਪਨ ਵਿੱਚ ਹਿਰਨੀ ਨੂੰ ਮਾਰਨ ਦੀ ਘਟਨਾ ਕਰਕੇ ਬੰਦਾ ਸਿੰਘ ਵੈਰਾਗੀ ਬਣ ਜਾਣ, ਔਘੜ ਨਾਥ ਤੋਂ ਰਿਧੀਆਂ-ਸਿਧੀਆਂ ਪ੍ਰਾਪਤ ਕਰਨ ਆਦਿ ਘਟਨਾਵਾਂ ਨੂੰ ਦਰਜ ਕੀਤਾ ਗਿਆ ਹੈ। ਡਾ. ਗੰਡਾ ਸਿੰਘ ਨੇ ਹੀ ਅਹਿਮਦ ਸ਼ਾਹ ਬਟਾਲੀਏ ਦੁਆਰਾ ਬੰਦਾ ਸਿੰਘ ਬਹਾਦਰ ਤੇ ਗੁਰੂ ਗੋਬਿੰਦ ਸਿੰਘ ਵਿਚਾਲੇ ਹੋਈ ਵਾਰਤਾਲਾਪ ਨੂੰ ਮਹੱਤਵ ਦਿੱਤਾ ਹੈ ਤੇ ਗੁਰੂ ਜੀ ਤੋਂ ਅੰਮ੍ਰਿਤ ਛਕਣ ਤੇ ਸਿੰਘ ਸਜਣ ਬਾਰੇ ਲਿਖਿਆ ਹੈ।[12] ਡਾ. ਗੰਡਾ ਸਿੰਘ ਨੇ 150 ਤੋਂ ਵੱਧ ਪੰਨਿਆਂ ਤੇ ਬੰਦਾ ਸਿੰਘ ਬਹਾਦਰ ਦੇ ਬਾਕੀ ਜੀਵਨ ਸੰਘਰਸ਼ ਬਾਬਤ ਲਿਖਿਆ ਹੈ।

ਸੋਹਣ ਸਿੰਘ ਸੀਤਲ ਕ੍ਰਿਤ *ਬੰਦਾ ਸਿੰਘ ਸ਼ਹੀਦ* ਅਨੁਸਾਰ ਬੰਦਾ ਸਿੰਘ ਬਹਾਦਰ ਦਾ ਜਨਮ ਕਸ਼ਮੀਰ ਦੇ ਇਲਾਕੇ ਪੁਣਛ ਵਿੱਚ ਇੱਕ ਛੋਟੇ ਜਿਹੇ ਸ਼ਹਿਰ ਰਜ਼ੌਰੀ ਵਿਖੇ ਹੋਇਆ। ਉਸ ਦਾ ਪਿਤਾ ਰਾਂਮਦੇਵ ਇੱਕ ਭਾਰਦਵਾਜ ਰਾਜਪੂਤ ਸੀ। ਬੰਦਾ ਸਿੰਘ ਬਹਾਦਰ ਨੇ ਕੱਤਕ ਸੁਦੀ 13, ਸੰਮਤ 1727 ਬਿਕਰਮੀ (27 ਅਕਤੂਬਰ 1670 ਈ.) ਨੂੰ ਜਨਮ ਲਿਆ ਅਤੇ ਉਸ ਦਾ ਬਚਪਨ ਦਾ ਨਾਂ ਲਛਮਣ ਦੇਵ ਸੀ।[13] ਇਸ ਪੁਸਤਕ ਦੀ ਖਾਸ ਵਿਸ਼ੇਸ਼ਤਾ ਇਹ ਹੈ ਕਿ ਲੇਖਕ ਨੇ ਬੰਦਾ ਸਿੰਘ ਬਹਾਦਰ ਦੇ ਜਨਮ ਸੰਬੰਧੀ ਜਾਣਕਾਰੀ ਦੇਣ ਦੇ ਨਾਲ-ਨਾਲ ਬੰਦਾ ਸਿੰਘ ਰਾਹੀਂ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤ ਛਕਣ ਬਾਬਤ ਪ੍ਰਮਾਣ ਵੀ ਦਿੱਤੇ ਹਨ। ਇਸ ਸੰਬੰਧੀ ਵੀ ਅਨੇਕਾਂ ਕਿਤਾਬਾਂ ਨੂੰ ਪ੍ਰਮਾਣ ਦੇ ਤੌਰ ਤੇ ਪੇਸ਼ ਕੀਤਾ ਹੈ।[14]

ਮੌਜੂਦਾ ਦੌਰ ਦੇ ਇਤਿਹਾਸਕਾਰਾਂ ਵਿੱਚ ਬੰਦਾ ਸਿੰਘ ਬਹਾਦਰ ਦੇ ਜੀਵਨ ਸੰਘਰਸ਼ ਬਾਬਤ ਆਲੋਚਨਾਤਮਕ ਪੱਖ ਤੋਂ ਡਾ. ਸੁਖਦਿਆਲ ਸਿੰਘ[15] ਨੇ ਲਿਖਿਆ ਹੈ। ਵਿਦਵਾਨ ਲੇਖਕ ਨੇ ਬੰਦਾ ਸਿੰਘ ਬਹਾਦਰ ਨੂੰ ਖਾਲਸਾ ਰਾਜ ਦਾ ਬਾਨੀ ਗਰਦਾਨਿਆ ਹੈ। ਬੰਦਾ ਸਿੰਘ ਬਹਾਦਰ ਸੰਬੰਧੀ ਲਿਖਤਾਂ ਦੇ ਭਰਮ-ਭੁਲੇਖਿਆਂ ਸੰਬੰਧੀ ਤੇ ਇਤਿਹਾਸਕ ਪੱਖੋਂ ਉਨ੍ਹਾਂ ਦੀਆਂ ਊਣਤਾਈਆਂ ਸੰਬੰਧੀ ਲੇਖਕਾਂ ਤੇ ਪਾਠਕਾਂ ਨੂੰ ਸੁਚੇਤ ਕੀਤਾ ਹੈ। ਬੰਦਾ ਸਿੰਘ ਬਹਾਦਰ ਦੇ ਜੀਵਨ-ਚਿਤਰਨ ਨੂੰ ਸਹੀ ਰੂਪ ਵਿੱਚ ਪੇਸ਼ ਨਾ ਕੀਤੇ ਜਾ

---

11. ਕਰਮ ਸਿੰਘ ਹਿਸਟੋਰੀਅਨ, *ਜੀਵਨ ਬਿਰਤਾਂਤ ਬਾਬਾ ਬੰਦਾ ਸਿੰਘ ਬਹਾਦਰ*, ਚੀਫ ਖਾਲਸਾ ਦੀਵਾਨ, ਅੰਮ੍ਰਿਤਸਰ, 1907.
12. ਡਾ. ਗੰਡਾ ਸਿੰਘ, *ਬੰਦਾ ਸਿੰਘ ਬਹਾਦਰ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, 1964, ਪੰਨਾ 11.
13. ਗਿ. ਸੋਹਣ ਸਿੰਘ ਸੀਤਲ, *ਬੰਦਾ ਸਿੰਘ ਸ਼ਹੀਦ*, ਲਾਹੌਰ ਬੁੱਕ ਸ਼ਾਪ, ਲੁਧਿਆਣਾ, ਦਸੰਬਰ 1946.
14. ਉਹੀ।
15. ਡਾ. ਸੁਖਦਿਆਲ ਸਿੰਘ, *ਖਾਲਸਾ ਰਾਜ ਦਾ ਬਾਨੀ ਬੰਦਾ ਸਿੰਘ ਬਹਾਦਰ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2003.

ਸਕਣ ਦਾ ਜ਼ਿੰਮੇਵਾਰ ਲੇਖਕ ਨੇ ਮੂਲ ਰੂਪ ਵਿੱਚ ਇਨ੍ਹਾਂ ਗੁਰਮੁਖੀ ਲਿਖਤਾਂ ਨੂੰ ਹੀ ਗਰਦਾਨਿਆ ਹੈ। ਮੁਸਲਿਮ ਲਿਖਾਰੀਆਂ ਦੇ ਪੱਖਪਾਤੀ ਹੋਣ ਦੀ ਗੱਲ ਨੂੰ ਵੀ ਨਸਰ ਕੀਤਾ ਗਿਆ ਹੈ। ਲੇਖਕ ਨੇ ਬੰਦਾ ਸਿੰਘ ਬਹਾਦਰ ਦੇ ਜੀਵਨ ਸੰਬੰਧੀ ਪ੍ਰਾਪਤ ਸਮਕਾਲੀ ਲਿਖਤਾਂ ਨੂੰ ਵੀ ਇਤਿਹਾਸਕ ਪੱਖੋਂ ਮਹੱਤਵਪੂਰਨ ਮੰਨਿਆ ਹੈ। ਲੇਖਕ ਨੇ ਉਰਦੂ ਤੇ ਅੰਗਰੇਜ਼ੀ ਲਿਖਤਾਂ ਦੇ ਵੇਰਵੇ ਪੇਸ਼ ਕਰਕੇ ਇਨ੍ਹਾਂ ਲਿਖਤਾਂ ਦੇ ਚੰਗੇ-ਮਾੜੇ ਪੱਖਾਂ ਤੋਂ ਵੀ ਇਤਿਹਾਸ ਦੇ ਵਿਦਿਆਰਥੀਆਂ ਨੂੰ ਸੁਚੇਤ ਕੀਤਾ ਹੈ।

ਉਕਤ ਤੋਂ ਇਲਾਵਾ ਗੁਰਮੁਖੀ ਵਿੱਚ ਲਿਖਣ ਵਾਲੇ ਕੁਝ ਹੋਰ ਲੇਖਕਾਂ ਦਾ ਜ਼ਿਕਰ ਕਰਨਾ ਵੀ ਜ਼ਰੂਰੀ ਹੋਵੇਗਾ। ਇਸ ਸ਼੍ਰੇਣੀ ਵਿੱਚ ਦਰਜਨਾਂ ਮੌਜੂਦਾ ਲੇਖਕਾਂ ਨੂੰ ਸ਼ਾਮਿਲ ਕੀਤਾ ਜਾ ਸਕਦਾ ਹੈ। ਇਨ੍ਹਾਂ ਲਿਖਤਾਂ ਵਿੱਚ ਇੱਕ ਲਿਖਤ ਬਾਬਾ ਬਲਵੰਤ ਸਿੰਘ ਬਹੋੜੂ '*ਬਾਬਾ ਬੰਦਾ ਸਿੰਘ ਬਹਾਦਰ ਦਾ ਬ੍ਰਿਤਾਂਤ ਤੇ ਦੁਖਾਂਤ*' ਹੈ।[16] ਇਸ ਪੁਸਤਕ ਦਾ ਇੱਕ ਪੂਰਾ ਅਧਿਆਇ ਬੰਦਾ ਸਿੰਘ ਬਹਾਦਰ ਦੇ ਮੁੱਢਲੇ ਜੀਵਨ ਤੇ ਖ਼ਾਲਸਾ ਰਾਜ ਦੀ ਸਥਾਪਨਾ ਨਾਲ ਸੰਬੰਧਿਤ ਹੈ। ਲੇਖਕ ਨੇ ਵੱਖ-ਵੱਖ ਪੁਸਤਕਾਂ ਨੂੰ ਪੜ੍ਹ ਕੇ, ਤੇ ਮੌਕੇ 'ਤੇ ਜਾ ਕੇ ਛਾਣ-ਬੀਣ ਕਰਕੇ ਜਾਣਕਾਰੀ ਦੇਣ ਦਾ ਦਾਅਵਾ ਵੀ ਕੀਤਾ ਹੈ।[17] ਬੰਦਾ ਸਿੰਘ ਬਹਾਦਰ ਦੇ ਮੁੱਢਲੇ ਜੀਵਨ ਪ੍ਰਤੀ ਲੇਖਕ ਦੇ ਵਿਚਾਰ ਬਾਕੀ ਗੁਰਮੁਖੀ ਲੇਖਕਾਂ ਵਾਲੇ ਹੀ ਹਨ। ਇੱਕ ਵੱਖਰੇ ਅਧਿਆਇ ਵਿੱਚ ਲੇਖਕ ਨੇ ਬੰਦਾ ਸਿੰਘ ਬਹਾਦਰ ਦੀਆਂ ਕਾਰਵਾਈਆਂ ਨੂੰ ਆਧੁਨਿਕ ਸਮੇਂ ਦੀਆਂ ਘਟਨਾਵਾਂ ਨਾਲ ਤੁਲਨਾ ਕੇ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੇ ਦੁਖਾਂਤ ਨੂੰ ਇੱਕ ਸਮਾਨ ਮੰਨਿਆ ਹੈ।

ਇੱਕ ਲੇਖਕ ਡਾ. ਹਰਜਿੰਦਰ ਸਿੰਘ ਦਿਲਗੀਰ ਹੈ, ਜੋ ਜਨਵਰੀ 2007 ਵਿੱਚ ਸਿੱਖ ਯੂਨੀਵਰਸਿਟੀ ਪ੍ਰੈਸ ਬੈਲਜੀਅਮ ਤੋਂ ਛਪਵਾ ਕੇ ਸਿੰਘ ਬ੍ਰਦਰਜ ਅੰਮ੍ਰਿਤਸਰ ਰਾਹੀਂ ਵੰਡੀ ਗਈ ਹੈ।[18] ਲੇਖਕ ਨੇ ਇਸ ਕਿਤਾਬ ਨੂੰ ਲਿਖਣ ਦਾ ਮੰਤਵ ਗੁਰਮੁਖੀ ਲਿਖਤਾਂ ਤੇ ਲੇਖਕਾਂ ਦੀਆਂ ਘਾਟਾਂ ਕਰਕੇ ਪੈਦਾ ਹੋਏ ਝਮੇਲਿਆਂ ਨੂੰ ਦੂਰ ਕਰਨਾ ਦੱਸਿਆ ਹੈ। ਮੌਜੂਦਾ ਲੇਖਕਾਂ ਨੂੰ ਉਸਨੇ ਪੰਥਕ ਮੁਖੌਟਾ ਪਾ ਕੇ ਤਵਾਰੀਖਾਂ ਨੂੰ ਵਿਗਾੜਨ ਵਾਲੇ ਦੱਸਿਆ ਹੈ।

ਭਾਸ਼ਾ ਵਿਭਾਗ ਪੰਜਾਬ, ਪਟਿਆਲਾ ਰਾਹੀਂ ਜੋ *ਬੰਦਾ ਸਿੰਘ ਬਹਾਦਰ* ਵਿਸ਼ੇਸ਼ ਅੰਕ ਪ੍ਰਕਾਸ਼ਿਤ ਕੀਤਾ ਗਿਆ, ਇਸ ਬਾਰੇ ਵਰਣਨ ਕਰਨਾ ਜ਼ਰੂਰੀ ਹੋਵੇਗਾ। ਇਸ ਮੈਗਜ਼ੀਨ ਰਾਹੀਂ ਪੇਸ਼ ਕੀਤੇ 58 ਲੇਖਾਂ ਵਿੱਚੋਂ ਕੋਈ ਇੱਕ ਵੀ ਕਿਸੇ ਇਤਿਹਾਸਕਾਰ ਦੀ ਲਿਖਤ ਨਹੀਂ ਹੈ ਬਲਕਿ ਆਮ ਲੋਕਾਂ, ਲੇਖਕਾਂ ਦੀਆਂ ਰਚਨਾਵਾਂ ਦਾ ਸੰਗ੍ਰਹਿ ਹੈ। ਅਜਿਹੇ ਤਰੀਕੇ ਨਾਲ ਲਿਖਦਿਆਂ ਭਾਸ਼ਾ ਵਿਭਾਗ ਅਤੇ ਹੋਰ ਲਿਖਤਾਂ ਦੇ ਲੇਖਕ ਪਤਾ ਨਹੀਂ ਕਿਸ ਆਸ਼ੇ ਦੀ ਪੂਰਤੀ ਕਰਨਾ ਚਾਹੁੰਦੇ ਹਨ, ਇਹ ਵਧੇਰੇ ਸੋਚਣ ਦਾ ਵਿਸ਼ਾ ਹੈ।

ਬੰਦਾ ਸਿੰਘ ਬਹਾਦਰ ਦੇ ਜੀਵਨ ਸੰਘਰਸ਼ ਬਾਬਤ ਹਿੰਦੀ ਤੇ ਉਰਦੂ ਲਿਖਤਾਂ ਵਿੱਚ ਵੀ ਵੇਰਵੇ ਮਿਲਦੇ ਹਨ। ਉਰਦੂ ਦੀਆਂ ਲਿਖਤਾਂ ਵਿੱਚ *ਤਾਰੀਖ-ਏ-ਪੰਜਾਬ* ਕ੍ਰਿਤ ਅਹਿਮਦ ਸ਼ਾਹ ਬਟਾਲਵੀ, *ਗੁਲਸ਼ਨ-ਏ ਪੰਜਾਬ* ਕ੍ਰਿਤ ਦੇਵੀ ਪ੍ਰਸਾਦ ਅਤੇ ਘਨ੍ਹੱਈਆ ਲਾਲ ਰਚਿਤ *ਤਾਰੀਖੇ-ਪੰਜਾਬ* ਸ਼ਾਮਿਲ ਹਨ। ਇਨ੍ਹਾਂ ਪੁਸਤਕਾਂ ਨੂੰ ਵੀ ਸਮਕਾਲੀ ਵੇਰਵਿਆਂ ਤੇ ਆਧਾਰਿਤ ਨਹੀਂ ਮੰਨਿਆ ਜਾ ਸਕਦਾ। ਹਿੰਦੀ ਦੀ ਲਿਖਤ *ਬੀਰ ਬੈਰਾਗੀ* ਕ੍ਰਿਤ ਭਾਈ ਪਰਮਾਨੰਦ ਅਜਿਹੀ ਰਚਨਾ ਹੈ, ਜਿਸਨੇ ਅਨੇਕਾਂ ਭੁਲੇਖਿਆਂ ਨੂੰ ਜਨਮ ਦਿੱਤਾ। ਲੇਖਕ ਨੇ ਸਮਕਾਲੀ ਸੋਮਿਆਂ ਅਤੇ ਲਿਖਤਾਂ ਦੀ ਹੋਂਦ ਵਿੱਚ ਵੀ ਬਿਨਾਂ ਕਿਸੇ ਪ੍ਰਵਾਹ ਕੀਤਿਆਂ, ਬੰਦਾ ਸਿੰਘ ਬਹਾਦਰ ਨੂੰ ਬੀਰ-ਬੈਰਾਗੀ ਐਲਾਨ ਦਿੱਤਾ। ਬਿਲਕੁਲ ਛੋਟੀ ਜਿਹੀ ਤੇ ਸਰਲ ਸ਼ਬਦਾਵਲੀ ਵਿੱਚ ਲਿਖੀ ਇਸ ਪੁਸਤਕ ਦਾ ਸਿਰਲੇਖ *ਬੀਰ-ਬੈਰਾਗੀ* ਪਤਾ ਨਹੀਂ ਲੇਖਕ ਦੀ ਕਿਸ ਮਾਨਸਿਕਤਾ ਦੀ ਨਿਸ਼ਾਨੀ ਹੈ।[19]

---

16. ਬਲਵੰਤ ਸਿੰਘ ਬਹੋੜੂ, *ਬਾਬਾ ਬੰਦਾ ਸਿੰਘ ਬਹਾਦਰ ਦਾ ਬ੍ਰਿਤਾਂਤ ਤੇ ਦੁਖਾਂਤ*, ਪੰਥ ਖਾਲਸਾ ਪ੍ਰਕਾਸ਼ਨ, ਸ੍ਰੀ ਅੰਮ੍ਰਿਤਸਰ, 2006.
17. ਬਲਵੰਤ ਸਿੰਘ ਬਹੋੜੂ, *ਉਹੀ*, ਪੰਨਾ 11.
18. ਡਾ. ਹਰਜਿੰਦਰ ਸਿੰਘ ਦਿਲਗੀਰ, *ਮਹਾਨ ਸਿੱਖ ਜਰਨੈਲ ਬੰਦਾ ਸਿੰਘ ਬਹਾਦਰ*, ਸਿੱਖ ਯੂਨੀਵਰਸਿਟੀ ਪ੍ਰੈਸ, ਬਰਸਿੰਘਮ, ਬੈਲਜੀਅਮ, ਜਨਵਰੀ 2007.
19. ਭਾਈ ਪਰਮਾਨੰਦ, *ਬੀਰ ਬੈਰਾਗੀ*

ਅੰਗਰੇਜ਼ੀ ਦੀਆਂ ਲਿਖਤਾਂ ਵਿੱਚੋਂ ਸਮਕਾਲੀ ਲਿਖਤਾਂ ਦੀ ਸ਼੍ਰੇਣੀ ਵਿੱਚ ਸਭ ਤੋਂ ਪਹਿਲੀ ਲਿਖਤ ਜਾਹਨ ਸ਼ਰਮਨ ਅਤੇ ਐਡਵਰਡ ਸਟੀਫਨਸਨ ਦਾ 10 ਮਾਰਚ, 1716 ਦਾ ਮਹੱਤਵਪੂਰਨ ਪੱਤਰ ਹੈ ਜੋ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਦਾ ਅੱਖੀਂ ਡਿੱਠਾ ਹਾਲ ਪੇਸ਼ ਕਰਦਾ ਹੈ, ਪਰ ਬੰਦਾ ਸਿੰਘ ਬਹਾਦਰ ਦੇ ਬਾਕੀ ਜੀਵਨ ਬਾਬਤ ਕੁਝ ਨਹੀਂ ਬਿਆਨਦਾ। ਇਸ ਤੋਂ ਇਲਾਵਾ ਜੇਮਜ ਬਰਾਊਨ ਦੀ ਲਿਖਤ *ਹਿਸਟਰੀ ਆਫ਼ ਦਾ ਓਰਿਜਨ ਐਂਡ ਪ੍ਰੋਗਰੈਸ ਆਫ਼ ਦਾ ਸਿੱਖਜ਼*, ਮੈਲਕਮ ਦੀ ਲਿਖਤ *ਸਕੈਚ ਆਫ ਦਾ ਸਿੱਖਜ਼*, ਮੈਕਗਰੇਗਰ ਦੀ ਰਚਨਾ *ਹਿਸਟਰੀ ਆਫ਼ ਦਾ ਸਿੱਖਜ਼*, ਕਨਿੰਘਮ ਦੀ ਰਚਨਾ *ਹਿਸਟਰੀ ਆਫ਼ ਦਾ ਸਿੱਖਜ਼* ਆਦਿਕ ਮਿਲੀਆਂ ਹਨ। ਜੇਮਜ ਬ੍ਰਾਊਨ ਨੇ ਬੰਦਾ ਸਿੰਘ ਬਹਾਦਰ ਦਾ ਨਿਵਾਸ ਸਥਾਨ ਪੰਡੋਰੀ ਲਿਖਿਆ ਹੈ, ਜੋ ਕਿਸੇ ਹੋਰ ਲਿਖਤ ਵਿੱਚ ਨਹੀਂ ਮਿਲਦਾ। ਇਨ੍ਹਾਂ ਲਿਖਤਾਂ ਦੀ ਇਤਿਹਾਸਕ ਪੱਖੋਂ ਇਸ ਕਾਲ ਦੀਆਂ ਘਟਨਾਵਾਂ ਬਾਬਤ ਜਾਣਕਾਰੀ ਹਾਸਿਲ ਕਰਨ ਲਈ ਵਧੇਰੇ ਵਰਤੋਂ ਨਹੀਂ ਕੀਤੀ ਜਾ ਸਕਦੀ, ਕਿਉਂਕਿ ਇਹ ਲਿਖਤਾਂ ਸਿਰਫ਼ ਤਿੰਨ ਪੱਖਾਂ — ਬੰਦਾ ਸਿੰਘ ਬਹਾਦਰ ਦੇ ਮਿਸ਼ਨ, ਸਿੱਖ ਸੰਘਰਸ਼ ਦਾ ਸੁਭਾਅ, ਬੰਦਾ ਸਿੰਘ ਬਹਾਦਰ ਦਾ ਚਰਿੱਤਰ ਤੇ ਸਖ਼ਸ਼ੀਅਤ ਉੱਪਰ ਹੀ ਚਾਨਣਾ ਪਾਉਂਦੀਆਂ ਹਨ।[20] ਪਰ ਇਨ੍ਹਾਂ ਪੱਖਾਂ ਬਾਬਤ ਵੀ ਉਕਤ ਲਿਖਤਾਂ ਦੇ ਲੇਖਕਾਂ ਦੇ ਵਿਚਾਰ ਕੁਝ ਅੱਡਰੀ ਕਿਸਮ ਦੇ ਨਹੀਂ ਮਿਲਦੇ।

ਉਪਰੋਕਤ ਵਰਣਨਾਂ ਤੋਂ ਸਪੱਸ਼ਟ ਹੈ ਕਿ ਬੰਦਾ ਸਿੰਘ ਬਹਾਦਰ ਦੇ ਮੁੱਢਲੇ ਜੀਵਨ ਪ੍ਰਤੀ ਅਨੇਕਾਂ ਭੁਲੇਖੇ, ਅੱਡਰੇ ਵਿਚਾਰ ਅੱਜ ਤੱਕ ਵੀ ਬਰਕਰਾਰ ਹਨ। ਜਿਥੋਂ ਤੱਕ ਮੁੱਢਲੀਆਂ ਗੁਰਮੁਖੀ ਲਿਖਤਾਂ ਦੀ ਗੱਲ ਕੀਤੀ ਜਾ ਸਕਦੀ ਹੈ, ਇਹ ਸਿਰਫ਼ ਤੇ ਸਿਰਫ਼ ਨਿਰਾਸ਼ਾ ਹੀ ਪੱਲੇ ਪਾਉਂਦੀਆਂ ਹਨ। ਸਿੱਖ ਰਾਜ ਦੇ ਬਾਨੀ ਇਸ ਮਹਾਨ ਜਰਨੈਲ, ਸੰਗਠਨ-ਕਰਤਾ ਦੀ ਜੋ ਤਸਵੀਰ ਇਨ੍ਹਾਂ ਲਿਖਤਾਂ ਰਾਹੀਂ ਪੇਸ਼ ਕੀਤੀ ਗਈ ਹੈ, ਉਹ ਇਸ ਮਹਾਨ ਸਖ਼ਸ਼ੀਅਤ ਦੀਆਂ ਪ੍ਰਾਪਤੀਆਂ ਨੂੰ ਝੁਠਲਾਉਣ ਲਈ ਸਹਾਇਕ ਸਾਬਤ ਹੋਈ ਹੈ। ਦੂਜਾ ਮੁੱਖ ਕਾਰਨ, ਸਾਡੇ ਵਰਤਮਾਨ ਲੇਖਕਾਂ ਨੇ ਵੀ ਦੇਖਾ-ਦੇਖੀ ਉਹੀ ਲਿਖ ਮਾਰਿਆ। ਸਪੱਸ਼ਟ ਹੈ ਕਿ ਬੰਦਾ ਸਿੰਘ ਬਹਾਦਰ ਦੇ ਜੀਵਨ ਸੰਬੰਧੀ ਜਾਣਕਾਰੀ ਦੇਣ ਵਾਲੀਆਂ ਲਿਖਤਾਂ ਸਾਡੇ ਪਾਸ ਸੰਤੋਖਜਨਕ ਰੂਪ ਵਿੱਚ ਨਹੀਂ ਹਨ। ਕੋਈ ਵੀ ਸਮਕਾਲੀ ਲਿਖਤ ਐਸੀ ਨਹੀਂ ਹੈ, ਜਿਹੜੀ ਬੰਦਾ ਸਿੰਘ ਦੇ ਮੁੱਢਲੇ ਜੀਵਨ ਬਾਰੇ ਜਾਣਕਾਰੀ ਪੇਸ਼ ਕਰਦੀ ਹੋਵੇ, ਇੱਥੋਂ ਤੱਕ ਕਿ ਨਿਕਟ-ਸਮਾਕਾਲੀ ਲਿਖਤ ਵੀ ਕੋਈ ਨਹੀਂ ਹੈ। ਗੁਰਮੁਖੀ ਲਿਖਤਾਂ ਤੋਂ ਛੁੱਟ ਫ਼ਾਰਸੀ ਅਤੇ ਅੰਗਰੇਜ਼ੀ ਵਿੱਚ ਕੋਈ ਵੀ ਐਸੀ ਲਿਖਤ ਨਹੀਂ ਹੈ, ਜੋ ਬੰਦਾ ਸਿੰਘ ਬਹਾਦਰ ਦੇ ਮੁੱਢਲੇ ਜੀਵਨ ਬਾਰੇ ਜਾਣਕਾਰੀ ਪੇਸ਼ ਕਰਦੀ ਹੋਵੇ। ਗੁਰਮੁਖੀ ਦੀਆਂ ਲਿਖਤਾਂ ਵੀ ਸਮਕਾਲੀ ਜਾਂ ਨਿਕਟ-ਸਮਕਾਲੀ ਨਹੀਂ ਹਨ ਜਦੋਂ ਕਿ ਬਹੁਤੀਆਂ ਲਿਖਤਾਂ 19ਵੀਂ ਸਦੀ ਦੇ ਅਖੀਰਲੇ ਦਹਾਕੇ ਦੀਆਂ ਹਨ। ਇਸ ਕਰਕੇ ਸਾਨੂੰ ਬੰਦਾ ਸਿੰਘ ਬਹਾਦਰ ਦੇ ਮੁੱਢਲੇ ਜੀਵਨ ਬਾਰੇ ਇਤਿਹਾਸਕ ਤੌਰ ਤੇ ਸਹੀ ਹਾਲਾਤ ਜਾਣਨ ਲਈ ਬੜੀ ਮੁਸ਼ਕਿਲ ਪੇਸ਼ ਆਉਂਦੀ ਹੈ। ਇਸ ਮੁਸ਼ਕਿਲ ਨੂੰ ਹੱਲ ਕਰਨ ਲਈ ਮੇਰੀ ਕੋਸ਼ਿਸ਼ ਹੋਵੇਗੀ ਕਿ ਬੰਦਾ ਸਿੰਘ ਬਹਾਦਰ ਨਾਲ ਸੰਬੰਧਿਤ ਥਾਵਾਂ ਦਾ ਦੀਰਘ ਰੂਪ ਵਿੱਚ ਸਰਵੇਖਣ ਕਰਕੇ ਜਾਣਕਾਰੀ ਪ੍ਰਾਪਤ ਕੀਤੀ ਜਾਵੇਗੀ।

---

20. Dr. Sukhdial Singh, *Banda Singh Bahadur on the Canvas of History*, Gurmat Parkashan, Patiala, 2005, p. 209.

ਨਾਲੋਂ ਟੁੱਟ ਕੇ ਗੁਰੂ ਪੰਜਵੇਂ ਪਾਤਸ਼ਾਹ ਨਾਲ ਜੁੜ ਗਏ, ਤੇ ਐਸੇ ਜੁੜੇ ਕਿ ਮਗਰੋਂ ਸਾਰਾ ਪਰਿਵਾਰ ਹੀ ਗੁਰੂ ਘਰ ਦਾ ਹੋ ਨਿੱਬੜਿਆ।

ਫ਼ਾਰਾਖ਼ਦਿਲ ਅਕਬਰ ਦੀ 27 ਅਕਤੂਬਰ ਸੰਨ 1604 ਨੂੰ ਮੌਤ ਪਿੱਛੋਂ ਮੁਤੱਸਬੀ ਜਹਾਂਗੀਰ ਦੀ ਤਖ਼ਤਨਸ਼ੀਨੀ ਨਾਲ ਹਿੰਦੁਸਤਾਨ ਦੇ ਧਾਰਮਿਕ ਤੇ ਸਿਆਸੀ ਤਾਣੇ-ਬਾਣੇ ਵਿੱਚ ਭੂਚਾਲ ਸ਼ੁਰੂ ਹੋ ਗਏ। ਜਹਾਂਗੀਰ ਮੌਲਾਣਿਆਂ ਮੌਲਵੀਆਂ ਦੇ ਹੱਥਾਂ ਵਿੱਚ ਕੱਠਪੁਤਲੀ ਬਣ ਗਿਆ, ਜਿਸ ਦੀ ਅਗਵਾਈ ਸ਼ੇਖ ਅਹਿਮਦ ਫ਼ਾਰੂਕੀ ਸਰਹਿੰਦੀ ਮੁਜੱਦਦ ਅਲਫ਼ਸਾਨੀ ਕਯੂਮ ਨੇ ਪੱਬਾਂ ਭਾਰ ਹੋ ਕੇ ਕੀਤੀ। ਜਹਾਂਗੀਰ ਨੂੰ ਇਸਲਾਮ ਦੇ ਪਸਾਰ ਲਈ ਗੁਰੂ ਅਰਜਨ ਸਾਹਿਬ ਦੇ ਖਿਲਾਫ਼ ਭਰਵੀਂ ਤੁੱਖਣਾ ਦਿੱਤੀ ਗਈ। ਇਸ ਮਨਹੂਸ ਗਤੀਵਿਧੀ ਵਿੱਚ ਗੁਰੂ ਪਾਤਿਸ਼ਾਹ ਦਾ ਵੱਡਾ ਭਰਾ ਪ੍ਰਿਥੀ ਚੰਦ ਵੀ ਸ਼ਾਮਿਲ ਰਹਿੰਦਾ ਰਿਹਾ, ਤੇ ਦੂਜਾ ਖਲਨਾਇਕ ਸੀ ਦੀਵਾਨ ਚੰਦੂ ਸ਼ਾਹ, ਜਿਸ ਦੇ ਹੰਕਾਰ ਦੀ ਬਦੌਲਤ, ਉਹਦੀ ਲੜਕੀ ਦੀ ਸਾਹਿਬਜ਼ਾਦਾ ਹਰਗੋਬਿੰਦ ਨਾਲੋਂ ਮੰਗਣੀ ਟੁੱਟ ਗਈ ਸੀ। ਇਹ ਦੋਵੇਂ ਜਣੇ ਵੀ ਸੱਚੇ ਪਾਤਸ਼ਾਹ ਗੁਰੂ ਅਰਜਨ ਸਾਹਿਬ ਨਾਲ ਵੱਡੀ ਖ਼ਾਰ ਖਾਂਦੇ ਸਨ ਅਤੇ ਉਹਨਾਂ ਦੀ ਸ਼ਹੀਦੀ ਦਾ ਸਬੱਬ ਵੀ ਬਣੇ।

ਜਹਾਂਗੀਰ ਨੇ ਤਖ਼ਤਨਸ਼ੀਨੀ ਦੇ ਸਿਰਫ਼ ਸੱਤ ਮਹੀਨੇ ਅਤੇ ਚਾਰ ਦਿਨ ਦੇ ਵਕਫ਼ੇ ਪਿੱਛੋਂ, ਝੂਠੇ ਇਲਜ਼ਾਮ ਲਾ ਕੇ, ਗੁਰੂ ਪਾਤਸ਼ਾਹ ਨੂੰ ਸ਼ਹੀਦ ਕਰਨ ਦਾ ਹੁਕਮ ਸਾਦਰ ਕਰ ਦਿੱਤਾ।

ਇੱਥੇ ਇੰਨੀ ਕੁ ਪਿਛੋਕੜ ਇਸ ਲਈ ਸਿਰਜੀ ਹੈ ਤਾਂ ਕਿ ਪੰਜਵੇਂ ਪਾਤਿਸ਼ਾਹ ਦੀ ਸ਼ਹੀਦੀ ਮੌਕੇ ਪਿੰਡ ਝੁਬਾਲ ਦੇ ਚੌਧਰੀ ਲੰਗਾਹ ਦੇ, ਇਸ ਨਾਤੇ, ਰੋਲ ਬਾਰੇ ਵਾਜਿਬ ਚਰਚਾ ਹੋ ਸਕੇ। ਜਦੋਂ ਗੁਰੂ ਸਾਹਿਬ ਨੂੰ ਲਾਹੌਰ ਜਹਾਂਗੀਰ ਕੋਲ ਪੇਸ਼ੀ ਲਈ ਲਿਜਾਇਆ ਗਿਆ ਸੀ, ਉਦੋਂ ਉਹਨਾਂ ਨਾਲ ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ, ਵਗ਼ੈਰਾ ਜੋ ਸਿੱਖ ਗਏ ਉਹਨਾਂ ਦੇ ਨਾਲ ਚੌਧਰੀ ਬਾਬਾ ਲੰਗਾਹ ਵੀ ਸ਼ਾਮਿਲ ਹੋਇਆ। ਮੁਗ਼ਲ ਹਕੂਮਤ ਦਾ ਇੱਕ ਆਲ੍ਹਾ ਕਾਰਕੁੰਨ (ਚੌਧਰੀ) ਹੋਣ ਵਜੋਂ ਬਾਬਾ ਲੰਗਾਹ ਨੇ ਜਹਾਂਗੀਰ ਕੋਲ ਗੁਰੂ ਪਾਤਿਸ਼ਾਹ ਦੇ ਨਿਰਦੋਸ਼ ਹੋਣ ਦਾ ਪੱਖ ਬੜੇ ਜ਼ੋਰਦਾਰ ਢੰਗ ਨਾਲ ਪੇਸ਼ ਕੀਤਾ, ਆਪਣਾ ਅਸਰ ਰਸੂਖ਼ ਵਰਤਣ ਦੀ ਪੂਰੀ ਚਾਰਾਜ਼ੋਈ ਕੀਤੀ। ਮਗਰ ਜਹਾਂਗੀਰ ਆਪਣਾ ਮਨ ਪਹਿਲਾਂ ਹੀ ਬਣਾ ਚੁੱਕਾ ਸੀ। ਇਸ ਲਈ ਸਭ ਚਾਰੇ ਵਿਅਰਥ ਈ ਸਾਬਤ ਹੋਏ। ਇਸ ਸਾਕੇ ਵੇਲੇ ਸਗੋਂ ਚੌਧਰੀ ਲੰਗਾਹ ਨੂੰ ਵੀ ਬਾਦਸ਼ਾਹ ਦੀ ਨਾਰਾਜ਼ਗੀ ਦਾ ਸ਼ਿਕਾਰ ਹੋਣਾ ਪਿਆ। ਡਾ. ਦਿਲਗੀਰ ਮੁਤਾਬਿਕ ਉਹਨੂੰ ਜੇਲ੍ਹ ਵਿੱਚ ਵੀ ਕੈਦ ਰੱਖਿਆ ਗਿਆ। ਅਖ਼ੀਰ ਸ਼ਹੀਦੀ ਸਾਕਾ ਵਾਪਰ ਕੇ ਰਿਹਾ; ਮਗਰ ਇਹਦਾ ਉਲਟ-ਅਸਰ ਚੌਧਰੀ ਲੰਗਾਹ 'ਤੇ ਐਸਾ ਪਿਆ ਕਿ ਉਹਦਾ ਸਮੁੱਚਾ ਖ਼ਾਨਦਾਨ, ਅਤੇ ਉਹਦੇ ਵਿਸ਼ਾਲ ਪ੍ਰਭਾਵ ਦੇ ਸਿੱਟੇ ਵਜੋਂ ਝੁਬਾਲ ਦਾ ਇਲਾਕਾ ਗੁਰੂ ਘਰ ਨਾਲ ਸਦਾ ਲਈ ਪੱਕਾ ਬੱਝ ਗਿਆ।

(ਡਾ. ਹਰਜਿੰਦਰ ਸਿੰਘ ਦਿਲਗੀਰ ਦੀ ਸੱਜਰੀ ਛਪੀ *ਸਿੱਖ ਤਵਾਰੀਖ਼*, ਭਾਗ ਪਹਿਲਾ ਦੇ ਸਫ਼ਾ 220 ਅਨੁਸਾਰ 26 ਅਪ੍ਰੈਲ ਸੰਨ 1606 ਨੂੰ ਜਹਾਂਗੀਰ ਲਾਹੌਰ ਵੱਲ ਜਾਂਦਾ ਹੋਇਆ, ਝੁਬਾਲ ਵਿਖੇ ਚੌਧਰੀ ਲੰਗਾਹ ਕੋਲ ਰੁਕਿਆ ਸੀ, ਯਾਨੀ ਪੰਜਵੇਂ ਪਾਤਿਸ਼ਾਹ ਦੀ ਸ਼ਹੀਦੀ ਤੋਂ ਸਿਰਫ਼ ਇੱਕ ਮਹੀਨਾ ਤੇ ਚਾਰ ਦਿਨ ਪਹਿਲਾਂ)।

ਪੱਟੀ ਦੀ ਜਾਗੀਰ ਤੋਂ ਛੁੱਟ ਬਾਬਾ ਲੰਗਾਹ ਕੋਲ ਆਪਣੀ ਨਿੱਜੀ ਮਾਲਕੀ ਦੇ ਵੀ ਕਈ ਪਿੰਡ ਸਨ। ਜਦੋਂ ਗੁਰੂ ਅਰਜਨ ਸਾਹਿਬ ਨੇ ਸਿੱਖੀ ਦੇ ਪ੍ਰਚਾਰ ਤੇ ਪਸਾਰ ਲਈ ਤਰਨ-ਤਾਰਨ ਵਸਾਉਣ ਦਾ ਮਨ ਬਣਾਇਆ ਤਾਂ ਉਹਨਾਂ ਚੌਧਰੀ ਲੰਗਾਹ ਤੋਂ ਕੁਝ ਜ਼ਮੀਨ ਮੰਗ ਲਈ। ਮੌਜੂਦਾ ਤਰਨ-ਤਾਰਨ ਤੋਂ ਅੰਮ੍ਰਿਤਸਰ ਵਾਲੀ ਸੜਕ ਉੱਤੇ 3-4 ਮੀਲ ਦੀ ਵਿੱਥ ਉੱਤੇ ਬਾਬੇ ਲੰਗਾਹ ਦਾ ਵਸਾਇਆ ਪਿੰਡ ਖਾਰਾ ਸੀ, ਜਿੱਥੇ ਗੁਰੂ ਸਾਹਿਬ ਨੇ ਤਰਨ-ਤਾਰਨ ਦਾ ਨਿਰਮਾਣ ਕਰਨ ਦੀ ਤਜਵੀਜ਼ ਰੱਖ ਦਿੱਤੀ, ਮਗਰ ਚੌਧਰੀ ਲੰਗਾਹ ਨੇ ਜ਼ਮੀਨ ਦੇਣ ਦੀ ਥਾਂ ਹੋਰ ਤਰ੍ਹਾਂ ਦੀ ਸੇਵਾ ਲਈ ਬੇਨਤੀ ਕੀਤੀ, "ਮਹਾਰਾਜ! ਮੇਰੀ ਅੰਸ ਔਲਾਦ ਖੇਤੀ ਕਿੱਥੇ ਕਰੂ।" ਸੀ ਊਂ ਇਹ ਜੱਟਾਂ ਵਾਲਾ ਢੁੱਚਰ ਈ, ਕਿਉਂਕਿ ਬਾਬੇ ਲੰਗਾਹ ਕੋਲ ਝੁਬਾਲ ਤੋਂ ਇਲਾਵਾ ਹੋਰ ਕਈ ਥਾਈਂ ਵੀ ਮਾਲਕੀ ਸੀ। ਗੁਰੂ ਪਾਤਿਸ਼ਾਹ ਦੇ ਮੁਖਾਰਬਿੰਦ ਤੋਂ ਮੁਸਕਰਾਂਦੇ ਹੋਏ

ਬਚਨ ਨਿਕਲਿਆ, "ਕਮਲਿਆ! ਜਿਸ ਭੋਂ ਦਾ ਐਨਾ ਮੋਹ ਕਰੀ ਜਾਨੈ, ਪਤਾ ਨਹੀਂ ਏਥੇ ਮਰਨ ਨੂੰ ਵੀ ਭੋਰਾ ਥਾਂ ਲੱਭਣੀ ਆ ਕਿ ਨਹੀਂ।"

ਦੱਸਿਆ ਜਾਂਦਾ ਹੈ ਕਿ ਮਗਰੋਂ, ਬਿਰਧ ਅਵਸਥਾ ਵਿੱਚ ਬਾਬਾ ਲੰਗਾਹ ਦਿਮਾਗ਼ੀ ਤਵਾਜ਼ਨ ਗੁਆ ਬੈਠਾ ਸੀ, ਤੇ ਉਹ ਭਟਕਦਾ ਭਟਕਾਉਂਦਾ ਬਿਆਸ (ਪਿੰਡ) ਦੀ ਤਰਫ਼ ਆਪਣੀ ਮੱਲਗੁਜ਼ਾਰ ਵੱਲ ਨਿੱਕਲ ਗਿਆ। ਇੱਥੇ ਹੀ ਬਾਬਾ ਲੰਗਾਹ ਦੀ ਅਣਸੁਖਾਵੀਂ ਮੌਤ ਹੋਈ। ਬੁੱਢਾ ਥੇਹ ਲਾਗੇ ਉਸ ਦੀ ਮੌਤ ਦੀ ਨਿਸ਼ਾਨੀ ਵਜੋਂ ਇੱਕ ਸਮਾਧੀ ਬਣੀ ਹੋਈ ਹੈ।

ਖ਼ੈਰ, ਗੁਰੂ ਅਰਜਨ ਸਾਹਿਬ ਨੇ ਲੰਗਾਹ ਦੀ ਇੱਕ ਤਰ੍ਹਾਂ ਦੀ ਇਨਕਾਰੀ ਪਿੱਛੋਂ, ਪਿੰਡ ਪਲਾਸੌਰ ਦੇ ਰੰਘੜਾਂ ਤੋਂ ਸੰਨ 1590 ਵਿੱਚ ਤਰਨਤਾਰਨ ਦੇ ਨਿਰਮਾਣ ਲਈ ਜ਼ਮੀਨ ਖ਼ਰੀਦ ਲਈ ਤੇ ਜਦੋਂ ਰੰਘੜ ਰੋਕੜ ਲੈ ਕੇ ਘਰਾਂ ਨੂੰ ਗਏ ਤਾਂ ਰੰਘੜਾਣੀਆਂ ਨੇ ਉਹਨਾਂ ਨੂੰ ਘਰੋਂ ਕੱਢ ਦਿੱਤਾ ਤੇ ਕਿਹਾ, "ਦਰਵੇਸ਼ ਸਾਈਂ ਤੋਂ ਪੈਸੇ ਲੈਂਦਿਆਂ ਤੁਹਾਨੂੰ ਸ਼ਰਮ ਨਾ ਆਈ.... ਜੇ ਘਰੀਂ ਵੜਨੈਂ ਤਾਂ ਪਹਿਲੋਂ ਓਸ ਅਲਾਹੀ ਪਾਕ ਹਸਤੀ ਦੇ ਪੈਸੇ ਮੋੜ ਕੇ ਆਓ।" ਤੇ ਹੋਇਆ ਵੀ ਇੰਵ ਈ ਦੱਸੀਂਦੈ। ਉਂਝ ਇਹ ਧਾਰਨਾ ਵੀ ਪ੍ਰਚੱਲਤ ਹੈ ਕਿ ਭੋਂ ਦੇਣ ਤੋਂ ਮੁਨਕਰ ਹੋਣ ਵਾਲੇ ਬਾਬੇ ਲੰਗਾਹ ਨੇ ਪੈਸੇ ਨਾਲ ਸੇਵਾ ਕਰ ਦਿੱਤੀ ਸੀ।

(ਇਹ ਵਾਰਤਾ ਸੀਨਾ ਬਸੀਨਾ ਸਦੀਆਂ ਤੋਂ ਚੱਲਦੀ ਆ ਰਹੀ ਹੈ, ਸ਼ਾਇਦ ਇਹ ਬਹੁਤੀ ਤਰਕਸੰਗਤ ਨਾ ਜਾਪੇ, ਮਗਰ ਏਸ ਦੰਦ ਕਥਾ ਦਾ ਬੀਜ ਤਾਂ ਕਿਧਰੇ ਹੋਵੇਗਾ ਹੀ ਨਾ।)

ਕੌਣ ਨਹੀਂ ਜਾਣਦਾ ਸਿਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੀ ਮਾਣਮੱਤੀ ਸਪੁੱਤਰੀ ਬੀਬੀ ਵੀਰੋ ਨੂੰ; ਤੇ ਇਹ ਬੀਬੀ ਵੀਰੋ ਦਸਮੇਸ਼ ਪਿਤਾ ਜੀ ਦੀ ਭੂਆ ਲੱਗਦੀ ਸੀ, ਜੀਹਦੇ ਪੰਜਾਂ 'ਚੋਂ ਦੋ ਪੁੱਤਰ — ਸੰਗੋ ਸ਼ਾਹ ਅਤੇ ਜੀਤ ਮੱਲ 18 ਸਤੰਬਰ ਸੰਨ 1688 ਨੂੰ ਭੰਗਾਣੀ ਦੇ ਯੁੱਧ ਦੇ ਮੈਦਾਨ ਵਿੱਚ, ਜ਼ੁਲਮ ਨਾਲ ਟਕਰਾਉਂਦੇ, ਸ਼ਹੀਦ ਹੋ ਗਏ ਸਨ। ਸ਼ਾਂਤੀ, ਹਲੀਮੀ ਦੇ ਮੁਜੱਸਮੇ ਗੁਰੂ ਅਰਜਨ ਸਾਹਿਬ ਉੱਤੇ ਢਾਏ ਸਿਤਮ ਦੇ ਪ੍ਰਤਿਕਰਮ ਵਜੋਂ ਗੁਰੂ ਘਰ ਦੇ ਸ਼ਰਧਾਲੂਆਂ ਵਿੱਚ ਰੋਹ ਵਧ ਤੁਰਿਆ ਸੀ, ਜਿਸ ਸਦਕਾ ਹਕੂਮਤੀ ਜ਼ਿਆਦਤੀਆਂ ਕਾਰਨ ਤੰਗ ਆਮਿਦ ਬਜ਼ੰਗ ਆਮਿਦ ਵਾਲੀ ਧਾਰਨਾ ਸਿੱਖਾਂ ਵਿੱਚ ਵਧ ਤੁਰੀ। ਐਦਾਂ ਦੀ ਜ਼ਰਖ਼ੇਜ਼ ਜ਼ਮੀਨ ਨੂੰ ਭਾਂਪਦਿਆਂ, ਤੇ ਖ਼ੁਦ ਆਪ ਵੀ ਅੱਤਿਆਚਾਰਾਂ ਤੋਂ ਤੰਗ, ਛੇਵੇਂ ਗੁਰੂ ਦੀ ਦੂਰਅੰਦੇਸ਼ ਤੇ ਦਲੇਰ ਆਤਮਾ ਨੇ ਸਿੱਖਾਂ ਨੂੰ ਹਥਿਆਰਬੰਦ ਕਰਨ ਵੱਲ ਮੂੰਹ ਮੋੜ ਲਿਆ, ਤੇ ਸਿੱਖ ਫ਼ੌਜ ਵਜੂਦ ਵਿੱਚ ਆ ਗਈ।

ਇਹਨਾਂ ਦਿਨਾਂ ਵਿੱਚ ਹੀ ਦੇਵਨੇਤ ਇੱਕ ਸ਼ਾਹੀ ਸ਼ਿਕਾਰੀ ਟੋਲੀ ਅਤੇ ਗੁਰੂ ਹਰਿਗੋਬਿੰਦ ਜੀ ਦੀ ਅਗਵਾਈ ਵਿੱਚ ਸਿੱਖ-ਸ਼ਿਕਾਰੀ ਟੁਕੜੀ ਵਿੱਚ ਅਚਾਨਕ ਪਿੱਪਲੀ ਦੇ ਮੁਕਾਮ ਉੱਤੇ (ਹੁਣ ਪਿੱਪਲੀ ਸਾਹਿਬ — ਅੰਮ੍ਰਿਤਸਰ ਦੇ ਨੇੜੇ) ਟੱਕਰ ਹੋ ਗਈ, ਜਿਸ ਵਿੱਚ ਸੂਬਾ ਲਾਹੌਰ ਦੀ ਫ਼ੌਜੀ ਟੁਕੜੀ ਦਾ ਵਾਹਵਾ ਜਾਨੀ ਨੁਕਸਾਨ ਹੋ ਨਿੱਬੜਿਆ ਤੇ ਗੁਰੂ ਜੀ ਦੀ ਫ਼ਤਹਿ ਹੋਈ। (ਮੈਕਾਲਫ਼ ਅਨੁਸਾਰ 700 ਸਿੱਖਾਂ ਨੇ 7000 ਸ਼ਾਹੀ ਫ਼ੌਜ, ਜਿਸਦਾ ਕਮਾਂਡਰ ਮੁਖ਼ਲਸ ਖਾਂ ਸੀ, ਨੂੰ ਸ਼ਿਕਸਤ ਦਿੱਤੀ ਸੀ।)

ਉਹਨਾਂ ਦਿਨਾਂ ਵਿੱਚ ਈ ਬੀਬੀ ਵੀਰੋ ਦੇ ਵਿਆਹ ਲਈ ਮਾਲਵੇ ਦੇ ਮਲ੍ਹਾ ਪਿੰਡ ਤੋਂ ਸਾਧੂ ਖੋਸਲਾ ਪੁੱਤਰ ਧਰਮਾ ਖੋਸਲਾ ਦੀ ਜੰਵ ਢੁੱਕਣ ਆ ਰਹੀ ਸੀ। ਗੁਰੂ ਜੀ ਨੇ ਲਾਹੌਰ ਵੱਲੋਂ, ਅੰਮ੍ਰਿਤਸਰ ਉੱਤੇ ਬਦਲਾ ਲਊ ਸੰਭਾਵੀ ਫ਼ੌਜੀ ਹਮਲੇ ਦੇ ਮੱਦੇਨਜ਼ਰ ਆਪਣੇ ਮਹਿਲ ਮਾਤਾ ਦਮੋਦਰੀ ਜੀ ਅਤੇ ਸਮੂਹ ਪਰਿਵਾਰ ਨੂੰ ਪਿੰਡ ਝੁਬਾਲ ਵਿਖੇ ਬਾਬੇ ਲੰਗਾਹ ਕੋਲ ਜਾਣ ਦਾ ਆਦੇਸ਼ ਦੇ ਦਿੱਤਾ (ਓਦੋਂ ਬਾਬਾ ਲੰਗਾਹ ਅਜੇ ਜੀਂਦਾ ਸੀ)। ਅਤੇ ਤੇਜ਼ ਰਫ਼ਤਾਰ ਘੋੜਸਵਾਰਾਂ ਰਾਹੀਂ ਜੰਵ ਨੂੰ ਵੀ ਝੁਬਾਲ ਈ ਢੁੱਕਣ ਦਾ ਮੁਰਾਸਲਾ ਦੇ ਘੱਲਿਆ। ਫੇਰ ਪਿੱਪਲੀ ਦੇ ਮੁਕਾਮ ਵਾਲੀ ਝੜੱਪ ਤੋਂ ਵਿਹਲੇ ਹੋ ਕੇ ਛੇਵੇਂ ਪਾਤਿਸ਼ਾਹ ਖ਼ੁਦ ਵੀ ਝੁਬਾਲ ਨੂੰ ਭਾਗ ਲਾਉਣ ਪਹੁੰਚ ਗਏ। ਏਦਾਂ ਬੀਬੀ ਵੀਰੋ ਦੀ ਸ਼ਾਦੀ ਦੀ ਰਸਮ ਝੁਬਾਲ ਵਿਖੇ ਬਾਬੇ ਲੰਗਾਹ ਦੇ ਕਿਲ੍ਹੇ ਵਿੱਚ 26 ਜੇਠ ਸੰਮਤ 1686, ਯਾਨੀ 24 ਮਈ, ਸੰਨ 1629 ਨੂੰ ਪੂਰੀ ਹੋਈ (ਇਤਿਹਾਸਕਾਰ ਡਾ. ਹਰਜਿੰਦਰ ਸਿੰਘ ਦਿਲਗੀਰ ਮੁਤਾਬਿਕ 14 ਅਪ੍ਰੈਲ, 1634 ਨੂੰ)। ਓਸ ਥਾਂ ਉੱਤੇ ਹੁਣ ਗੁਰਦੁਆਰਾ ਬੀਬੀ ਵੀਰੋ ਸੁਭਾਏਮਾਨ ਹੈ, ਜਿੱਥੇ ਹਰ ਸਾਲ ਭਾਰੀ ਮੇਲਾ ਲੱਗਦਾ ਹੈ। ਏਸ ਗੁਰਦੁਆਰੇ ਨੂੰ ਮਾਣਕ ਚੌਕ ਵੀ

ਕਿਹਾ ਜਾਂਦਾ ਹੈ, ਕਿਉਂਕਿ ਬੀਬੀ ਵੀਰੋ ਦੀ ਸ਼ਾਦੀ ਵੇਲੇ ਛੇਵੇਂ ਪਾਤਿਸ਼ਾਹ ਨੇ, ਰਸਮ ਨਾਤੇ, ਮੋਤੀਆਂ ਨਾਲ ਚੌਕ ਪੂਰਿਆ ਸੀ। ਮਗਰ ਵਧੇਰੇ ਕਰਕੇ ਇਹ ਗੁਰਦੁਆਰਾ ਬੀਬੀ ਵੀਰੋ ਦੇ ਨਾਂ ਨਾਲ ਈ ਪ੍ਰਸਿੱਧ ਹੈ।

ਜਿਵੇਂ ਜਿਵੇਂ ਝਬਾਲ ਪਿੰਡ ਗੁਰੂ ਘਰ ਨਾਲ ਪੱਕਾ ਹੁੰਦਾ ਗਿਆ, ਤਿਵੇਂ-ਤਿਵੇਂ ਦਿੱਲੀ ਤੇ ਲਾਹੌਰ ਵੱਲੋਂ ਏਸ ਪਿੰਡ ਉੱਤੇ ਜ਼ੁਲਮ, ਦਿਨੋਂ-ਦਿਨ ਵਧਦੇ ਗਏ। ਜਿੱਥੇ ਬੀਬੀ ਵੀਰੋ ਦੀ ਸ਼ਾਦੀ ਹੋਈ ਸੀ, ਉਹ ਕਿਲ੍ਹਾ ਮਗਰੋਂ ਮੁਗ਼ਲਾਂ ਵੱਲੋਂ ਤੋਪਾਂ ਨਾਲ ਉਡਾ ਦਿੱਤਾ ਗਿਆ; ਪਰ ਅਜੇ ਵੀ ਓਸ ਥਾਂ ਉੱਤੇ ਤਹਿਖ਼ਾਨੇ ਵੇਖੇ ਜਾ ਸਕਦੇ ਹਨ, ਜਿਨ੍ਹਾਂ ਨੂੰ ਸਰਦਖ਼ਾਨੇ ਕਿਹਾ ਜਾਂਦਾ ਹੈ। ਹਾਂ, ਉਹਨਾਂ ਦੀ ਸਾਂਭ-ਸੰਭਾਲ ਵੱਲ ਪੰਥ ਤੁਵੱਜੋ ਨਹੀਂ ਦੇ ਰਿਹਾ, ਨਾ ਈ ਸਿੱਖ ਲੀਡਰਸ਼ਿਪ। ਬੇਅਕਲੀ ਕਾਰਨ ਏਦਾਂ ਬੇਸ਼ਕੀਮਤੀ ਵਿਰਸਾ ਅਲੋਪ ਹੋ ਰਿਹਾ ਹੈ।

ਝਬਾਲ ਦੀ ਮਾਣਮੱਤੀ ਧੀ ਦੇ ਮਹਾਨਤਮ ਅਤੇ ਵਿਲੱਖਣ ਪਾਤਰ ਦਾ ਇਸ਼ਾਰੇ ਮਾਤਰ ਜ਼ਿਕਰ ਉੱਪਰ ਹੋ ਚੁੱਕਿਐ, ਕਿਉਂਕਿ ਇਸ ਸੂਰਬੀਰ ਯੋਧਾ ਹਸਤੀ ਦੀ ਕੀਰਤੀ ਸਿੱਖ ਜਗਤ ਦੇ ਬੱਚੇ ਬੱਚੇ ਦੀ ਜ਼ੁਬਾਨ 'ਤੇ ਹੈ। ਇਸ ਲਈ ਇੱਥੇ ਵਿਸਥਾਰ ਵਿੱਚ ਜਾਣ ਦੀ ਲੋੜ ਪ੍ਰਤੀਤ ਨਹੀਂ ਹੋ ਰਹੀ।

ਖਿਦਰਾਣੇ ਦੇ ਮਹਾਨ ਤੇ ਅਦਭੁੱਤ ਯੁੱਧ ਵਿੱਚ ਮਾਈ ਭਾਗੋ ਦਾ ਪਤੀ ਨਿਧਾਨ ਸਿੰਘ ਵੜੈਚ, ਭਰਾ ਭਾਗ ਸਿੰਘ, ਦਿਲਬਾਗ ਸਿੰਘ, ਘਰਬਾਰਾ ਸਿੰਘ ਅਤੇ ਗੰਡਾ ਸਿੰਘ ਵੀ ਸ਼ਹੀਦੀ ਜਾਮ ਪੀ ਗਏ ਸਨ। ਇਸ ਯੁੱਧ ਪਿੱਛੋਂ ਮਾਈ ਭਾਗੋ ਨਾ ਹੀ ਪੇਕੇ ਪਿੰਡ ਪਰਤੀ ਤੇ ਨਾ ਹੀ ਸਹੁਰੇ ਘਰ ਵੱਲ ਮੁੜੀ। ਉਹ ਦਸਮੇਸ਼ ਪਿਤਾ ਨੂੰ ਤਨੋਂ-ਮਨੋਂ ਸਮਰੱਪਿਤ ਹੋ ਕੇ, ਸਦਾ-ਸਦਾ ਲਈ ਸਿੱਖੀ ਤੇ ਗੁਰੂ ਘਰ ਦੀ ਹੋ ਨਿੱਬੜੀ। ਮਾਈ ਭਾਗੋ ਦੀ ਯਾਦ ਵਿੱਚ ਤਿੰਨ ਗੁਰਦੁਆਰੇ ਸੁਸ਼ੋਭਿਤ ਹਨ — (1) ਪਿੰਡ ਝਬਾਲ ਵਿੱਚ ਹੁਣੇ ਹੁਣੇ ਬਣਿਆ; (2) ਮੁਕਤਸਰ ਦੀ ਪਵਿੱਤਰ ਧਰਤੀ ਉੱਤੇ ਅਤੇ (3) ਨਾਂਦੇੜ ਤੋਂ ਬਿਦਰ ਵਾਲੀ ਸੜਕ ਉੱਤੇ ਜਲਵਾੜੇ ਦੇ ਅਸਥਾਨ ਉੱਤੇ। ਇੱਥੇ ਹੀ ਇਸ ਨਵੇਕਲੀ ਹਸਤੀ ਨੇ, ਦਸਮੇਸ਼ ਜੀ ਦੇ ਜੋਤੀ-ਜੋਤ ਸਮਾਉਣ ਪਿੱਛੋਂ, ਆਪਣੀ ਬਾਕੀ ਦੀ ਉਮਰ ਬਤੀਤ ਕੀਤੀ।

ਮਿਸਲਦਾਰ ਕਰੋੜਾ ਸਿੰਘ ਦੇ ਚਲਾਣੇ ਨਾਲ ਕਰੋੜਸਿੰਘੀ ਮਿਸਲ ਦੀ ਕਮਾਨ ਸਰਦਾਰ ਬਘੇਲ ਸਿੰਘ ਝਬਾਲੀਆ ਦੇ ਮੋਢਿਆਂ ਉੱਤੇ ਆਣ ਟਿਕੀ। ਮਿਸਲ-ਕਾਲ ਸਮੇਂ ਝਬਾਲ ਦੀ ਇਤਿਹਾਸਕ ਮਹੱਤਤਾ ਦਾ ਸਿਹਰਾ ਸਰਦਾਰ ਬਘੇਲ ਸਿੰਘ ਝਬਾਲੀਏ ਨੂੰ ਹੀ ਜਾਂਦਾ ਹੈ। ਇਹ ਬੇਜੋੜ ਸੂਰਮਾ ਸ. ਜੱਸਾ ਸਿੰਘ ਆਹਲੂਵਾਲੀਆ ਅਤੇ ਸ. ਜੱਸਾ ਸਿੰਘ ਰਾਮਗੜ੍ਹੀਆ ਵਰਗੇ ਬਹਾਦਰ ਜਰਨੈਲਾਂ ਦਾ ਹਮ-ਰਕਾਬ ਹੋ ਕੇ ਮੈਦਾਨਾਂ ਵਿੱਚ ਬੁੱਕਦਾ ਰਿਹਾ।

ਕਿਉਂਕਿ ਹਥਲਾ ਪਰਚਾ ਸਿੱਖਾਂ ਦੀਆਂ ਜੰਗੀ ਪ੍ਰਾਪਤੀਆਂ ਦਾ ਨਹੀਂ, ਇਸ ਕਰਕੇ ਸ. ਬਘੇਲ ਸਿੰਘ ਦੀਆਂ ਫ਼ੌਜੀ ਜਿੱਤਾਂ ਦਾ ਸਾਰਾ ਵਿਸਥਾਰ ਇਥੇ ਨਾਵਾਜਿਬ ਹੋਵੇਗਾ। ਹਾਂ, ਐਨਾ ਕੁ ਜ਼ਿਕਰ ਜ਼ਰੂਰੀ ਬਣਦੈ ਕਿ ਆਪਣੇ ਬਾਹੂਬਲ ਨਾਲ ਸ. ਬਘੇਲ ਸਿੰਘ ਨੇ, ਹੋਰ ਮਿਸਲਦਾਰਾਂ ਵਾਂਗ, ਦੋ ਵੱਡੀਆਂ ਜਾਗੀਰਾਂ ਦੀ ਮਾਲਕੀ ਹਾਸਿਲ ਕਰ ਲਈ ਸੀ — ਇੱਕ ਕਰਨਾਲ-ਯਮਨਾਨਗਰ ਦੇ ਇਲਾਕੇ ਵਿੱਚ, ਜਿੱਥੇ ਛਲੌਦੀ ਪਿੰਡ 'ਚ ਉਹਦਾ ਹੈੱਡ-ਕੁਆਰਟਰ ਹੁੰਦਾ ਸੀ; ਦੂਜੀ ਹੁਸ਼ਿਆਰਪੁਰ ਤੋਂ ਦਸੂਹਾ ਮੁਕੇਰੀਆਂ ਸੜਕ 'ਤੇ ਪੈਂਦੇ ਪਿੰਡ ਹਰਿਆਣਾ ਵਿਖੇ (ਇਥੇ ਵੀ ਸ. ਬਘੇਲ ਸਿੰਘ ਦਾ ਹੈੱਡ-ਕੁਆਰਟਰ ਰਿਹਾ ਹੈ), ਇਥੇ ਹੀ ਸ. ਬਘੇਲ ਸਿੰਘ ਨੇ ਅੰਤਲੀ ਉਮਰ ਬਤੀਤ ਕੀਤੀ, ਜਿੱਥੇ ਇਸ ਵੇਲੇ ਦੋ ਸਮਾਧੀਆਂ ਮੌਜੂਦ ਹਨ — ਇੱਕ ਉਹਦੀ ਤੇ ਇੱਕ ਉਹਦੀ ਰਾਣੀ ਰਾਜ ਕੌਰ ਜਾਂ ਰਾਮ ਕੌਰ ਦੀ। ਸ. ਬਘੇਲ ਸਿੰਘ ਦੇ ਲਾਵਾਰਸ ਮਰਨ ਪਿੱਛੋਂ ਉਹਦੀ ਜਾਗੀਰ ਅਤੇ ਖ਼ਜ਼ਾਨਾ ਵੀ ਅੰਗਰੇਜ਼ ਸਰਕਾਰ ਦੀ ਮਾਲਕੀ ਹੋ ਨਿੱਬੜੇ; ਇਸ ਥਾਂ ਉੱਤੇ ਇਸ ਵੇਲੇ, ਕੱਲਰ ਹਾਇਰ ਸੈਕੰਡਰੀ ਸਕੂਲ ਵਿੱਦਿਆ ਦਾ ਚਾਨਣ ਵੰਡ ਰਿਹਾ ਹੈ।

ਰਾਜਨੀਤਿਕ ਪੱਖੋਂ ਵੀ ਸ. ਬਘੇਲ ਸਿੰਘ ਦਾ ਜ਼ਿਕਰ ਸ਼ਲਾਘਾਯੋਗ ਹੈ। ਉਹ ਸ਼ਾਹ ਆਲਮ ਦੂਜਾ (ਦਿੱਲੀ ਦਾ ਮੁਗ਼ਲ ਬਾਦਸ਼ਾਹ), ਬੀਬੀ ਸਮਰੂ, ਅੰਗਰੇਜ਼ ਗਵਰਨਰ ਵਾਰਨ ਹੇਸਟਿੰਗਜ਼ (Warren Hastings), ਲਾਰਡ ਕੌਰਨਵਾਲਿਸ (Lord Cornwallis) ਅਤੇ ਮਰਹੱਟਾ ਸਰਦਾਰ ਅੰਬਾ ਜੀ ਵਗ਼ੈਰਾ ਨਾਲ ਸਿਆਸੀ ਜੋੜ-ਤੋੜ ਦੀ ਸ਼ਤਰੰਜ ਵੀ ਸਫ਼ਲਤਾ ਨਾਲ ਖੇਡਦਾ ਰਿਹਾ।

ਖ਼ਾਲਸਾ ਫ਼ਜ ਵੱਲੋਂ ਦਿੱਲੀ ਫ਼ਤਹਿ ਕਰਨ ਪਿੱਛੋਂ, ਮੁਗ਼ਲ ਹਕੂਮਤ ਉੱਤੇ ਦਬਦਬਾ ਕਾਇਮ ਰੱਖਣ ਹਿੱਤ, ਸਰਦਾਰ ਬਘੇਲ ਸਿੰਘ ਨੂੰ ਖ਼ਾਲਸਾ ਪੰਥ ਵੱਲੋਂ ਬਤੌਰ ਪ੍ਰਬੰਧਕ/ਰਾਖਾ ਥਾਪ ਦਿੱਤਾ ਗਿਆ, ਜਿਸਨੇ ਲਾਲ ਕਿਲ੍ਹੇ ਦੀ ਫ਼ਤਹਿ ਵੇਲੇ ਖ਼ਾਲਸਾਈ ਨਿਸ਼ਾਨ ਝੁਲਾਉਣ ਦੀ ਰਸਮ ਅਦਾ ਕੀਤੀ ਸੀ। ਲਾਲ ਕਿਲ੍ਹੇ ਦੇ ਸਾਹਮਣੇ ਤੀਸ ਹਜ਼ਾਰੀ ਮੁਕਾਮ ਦਾ ਨਾਮਕਰਨ ਓਸ ਵੇਲੇ ਤੀਹ ਹਜ਼ਾਰ ਖ਼ਾਲਸਾ ਫ਼ੌਜ ਦਾ ਕੈਂਪ ਤੇ ਮੋਰਚਾ ਹੋਣ ਕਰਕੇ ਹੀ ਪ੍ਰਸਿੱਧ ਹੋਇਆ ਹੈ। 12 ਮਾਰਚ ਸੰਨ 1783 ਨੂੰ ਦਿੱਲੀ ਦੀ ਫ਼ਤਹਿ ਪਿੱਛੋਂ, ਸੰਧੀ ਅਨੁਸਾਰ, ਸ. ਬਘੇਲ ਸਿੰਘ 4000 ਫ਼ੌਜ ਨਾਲ ਦਿੱਲੀ ਹਕੂਮਤ ਉੱਤੇ ਅੰਕਸ਼ ਵਜੋਂ ਸਥਾਪਿਤ ਰਿਹਾ ਤੇ ਬਾਕੀ ਖ਼ਾਲਸਾ ਫ਼ੌਜ ਨੇ ਹੋਰ ਮੱਲਾਂ ਮਾਰਨ ਲਈ ਚਾਲੇ ਪਾ ਦਿੱਤੇ। ਇਸ ਦੌਰਾਨ ਬਾਦਸ਼ਾਹ ਆਲਮ-ਦੂਜਾ ਸ. ਬਘੇਲ ਸਿੰਘ ਨੂੰ ਚੁੰਗੀ ਦੀ ਆਮਦਨ ਵਿੱਚੋਂ ਰੁਪਏ ਪਿੱਛੇ ਛੇ ਆਨੇ, ਯਾਨੀ 37.5 ਫੀਸਦੀ ਖ਼ਰਾਜ/ਰਾਖੀ ਵਜੋਂ ਦਿੰਦਾ ਰਿਹਾ।

ਦਿੱਲੀ ਵਿੱਚ ਨੌਂ-ਦਸ ਮਹੀਨੇ ਦੇ ਪੜਾਅ ਵੇਲੇ (ਸੰਨ 1783 ਦੇ ਮਾਰਚ ਤੋਂ ਦਸੰਬਰ ਤੱਕ) ਸ. ਬਘੇਲ ਸਿੰਘ ਨੇ ਗੁਰੂ ਪਾਤਸ਼ਾਹਾਂ ਨਾਲ ਜੁੜੇ ਥਾਵਾਂ ਦੀ ਨਿਸ਼ਾਨਦੇਹੀ ਕਰਵਾ ਕੇ ਹੇਠਾਂ ਦਰਜ ਗੁਰਦੁਆਰਿਆਂ ਦੇ ਨਿਰਮਾਣ ਦਾ ਮੁੱਢ ਬੱਧਾ :

1. ਤੇਲੀ ਵਾੜਾ (ਮਾਤਾ ਸੁੰਦਰੀ ਜੀ ਤੇ ਸਾਹਿਬ ਦੇਵਾਂ ਜੀ ਦੀ ਵਸੋਂ ਵਾਲੀ ਥਾਂ)
2. ਜੈ ਸਿੰਘ ਪੁਰਾ (ਹੁਣ ਵਾਲਾ ਬੰਗਲਾ ਸਾਹਿਬ)
3. ਕੁਤਵਾਲੀ (ਹੁਣ ਵਾਲਾ ਸੀਸ ਗੰਜ)
4. ਲੱਖੀ ਸ਼ਾਹ ਦਾ ਘਰ (ਹੁਣ ਵਾਲਾ ਰਕਾਬ ਗੰਜ)
5. ਮਜਨੂੰ ਟਿੱਲਾ (ਗੁਰੂ ਨਾਨਕ, ਗੁਰੂ ਹਰਗੋਬਿੰਦ ਜੀ ਦੀ ਚਰਨ ਛੋਹ)
6. ਮੋਤੀ ਬਾਗ਼ (ਦਸਮੇਸ਼ ਗੁਰਾਂ ਦੀ ਚਰਨ ਛੋਹ)
7. ਨਾਨਕ ਪਿਆਓ (ਗੁਰੂ ਨਾਨਕ ਦੇਵ ਜੀ ਦੀ ਚਰਨ ਛੋਹ)।

ਮੁਆਦੇ ਮੁਤਾਬਿਕ ਜਦੋਂ ਸ. ਬਘੇਲ ਸਿੰਘ ਦਿੱਲੀ ਤੋਂ ਦਸੀਂ ਕੁ ਮਹੀਨੀਂ ਰੁਖ਼ਸਤ ਹੋਇਆ, ਤਾਂ ਸ਼ਾਹ ਆਲਮ-ਦੂਜੇ ਨੇ ਉਸ ਨੂੰ ਖ਼ਿੱਲਤ ਨਾਲ ਨਿਵਾਜ਼ਿਆ ਤੇ ਸ. ਬਘੇਲ ਸਿੰਘ ਨੂੰ ਉਹਦੇ ਛਲੌਂਦੀ ਹੈੱਡ ਕੁਆਰਟਰ 'ਤੇ ਚੁੰਗੀ ਦਾ 12.50 ਫੀਸਦੀ ਘੱਲਦਾ ਰਿਹਾ। ਜਦੋਂ ਕਦੀ ਇਸ ਅਦਾਇਗੀ ਵਿੱਚ ਮੁਗ਼ਲ ਬਾਦਸ਼ਾਹ ਵੱਲੋਂ ਵਿਘਨ ਪੈਂਦਾ, ਸ. ਬਘੇਲ ਸਿੰਘ ਫਿਰ ਦਿੱਲੀ ਜਾ ਖੰਡਾ ਖੜਕਾਉਂਦਾ। ਕਹਾਵਤ ਮਸ਼ਹੂਰ ਹੈ ਕਿ ਸ. ਬਘੇਲ ਸਿੰਘ ਨੇ ਏਦਾਂ ਦਿੱਲੀ ਸੱਤ ਵਾਰ ਫ਼ਤਹਿ ਕੀਤੀ। ਉਹ ਕਿਹਾ ਕਰਦਾ ਸੀ : "ਜੇਹੀ ਬਿੱਲੀ ਮਾਰੀ ਤੇਹੀ ਦਿੱਲੀ ਮਾਰੀ।"

ਇਹ ਜ਼ਿੰਮੇਵਾਰੀ ਹੁਣ ਸਿੱਖ ਪੰਥ ਅਤੇ ਸਿੱਖ ਲੀਡਰਸ਼ਿਪ ਦੀ ਬਣਦੀ ਹੈ ਕਿ ਉਹ ਸਰਦਾਰ ਬਘੇਲ ਸਿੰਘ ਦੇ ਝਬਾਲ ਵਰਗੇ ਪ੍ਰਸਿੱਧ ਨਗਰ ਦੇ ਇਤਿਹਾਸ ਨੂੰ ਸੰਭਾਲੇ ਤੇ ਪ੍ਰਚਾਰੇ, ਜਿਸਨੂੰ ਸਿੱਖ ਜਗਤ ਦੀ ਸ਼ਾਨ ਬੁਲੰਦ ਕਰਨ ਦਾ ਮਾਣ ਹਾਸਲ ਹੈ।

ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਝਬਾਲ ਇੱਕ ਕੁਮੇਦਾਨ ਸ. ਜੈ ਸਿੰਘ ਹੋਇਆ ਹੈ। ਏਸੇ ਜੈ ਸਿੰਘ ਦਾ ਪੜਪੋਤਰਾ ਗੁਰਬਖ਼ਸ਼ ਸਿੰਘ ਸ਼ਮਸ਼ੇਰ ਬਤੌਰ ਇੱਕ ਸੁਲਝਿਆ ਲਿਖਾਰੀ ਚੜ੍ਹਤ ਵੱਲ ਅਜੇ ਕਦਮ ਪੁੱਟ ਹੀ ਰਿਹਾ ਸੀ, ਜਦੋਂ ਮਨਹੂਸ ਸੰਨ 1947 ਵੇਲੇ ਉਹ ਲਾਹੌਰ ਵਿੱਚ ਲੀਗੀਆਂ ਦੇ ਇੱਕ ਛੁਰੇ ਦਾ ਸ਼ਿਕਾਰ ਬਣ ਗਿਆ। ਸ਼ਮਸ਼ੇਰ ਦੀ ਲਿਖੀ ਇੱਕ ਕਿਤਾਬ ਮਿਲਦੀ ਹੈ : '*ਸ਼ਹੀਦੀ ਜੀਵਨ*' ਜਿਸ ਵਿੱਚ ਨਨਕਾਣਾ ਸਾਹਿਬ ਦੇ ਸਾਕੇ ਦੇ 86 ਸ਼ਹੀਦਾਂ ਦਾ ਉਲੇਖ ਮਿਲਦਾ ਹੈ। ਸ਼ਮਸ਼ੇਰ ਦੀ ਇਸ ਵੇਲੇ ਇੱਕ ਜੀਵਤ ਪੋਤਰੀ ਹੈ।

ਪੰਜਾਹਵਿਆਂ ਵਿੱਚ ਝਬਾਲ ਪਿੰਡ ਵਿੱਚ ਕਮਿਊਨਿਸਟਾਂ ਦਾ ਬੜਾ ਬੋਲ-ਬਾਲਾ ਹੋਣ ਕਰਕੇ ਇਹ ਮਿਨੀ ਮਾਸਕੋ (Mini Moscow) ਵੀ ਵੱਜਦਾ ਰਿਹਾ। *ਦ ਟੇਲ ਔਵ ਟੂ ਰਿਵਰਜ਼* ਦਾ ਲਿਖਾਰੀ ਸ. ਪਾਲ ਸਿੰਘ ਢਿਲੋਂ, ਚੀਫ਼ ਆਫ਼ ਇਰੀਗੇਸ਼ਨ, ਪੰਜਾਬ ਵੀ ਬਾਬੇ ਲੰਗਾਹ ਦੇ ਖ਼ਾਨਦਾਨ 'ਚੋਂ ਈ ਹੋ ਗੁਜ਼ਰਿਐ।

ਝੁਬਾਲ ਦੀ ਕਦੀ ਰੀਜ਼ਰਵ ਅਸੈਂਬਲੀ ਸੀਟ ਤੋਂ ਇਸ ਪਿੰਡ ਦਾ ਇੱਕ ਹੋਣਹਾਰ ਕਾਮਰੇਡ ਦਰਸ਼ਨ ਸਿੰਘ ਵੀ ਪੰਜ-ਛੇ ਵਾਰ ਐਮ.ਐਲ.ਏ. ਦੀ ਸੀਟ ਜਿੱਤ ਕੇ ਪਿੰਡ ਦਾ ਮਾਣ ਵਧਾਉਂਦਾ ਰਿਹਾ ਹੈ।

ਮਿਸਲਾਂ ਵੇਲੇ ਇਸ ਪਿੰਡ ਦੇ ਯੋਧੇ ਸੂਰਬੀਰ ਭੰਗੀ ਮਿਸਲ ਅਤੇ ਕਰੋੜਸਿੰਘੀਆ ਮਿਸਲਾਂ ਦਾ ਅਟੁੱਟ ਅੰਗ ਰਹੇ ਸਨ। ਮਹਾਰਾਜਾ ਰਣਜੀਤ ਸਿੰਘ ਵੇਲੇ ਇਸ ਪਿੰਡ ਦੇ ਫ਼ੌਜੀ ਸਰਦਾਰ ਵੀ ਹੋਏ — (ਜਿਵੇਂ ਸ. ਜੈ ਸਿੰਘ ਕੁਮੇਦਾਨ ਅਤੇ ਲੰਗਾਹ ਦੇ ਵਸਾਏ ਪਿੰਡ ਖਾਰਾ-ਠੱਠੀ ਦਾ ਦਿੱਤ ਸਿੰਘ ਐਡਜੂਟੈਂਟ, ਜਿਸਨੂੰ ਪੰਜਾਬੀ ਲਹਿਜੇ ਵਿੱਚ 'ਅਜੀਟਨ ਸਾਹਿਬ' ਕਿਹਾ ਜਾਂਦਾ ਸੀ); ਮੁਦਕੀ, ਫੀਰੋਜ਼ਸ਼ਾਹ (ਫੇਰੂ ਸ਼ਹਿਰ) ਅਤੇ ਸਭਰਾਵਾਂ ਆਦਿ ਦੇ ਮੈਦਾਨਾਂ ਵਿੱਚ ਇਸ ਪਿੰਡ ਦੇ ਕਈ ਗੱਭਰੂ ਸ਼ਹੀਦ ਹੋਏ। ਏਸੇ ਕਰਕੇ ਸੰਨ 1849 ਈ: ਤੋਂ ਪਿੱਛੋਂ ਮਹਿਕਮਾ ਮਾਲ ਦੀਆਂ ਜਮ੍ਹਾਬੰਦੀਆਂ ਵਿੱਚ ਕਈ ਘਰ ਲਾਵਾਰਸ ਹੀ ਹੋ ਗਏ। ਬਾਬਾ ਲੰਗਾਹ ਦੇ ਖ਼ਾਨਦਾਨ ਵਿੱਚੋਂ ਸ. ਹਾਕਮ ਸਿੰਘ ਨੂੰ ਕੂਕਾ ਲਹਿਰ ਵੇਲੇ ਅੰਗਰੇਜ਼ ਹਾਕਮ ਵੱਲੋਂ ਸ਼ਹੀਦ ਕਰਨ ਬਾਰੇ ਵੀ ਇਤਿਹਾਸ ਗਵਾਹੀ ਭਰਦਾ ਹੈ। ਇਸ ਬਾਰੇ ਪੂਰੇ ਵੇਰਵੇ ਇਤਿਹਾਸ ਦਾ ਕੋਈ ਉੱਦਮੀ ਤੇ ਲਗਨ ਵਾਲਾ ਖੋਜਾਰਥੀ ਹੀ ਲੱਭ ਸਕਦਾ ਏ।

ਕਰਮ ਸਿੰਘ ਹਿਸਟੋਰੀਅਨ ਪੁੱਤਰ ਸ. ਝੰਡਾ ਸਿੰਘ ਏਸੇ ਪਿੰਡ ਦੀ ਹੀ ਪੈਦਾਵਾਰ ਸੀ ਅਤੇ ਉਹ ਪ੍ਰਸਿੱਧ ਪੁਰਸ਼ ਵੀ ਸੀ ਬਾਬਾ ਲੰਗਾਹ ਦੀ ਅੰਸ ਔਲਾਦ ਵਿੱਚੋਂ। ਓਸ ਖ਼ਾਨਦਾਨ 'ਚੋਂ ਕੁਝ ਕੁ ਦੀ ਵਸੋਂ ਇਸ ਵੇਲੇ ਬਸੀ ਪਠਾਣਾਂ ਵਿੱਚ ਮਿਲਦੀ ਹੈ। ਸਿੱਖ ਇਤਿਹਾਸ, ਗ਼ੈਰ ਸਿੱਖਾਂ ਵੱਲੋਂ ਵੱਧ ਲਿਖਿਆ ਹੈ। ਸਿੱਖ ਇਤਿਹਾਸਕਾਰਾਂ ਵਿੱਚੋਂ ਕਰਮ ਸਿੰਘ ਮੁੱਢਲੇ ਇਤਿਹਾਸਕਾਰਾਂ ਵਿੱਚੋਂ ਹੋਣ ਦਾ ਮਾਣ ਪ੍ਰਾਪਤ ਹੈ, ਜਿਸ ਦੀਆਂ ਹੇਠ ਲਿਖੀਆਂ ਲਿਖਤਾਂ ਜ਼ਿਕਰਯੋਗ ਹਨ :

(1) *ਕਤਕ ਕਿ ਵਿਸਾਖ*; (2) *ਮਹਾਰਾਜਾ ਆਲਾ ਸਿੰਘ*; (3) *ਗੁਰਪੁਰਬ ਨਿਰਣੈ*; (4) *ਇਤਿਹਾਸਕ ਖੋਜ - ਤਿੰਨ ਜਿਲਦਾਂ;* (5) *ਰਾਣੀ ਸਦਾ ਕੌਰ*; (6) *ਅੰਮ੍ਰਿਤਸਰ ਦੀ ਤਵਾਰੀਖ਼* ਅਤੇ (7) ਅਮਰ ਖ਼ਾਲਸਾ।

ਯਾਦ ਰੱਖਣ ਯੋਗ ਹੈ ਕਿ ਕਰਮ ਸਿੰਘ ਨੇ ਸਿੱਖ ਇਤਿਹਾਸ ਓਦੋਂ ਖੋਜਿਆ ਤੇ ਲਿਖਿਆ ਜਦੋਂ ਪਿੰਡੋ-ਪਿੰਡ ਜਾਣ-ਆਉਣ ਲਈ ਜਾਂ ਤਾਂ ਕੱਚੇ ਪਹੇ ਹੁੰਦੇ ਸਨ ਜਾਂ ਪਗ-ਡੰਡੀਆਂ। ਖੋਜ ਲਈ ਹੁਣ ਵਰਗੀ ਸੁਵਿਧਾ ਓਦੋਂ ਨਹੀਂ ਸੀ। ਇਸ ਕਰਕੇ ਕਰਮ ਸਿੰਘ ਦਾ ਲਿਖਤੀ ਕਾਰਜ ਸ਼ਲਾਘਾਯੋਗ ਹੋ ਨਿੱਬੜਦਾ ਹੈ।

ਝੁਬਾਲ ਪਿੰਡ ਦੇ ਰੱਜੇ-ਪੁੱਜੇ ਰਿਸਾਲਦਾਰ ਗੋਪਾਲ ਸਿੰਘ ਦੇ ਤਿੰਨ ਦੂਲੇ ਪੁੱਤਰਾਂ — ਅਮਰ ਸਿੰਘ, ਸਰਮੁਖ ਸਿੰਘ ਅਤੇ ਜਸਵੰਤ ਸਿੰਘ ਦਾ ਅਕਾਲੀ ਲਹਿਰ ਅਤੇ ਆਧੁਨਿਕ ਸਿੱਖ ਇਤਿਹਾਸ ਵਿੱਚ ਵਿਸ਼ੇਸ਼ ਜ਼ਿਕਰ ਮਿਲਦਾ ਹੈ। ਜਦੋਂ ਗੁਰੂ ਘਰਾਂ ਵਿੱਚ ਵਿਗੜੇ, ਅੱਯਾਸ਼ ਔਰ ਮੁਸ਼ਟੰਡੇ ਮਹੰਤਾਂ ਨੇ ਅੱਤਿ ਚੁੱਕ ਲਈ, ਪੰਥ ਨੇ ਉਹਨਾਂ ਤੋਂ ਗੁਰੂ ਘਰ ਆਜ਼ਾਦ ਕਰਾਉਣ ਲਈ ਮੋਰਚੇ ਲਾਉਣੇ ਸ਼ੁਰੂ ਕਰ ਦਿੱਤੇ। ਏਦਾਂ ਅਕਾਲੀ ਲਹਿਰ ਦਾ ਜਨਮ ਹੋਇਆ। ਅਕਾਲੀ ਮੋਰਚਿਆਂ ਦੇ ਸਮੁੱਚੇ ਇਤਿਹਾਸ ਵਿੱਚ ਇਹਨਾਂ ਤਿੰਨਾਂ ਭਰਾਵਾਂ ਨੇ ਵਧ-ਚੜ੍ਹ ਕੇ ਜੋ ਹਿੱਸਾ ਪਾਇਆ ਉਹ ਵੀ ਲਾਜਵਾਬ ਹੈ। ਇਹਨਾਂ ਦੀਆਂ ਜਾਇਦਾਦਾਂ ਜ਼ਬਤ ਤੇ ਕੁਰਕ ਤੱਕ ਹੋਈਆਂ, ਪਰ ਸੂਰਮਿਆਂ ਨੇ ਕੁਰਬਾਨੀ ਤੋਂ ਭੋਰਾ ਪਾਸਾ ਨਾ ਵੱਟਿਆ - ਕਦਮ ਅੱਗੇ ਤੋਂ ਅੱਗੇ ਈ ਰੱਖਦੇ ਰਹੇ। ਸਰਦਾਰੀ ਸੁਖ-ਸਾਧਨ ਤਿਆਗ ਕੇ ਜੇਲ੍ਹਾਂ ਕੱਟੀਆਂ; ਕੋਹਲੂ ਵਰਗੀ ਸਖ਼ਤ ਮੁਸ਼ੱਕਤ ਕੀਤੀ ਪਰ ਸਿਰੜ ਨੂੰ ਵੱਟਾ ਨਾ ਲਾਇਆ। ਮਹੰਤਾਂ ਤੇ ਅੰਗਰੇਜ਼ਾਂ ਨਾਲ ਟੱਕਰ ਲੈਣ ਵਿੱਚ ਸ. ਅਮਰ ਸਿੰਘ ਮੂਹਰਲੀ ਸਫ਼ ਵਿੱਚ ਜਾ ਕੇ ਖਲੋਂਦਾ ਰਿਹਾ, ਪਰ ਦੂਜੇ ਭਰਾ ਵੀ ਮੋਰਚਿਆਂ ਦੇ ਹਰ ਮੈਦਾਨ ਵਿੱਚ ਕੁੱਦਦੇ ਰਹੇ। ਸਿਆਲਕੋਟ ਬਾਬੇ ਦੀ ਬੇਰ ਵਾਲੇ ਗੁਰਦੁਆਰੇ ਉੱਤੇ ਪੰਥ ਦੇ ਪਹਿਲ-ਪਲੱਕੜੇ ਕਬਜ਼ੇ ਦੇ ਹੀਰੋ ਸ. ਅਮਰ ਸਿੰਘ ਤੇ ਸ. ਜਸਵੰਤ ਸਿੰਘ ਹੀ ਸਨ ਤੇ ਉਹਨਾਂ ਉਥੋਂ ਦੇ ਸ਼ਰਾਬੀ-ਕਬਾਬੀ ਮਹੰਤ ਗੰਡਾ ਸਿੰਘ ਨੂੰ ਚੱਲਦਾ ਕੀਤਾ। ਸਮੁੱਚੀ ਅਕਾਲੀ ਲਹਿਰ ਵਿੱਚ 'ਝੁਬਾਲ ਬ੍ਰਦਰਜ਼' ਦੀ ਬੜੀ ਕੀਰਤੀ ਹੁੰਦੀ ਰਹੀ। ਇਹੀ ਸਬੱਬ ਸੀ ਕਿ 24 ਜਨਵਰੀ, 1921 ਦੇ ਦਿਨ ਅਕਾਲੀ ਦਲ ਦੀ ਸਥਾਪਨਾ ਵੇਲੇ ਪੰਥ ਨੇ ਸ. ਸਰਮੁਖ ਸਿੰਘ ਨੂੰ ਏਸ ਜਥੇਬੰਦੀ ਦਾ ਪਹਿਲਾ ਪ੍ਰਧਾਨ ਥਾਪ ਕੇ ਨਿਵਾਜ਼ ਦਿੱਤਾ। ਏਦਾਂ ਹੀ ਸ. ਅਮਰ ਸਿੰਘ, ਸ. ਜਸਵੰਤ ਸਿੰਘ ਦਾ ਵੀ ਅਕਾਲੀ ਦਲ ਅਤੇ ਅਕਾਲੀ ਪਾਰਟੀ ਵਿੱਚ ਵਿਸ਼ੇਸ਼ ਮੁਕਾਮ ਰਹਿੰਦਾ ਰਿਹਾ ਹੈ।

ਇਹ ਗੱਲ ਮਸ਼ਹੂਰ ਹੈ ਕਿ ਅਕਾਲੀਆਂ ਤੋਂ ਸਿਆਣੇ, ਸਾਊ ਅਤੇ ਦੂਰਅੰਦੇਸ਼ ਲੀਡਰ ਸੰਭਾਲ ਨਹੀਂ ਹੁੰਦੇ। ਲੱਗਦੈ ਇਹੋ ਕੁਝ 'ਝਬਾਲ ਬ੍ਰਦਰਜ਼' ਨਾਲ ਵਾਪਰਿਆ ਤੇ ਉਹ ਇੱਕ ਦਿਨ ਕਾਂਗਰਸ ਦੀ ਝੋਲੀ ਜਾ ਪਏ। ਸ. ਪ੍ਰਤਾਪ ਸਿੰਘ ਕੈਰੋਂ, ਜੋ ਖ਼ੁਦ ਖ਼ਾਨਦਾਨੀ ਅਕਾਲੀ ਸੀ, ਦੀ ਕਾਂਗਰਸ ਸਰਕਾਰ ਵੇਲੇ ਸ. ਅਮਰ ਸਿੰਘ ਦੀ ਨੂੰਹ ਡਾਕਟਰ ਬੀਬੀ ਪ੍ਰਕਾਸ਼ ਕੌਰ (ਪਤਨੀ ਡਾਕਟਰ ਉਪਕਾਰ ਸਿੰਘ) ਬਤੌਰ ਡਿਪਟੀ ਹੈੱਲਥ ਮਨਿਸਟਰ ਉਸ ਸਰਕਾਰ ਵਿੱਚ ਸ਼ਾਮਿਲ ਰਹੀ। ਅਮਰੀਕਾ ਤੋਂ ਡਾਕਟਰੇਟ ਕਰਨ ਪਿੱਛੋਂ ਇਸੇ ਪਿੰਡ ਦਾ ਡਾ. ਅਨੂਪ ਸਿੰਘ ਬੜਾ ਲੰਮਾ ਅਰਸਾ ਰਾਜ ਸਭਾ ਦਾ ਮੈਂਬਰ ਰਿਹਾ। ਇਹ ਕੋਰੀਆ ਕਮਿਸ਼ਨ ਦਾ ਯੂ.ਐਨ.ਓ. ਵੱਲੋਂ ਚੇਅਰਮੈਨ ਵੀ ਸਥਾਪਤ ਕੀਤਾ ਗਿਆ ਸੀ।

ਸੰਨ 1947 ਦੇ ਬਟਵਾਰੇ ਦੀ ਕੁਲੱਖਣੀ ਘੜੀ ਵੇਲੇ ਪਿੰਡ ਝਬਾਲ ਨੇ ਮਾਨਵੀ ਜਜ਼ਬੇ ਦਾ ਭਰਪੂਰ ਮੁਜ਼ਾਹਰਾ ਕੀਤਾ। ਇਸ ਪਿੰਡ ਦੀ ਮੁਸਲਮਾਨੀ ਵਸੋਂ, ਜਿਹੜੀ ਬੇਜ਼ਮੀਨੀ ਸੀ, ਦੇ ਇੱਕ ਵੀ ਜੀ ਦਾ ਕਤਲ ਨਹੀਂ ਸੀ ਹੋਇਆ, ਸਗੋਂ ਪਿੰਡ ਦੀ ਹਿੰਦੂ-ਸਿੱਖ ਵਸੋਂ ਦੇ ਸਿਰਕੱਢ ਬੰਦਿਆਂ ਦੀ ਰਹਿਨੁਮਾਈ ਵਿੱਚ ਮੁਸਲਮਾਨ ਭਰਾਵਾਂ/ਬੀਬੀਆਂ ਨੂੰ ਹੱਥੀਂ ਛਾਂਵਾਂ ਕਰਦਿਆਂ ਰੁਖ਼ਸਤ ਕਰਨ ਦਾ ਕਮਾਲ ਕਰ ਵਿਖਾਇਆ।

ਇਹ ਤਾਂ ਸਭ ਨੂੰ ਪਤਾ ਹੀ ਹੈ ਕਿ ਪੁਰਾਣੇ ਵੇਲਿਆਂ ਵਿੱਚ ਵਧੇਰੇ ਪਿੰਡ/ਸ਼ਹਿਰ ਪਾਣੀਆਂ ਕਿਨਾਰੇ ਹੀ ਵਸਾਏ ਜਾਂਦੇ ਸਨ — ਜਿਵੇਂ ਕਿ ਦਰਿਆ,ਨਦੀ, ਨਾਲੇ ਅਤੇ ਛੰਬਾਂ ਦੇ ਨੇੜੇ। ਝਬਾਲ ਦੀ ਪਿਛੋਕੜ ਵੀ ਏਦਾਂ ਦੀ ਹੀ ਹੈ। ਇੱਕ ਛੰਬ ਹੁੰਦੀ ਸੀ ਪਿੰਡ ਦੀ ਪਹਾੜ ਦੀ ਬਾਹੀ, ਪਿੰਡ ਮੰਨਣ ਦੀ ਸਰਕਾਰੀ ਰੱਖ ਦੇ ਨੇੜੇ; ਦੂਜੀ ਹੁੰਦੀ ਸੀ ਦੱਖਣ-ਲਹਿੰਦੀ ਬਾਹੀ ਵਿੱਚ; ਤੇ ਇੱਕ ਬਰਸਾਤੀ ਨਦੀ (ਰੋਹੀ) ਇਹਨਾਂ ਨੂੰ, ਬਾਰਸ਼ਾਂ ਦੀ ਰੁੱਤੇ, ਭਰ ਕੇ ਅੱਗੇ ਨਿਕਲ ਜਾਂਦੀ। ਇਹ ਨਦੀ ਪਿੰਡ ਦੇ ਖੇਤਾਂ ਵਿਚਦੀ ਲੰਘਦੀ, ਜੱਟਾਂ ਲਈ ਫ਼ਾਇਦਾ ਵੀ ਕਰਦੀ ਤੇ ਨੁਕਸਾਨ ਵੀ। ਹੁਣ ਇਹ ਰੋਹੀ ਡਰੇਨ (Drain) ਦਾ ਰੂਪ ਧਾਰ ਚੁੱਕੀ ਹੈ। ਖ਼ੈਰ, ਜੋ ਵੀ ਹੈ ਇਹਨਾਂ ਛੰਬਾਂ ਸਦਕਾ ਸ਼ੁਰੂ ਸ਼ੁਰੂ ਵਿੱਚ ਇਸ ਪਿੰਡ ਦਾ ਨਾਂ ਛੰਬਵਾਲ ਕਰਕੇ ਵੀ ਜਾਣਿਆ ਜਾਂਦਾ ਰਿਹਾ ਹੈ। ਇਸ ਲੇਖਕ ਨੇ, ਵਲੈਤ ਵਿੱਚ, ਕਿਧਰੇ ਪੜ੍ਹਿਆ ਸੀ ਕਿ ਇਸ ਪਿੰਡ ਦਾ ਨਾਂ ਚੋਪਾਲ ਵੀ ਰਿਹਾ ਹੈ — ਦੋ ਸੜਕਾਂ ਦੇ ਚੁਰਾਹੇ ਦੀ ਚੋਪਾਲ (ਗੋਟੀਆਂ ਦੀ ਇੱਕ ਖੇਡ) ਵਰਗੀ ਸ਼ਕਲ ਹੋਣ ਕਰਕੇ ਇਹ ਨਾਂ ਕਿਸੇ ਵੇਲੇ ਵਜੂਦ ਵਿੱਚ ਆਇਆ ਹੋ ਸਕਦਾ ਹੈ। ਮਗਰ ਗੁਰੂ ਕਾਲ ਤੋਂ ਲੈ ਕੇ ਇਸ ਪਿੰਡ ਦਾ ਨਾਮ ਝਬਾਲ ਵਜੋਂ ਹੀ ਜਾਣਿਆ ਜਾਂਦੈ। ਪੁਲਿਸ ਅਤੇ ਮਹਿਕਮਾ ਮਾਲ ਦੇ ਕਾਗ਼ਜ਼ਾਂ ਵਿੱਚ ਅੰਗਰੇਜ਼ੀ (ਰੋਮਨ) ਅੱਖਰਾਂ ਵਿੱਚ ਇਹ JHABHAL ਲਿਖਿਆ ਜਾਂਦੈ ਮਗਰ ਆਮ ਤੌਰ 'ਤੇ ਇਹਦੇ ਅੰਗਰੇਜ਼ੀ ਸ਼ਬਦ-ਜੋੜ Chabhal ਵਜੋਂ ਹੀ ਵਰਤੋਂ ਵਿੱਚ ਮਿਲਦੇ ਹਨ।

ਮੈਨੂੰ ਇਹ ਦੱਸਣ ਵਿੱਚ ਕੋਈ ਝਿਜਕ ਨਹੀਂ ਕਿ ਇਸ ਵੇਲੇ ਪਿੰਡ ਝਬਾਲ ਵਿੱਚ ਖ਼ਾਹ-ਮਖ਼ਾਹ ਦੇ ਝਗੜੇ ਲੜਾਈਆਂ ਬੜਾ ਜ਼ੋਰ ਪਕੜ ਰਹੇ ਹਨ। ਗੁੰਮਰਾਹ ਹੋਈ ਜਵਾਨੀ, ਦਿਨ-ਬ-ਦਿਨ, ਨਸ਼ਿਆਂ ਦੀ ਗ਼ੁਲਾਮ ਬਣਦੀ ਜਾ ਰਹੀ ਹੈ — ਰੱਬ ਖ਼ੈਰ ਕਰੇ।

ਅਲਾਮਾ ਸਰ ਮੁਹੰਮਦ ਇਕਬਾਲ ਦੇ, ਇੱਕ ਮਸ਼ਹੂਰ ਸ਼ਿਅਰ ਵਿੱਚ ਕੁਝ ਤਬਦੀਲੀ ਕਰਦਿਆਂ ਮੈਂ ਇਸ ਰਚਨਾ ਦੀ ਸਮਾਪਤੀ ਦੀ ਆਗਿਆ ਲੈ ਰਿਹਾਂ :

ਗਰ ਨਹੀਂ ਸਮਝੋ ਗੇ ਐ ਪੰਥ ਪੰਜਾਬ ਵਾਲੋ
ਤੁਮਹਾਰੀ ਦਾਸਤਾਂ ਤੱਕ ਭੀ ਨ ਹੋਗੀ ਦਾਸਤਾਨੋਂ ਮੇਂ।

ਝਬਾਲ ਸਮੇਤ, ਸਿੱਖ ਇਤਿਹਾਸ ਨਾਲ ਜੁੜੀਆਂ ਹੋਰ ਪ੍ਰਸਿੱਧ ਥਾਵਾਂ ਦੀ ਵੀ ਸੰਭਾਲ ਕਰਨ ਦੀ ਅਸ਼ਦ ਲੋੜ ਹੈ। ਅਮੀਨ!

## ਪੁਸਤਕ ਸੂਚੀ

1. ਡਾ. ਹਰਜਿੰਦਰ ਸਿੰਘ ਦਿਲਗੀਰ, *The Sikh Reference Book.*
2. ਉਹੀ, *ਸਿੱਖ ਤਵਾਰੀਖ਼ ਦੇ ਘੱਲੂਘਾਰੇ।*
3. ਉਹੀ, *ਸਿੱਖ ਤਵਾਰੀਖ਼*, ਭਾਗ ਪਹਿਲਾ, ਸਫ਼ਾ 220.
4. *ਅੰਮ੍ਰਿਤਸਰ ਗਜ਼ਟੀਅਰ।*

5. ਸੋਹਨ ਸਿੰਘ ਜੋਸ਼, *ਅਕਾਲੀ ਮੋਰਚਿਆਂ ਦਾ ਇਤਿਹਾਸ।*
6. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼।*
7. ਡਾ. ਹਰੀ ਰਾਮ ਗੁਪਤਾ, *History of the Sikhs.*
8. ਭਾਈ ਤਰਲੋਚਨ ਸਿੰਘ (ਵੀਰ ਜੀ), *ਗੋਬਿੰਦ ਟਾਈਮਜ਼।*
9. ਪਿੰਡ ਝੁਬਾਲ ਦੇ ਜੱਦੀ ਪੁਸ਼ਤੀ ਸਾਂਸੀਆਂ ਵੱਲੋਂ, ਪੁਸ਼ਤ-ਦਰ-ਪੁਸ਼ਤ ਸੰਭਾਲਿਆ ਪਿੰਡ ਦਾ ਕੁਰਸੀਨਾਮਾ।
10. ਸੀਨਾ-ਬਸੀਨਾ ਲੋਕ ਕਥਾਵਾਂ/ਦੰਦ ਕਥਾਵਾਂ। (ਠੀਕ ਆ, ਲੋਕ ਕਥਾਵਾਂ/ਦੰਦ ਕਥਾਵਾਂ ਰਾਹੀਂ ਸੁਣੇ ਸੁਣਾਏ ਇਤਿਹਾਸ ਵਿੱਚ ਰਲੇਵੇਂ ਦੀ ਸੰਭਾਵਨਾ ਰਹਿੰਦੀ ਹੈ, ਮਗਰ ਇਹਨੂੰ ਮੁੱਢੋਂ-ਸੁੱਢੋਂ ਈ ਰੱਦ ਕਰਨਾ ਓਵੇਂ ਹੀ ਹੋਵੇਗਾ, ਜਿਵੇਂ ਸਾਹਿਤ ਵਿੱਚੋਂ ਲੋਕਯਾਨ (Folklore) ਨੂੰ ਖ਼ਾਰਜ ਕਰ ਦੇਣਾ। ਹਾਂ, ਇਤਿਹਾਸਕ ਦੰਦ-ਕਥਾਵਾਂ ਨੂੰ ਸੂਝ ਅਤੇ ਖੋਜ ਦੇ ਛਾਨਣੇ ਨਾਲ ਨਿਖਾਰਨਾ ਇਤਿਹਾਸਕਾਰਾਂ ਦਾ ਜ਼ਰੂਰੀ ਕਾਰਜ ਹੈ।)

# ਕੂਕਾ ਲਹਿਰ : ਇੱਕ ਪੁਨਰ ਮੁਲਾਂਕਣ

*ਬਲਵਿੰਦਰ ਜੀਤ**

ਕੂਕਾ ਲਹਿਰ ਦਾ ਮੋਢੀ ਬਾਬਾ ਬਾਲਕ ਸਿੰਘ ਨੂੰ ਪ੍ਰਵਾਨ ਕੀਤਾ ਜਾਂਦਾ ਹੈ ਜੋ ਹਜ਼ਰੋ (ਪਾਕਿਸਤਾਨ) ਵਿੱਚ ਰਹਿੰਦੇ ਸਨ। ਬਾਬਾ ਰਾਮ ਸਿੰਘ ਜੋ ਮਹਾਰਾਜਾ ਰਣਜੀਤ ਸਿੰਘ ਦੇ ਪੁੱਤਰ ਕੰਵਰ ਨੌਨਿਹਾਲ ਸਿੰਘ ਦੀ ਪਲਟਨ ਵਿੱਚ ਭਰਤੀ ਸਨ, ਨਾਲ ਉਨ੍ਹਾਂ ਦੀ ਮੁਲਾਕਾਤ 1841 ਈਸਵੀ ਵਿੱਚ ਹੋਈ ਮੰਨੀ ਜਾਂਦੀ ਹੈ। ਬਾਬਾ ਰਾਮ ਸਿੰਘ ਆਪਣੇ ਇੱਕ ਨਜ਼ਦੀਕੀ ਰਿਸ਼ਤੇਦਾਰ ਰਾਹੀਂ 1837 ਵਿੱਚ ਇਸ ਪਲਟਨ ਵਿੱਚ ਭਰਤੀ ਹੋਏ ਸਨ। ਫ਼ੌਜ ਵਿੱਚ ਰਹਿੰਦਿਆਂ ਸਿੱਖ ਰਾਜ ਦੇ ਮੁਖੀਆਂ ਅਤੇ ਸਿੱਖ ਸਿਪਾਹੀਆਂ ਵਿੱਚ ਦਿਨ-ਬ-ਦਿਨ ਫੈਲ ਰਹੀ ਗਿਰਾਵਟ ਤੋਂ ਪਰੇਸ਼ਾਨ ਹੋ ਕੇ ਬਾਬਾ ਰਾਮ ਸਿੰਘ 1845 ਵਿੱਚ ਫੌਜ ਨੂੰ ਅਲਵਿਦਾ ਕਹਿ ਕੇ ਭੈਣੀ ਅਰਾਈਆਂ, ਜ਼ਿਲ੍ਹਾ ਲੁਧਿਆਣਾ ਵਿੱਚ ਆਪਣੇ ਪਰਿਵਾਰ ਵਿੱਚ ਆ ਕੇ ਰਹਿਣ ਲੱਗ ਪਏ। ਇਥੇ ਹੀ ਪਹਿਲੀ ਵਾਰ ਆਪ ਨੇ 12 ਅਪ੍ਰੈਲ, 1857 ਨੂੰ ਆਪਣੇ ਸਿੱਖਾਂ ਨੂੰ ਖੰਡੇ ਬਾਟੇ ਦਾ ਅੰਮ੍ਰਿਤ ਛਕਾਇਆ ਅਤੇ ਇਸਤਰੀ ਸੁਧਾਰ, ਜਿਵੇਂ ਕੁੜੀਆਂ ਮਾਰਨ, ਬਾਲ ਵਿਆਹ, ਕੁੜੀਆਂ ਦਾ ਵੱਟਾ ਕਰਨ ਜਾਂ ਵੇਚਣ ਦਾ ਵਿਰੋਧ ਅਤੇ ਵਿਧਵਾ ਵਿਆਹ ਦੀ ਪ੍ਰਥਾ ਚਲਾ ਕੇ ਔਰਤ ਦੀ ਸਮਾਜਿਕ ਮੁਕਤੀ ਲਈ ਆਪਣੇ ਪੈਰੋਕਾਰਾਂ ਨੂੰ ਚੇਤੰਨ ਕਰਨ ਦੀ ਸਮਾਜਿਕ ਮੁਹਿੰਮ ਦਾ ਆਰੰਭ ਕੀਤਾ। ਆਪ ਨੇ ਹੀ ਪਹਿਲੀ ਵਾਰ ਔਰਤਾਂ ਨੂੰ ਪਿੰਡ ਸਿਆੜ੍ਹ, ਜ਼ਿਲ੍ਹਾ ਲੁਧਿਆਣਾ ਵਿਖੇ ਅੰਮ੍ਰਿਤ ਛਕਾਉਣ ਦਾ ਇਤਿਹਾਸ ਸਿਰਜਿਆ। ਇਸੇ ਤਰ੍ਹਾਂ ਆਨੰਦ ਕਾਰਜ ਰਾਹੀਂ ਵਿਆਹ ਕਰਵਾਉਣ ਦੀ ਮਰਿਆਦਾ ਦਾ ਆਰੰਭ ਵੀ ਉਨ੍ਹਾਂ ਨੇ ਹੀ ਪਹਿਲੀ ਵਾਰ ਤਿੰਨ ਜੂਨ, 1863 ਈ. ਨੂੰ ਪਿੰਡ ਖੋਟੇ, ਜ਼ਿਲ੍ਹਾ ਫ਼ਿਰੋਜ਼ਪੁਰ ਤੋਂ ਆਰੰਭ ਕੀਤਾ। ਇਸੇ ਤਰ੍ਹਾਂ ਆਪਣੇ ਬਾਈ ਸੂਬਿਆਂ ਵਿੱਚ ਔਰਤ ਨੂੰ ਸਤਿਕਾਰਯੋਗ ਰੁਤਬਾ ਦਿੰਦਿਆਂ, ਬੀਬੀ ਹੁਕਮੀ ਨੂੰ ਆਪਣੇ ਸੰਗਠਨ ਵਿੱਚ ਇੱਕ ਸੂਬਾ ਨਿਯੁਕਤ ਕੀਤਾ। ਕੂਕੇ ਉਸ ਵੇਲੇ ਸਾਮਰਾਜਵਾਦ ਦਾ ਸ਼ਾਂਤਮਈ ਢੰਗ ਨਾਲ ਅਤੇ ਸਵਦੇਸ਼ੀ ਨੂੰ ਅਪਣਾ ਕੇ ਵਿਰੋਧ ਕਰਨ ਵਾਲੇ ਪਹਿਲੇ ਵਿਅਕਤੀ ਅਤੇ ਪਹਿਲਾ ਸੰਗਠਨ ਸਨ।

ਉਸ ਵੇਲੇ ਦੇ ਪੰਜਾਬ ਵਿੱਚ ਬਰਤਾਨਵੀ ਸਾਮਰਾਜ, ਰਿਆਸਤੀ ਰਜਵਾੜੇ, ਪੁਜਾਰੀ, ਪੁਰੋਹਿਤ ਅਤੇ ਸਿੰਘ ਸਭੀਏ ਉਨ੍ਹਾਂ ਦੇ ਵਿਰੋਧ ਵਿੱਚ ਸਨ। ਮੁਸਲਮਾਨਾਂ ਵਿੱਚੋਂ ਉਂਗਲਾਂ 'ਤੇ ਗਿਣੇ ਜਾ ਸਕਣ ਵਾਲੇ ਮਨੁੱਖ ਹੀ ਕੂਕੇ ਸਨ। ਅੰਗਰੇਜ਼ ਸਾਮਰਾਜ ਦੀ ਸ਼ਹਿ ਤੇ ਬੁੱਚੜਾਂ ਨੂੰ ਪੰਜਾਬ ਵਿੱਚ ਗਊ-ਹੱਤਆ ਦੀ ਪ੍ਰਵਾਨਗੀ 3 ਮਈ, 1849 ਨੂੰ ਦੇ ਦਿੱਤੀ ਗਈ। ਤਿੰਨ ਜੂਨ, 1871 ਨੂੰ ਅੰਮ੍ਰਿਤਸਰ ਸ਼ਹਿਰ ਦੇ ਨੁਮਾਇੰਦਿਆਂ ਰਾਹੀਂ ਬਰਤਾਨਵੀ ਸਾਮਰਾਜ ਨੇ ਬੁੱਚੜਾਂ ਨੂੰ ਆਪਣਾ ਧੰਦਾ ਜਾਰੀ ਰੱਖਣ ਦੀ ਪ੍ਰਵਾਨਗੀ ਉੱਪਰ ਮੋਹਰ ਲਵਾ ਲਈ। ਬਾਬਾ ਰਾਮ ਸਿੰਘ ਨੂੰ ਮਾਲੇਰਕੋਟਲੇ ਦੇ ਸਾਕੇ ਤੋਂ ਬਾਅਦ ਤੁਰੰਤ ਦੇਸ਼-ਬਦਰ ਕਰਕੇ ਲੁਧਿਆਣੇ ਤੋਂ ਅਲਾਹਾਬਾਦ ਰਾਹੀਂ ਬ੍ਰਹਮਾ ਵਿੱਚ ਰੰਗੂਨ ਵਿਖੇ, ਬਹਾਦਰ ਸ਼ਾਹ ਜ਼ਫ਼ਰ ਦੀ ਕਬਰ ਨੇੜੇ ਬੰਦੀ ਬਣਾ ਕੇ ਰੱਖਿਆ ਗਿਆ। ਕੂਕਾ ਲਹਿਰ ਨੇ ਬਾਬਾ ਬਾਲਕ ਸਿੰਘ ਤੋਂ ਬਾਅਦ ਰਾਮ ਸਿੰਘ ਨੂੰ ਆਪਣਾ ਗੁਰੂ ਪ੍ਰਵਾਨ ਕਰ ਲਿਆ ਅਤੇ ਹਜ਼ਰੋ ਤੋਂ ਬਦਲ ਕੇ ਕੂਕਾ ਲਹਿਰ ਦਾ ਕੇਂਦਰ ਭੈਣੀ ਸਾਹਿਬ, ਜ਼ਿਲ੍ਹਾ ਲੁਧਿਆਣਾ ਬਣ ਗਿਆ। ਮੂਲ ਰੂਪ ਵਿੱਚ ਇਹ ਲਹਿਰ ਧਾਰਮਿਕ ਸੀ। ਬਾਬਾ ਰਾਮ ਸਿੰਘ ਸਿੱਖ ਰਾਜ ਦੇ ਗੁਆਚਣ ਦਾ ਕਾਰਨ ਸਿੱਖਾਂ ਅਤੇ ਸਿੱਖ ਧਰਮ ਵਿੱਚ ਆਈ ਗਿਰਾਵਟ ਨੂੰ ਮੰਨਦੇ ਸਨ। ਉਨ੍ਹਾਂ ਨੇ ਮੁੜ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਦੀ ਪੈਦਾ ਕੀਤੀ ਸਿੱਖੀ ਨੂੰ ਬਹਾਲ ਕਰਨ ਲਈ ਆਪਣੇ

---

* ਲੈਕਚਰਾਰ, ਪੰਜਾਬ ਇਤਿਹਾਸ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਯਤਨ ਆਰੰਭ ਕੀਤੇ। ਕੂਕੇ ਬਰਤਾਨਵੀ ਸਾਮਰਾਜ ਦੇ, ਦੇਸ਼ ਦੀ ਆਜ਼ਾਦੀ ਤੀਕ, ਸਦਾ ਵਿਰੋਧੀ ਰਹੇ। 'ਕੂਕੇ ਸਰਕਾਰੀ ਨੌਕਰੀ ਨਾ ਕਰਨ', ਇਹ ਸਤਿਗੁਰਾਂ ਦਾ ਉਨ੍ਹਾਂ ਨੂੰ ਹੁਕਮ ਸੀ। ਜਿੱਥੇ ਪਹਿਲੀ ਅਤੇ ਦੂਸਰੀ ਸੰਸਾਰ ਜੰਗ ਵਿੱਚ ਪੰਜਾਬ ਦੇ ਸਿੱਖਾਂ ਵੱਲੋਂ ਅਤੇ ਕਾਂਗਰਸ ਵੱਲੋਂ ਦੇਸ਼ ਵਾਸੀਆਂ ਨੂੰ ਅੰਗਰੇਜ਼ੀ ਫ਼ੌਜ ਵਿੱਚ ਭਰਤੀ ਹੋਣ ਲਈ ਪ੍ਰੇਰਣਾ ਅਤੇ ਉਤਸ਼ਾਹ ਦਿੱਤਾ ਗਿਆ, ਉੱਥੇ ਕੂਕਾ ਲਹਿਰ ਅਤੇ ਸਤਿਗੁਰੂ ਪ੍ਰਤਾਪ ਸਿੰਘ ਨੇ ਕੂਕਿਆਂ ਨੂੰ ਹੁਕਮ ਕੀਤਾ ਕਿ ਉਹ ਫ਼ੌਜ ਵਿੱਚ ਭਰਤੀ ਨਾ ਹੋਣ। ਸੋ ਸਰਕਾਰੀ ਨੌਕਰੀ ਦਾ ਬਾਈਕਾਟ, ਰੇਲਾਂ ਅਤੇ ਡਾਕਖ਼ਾਨਿਆਂ ਦਾ ਬਾਈਕਾਟ, ਅੰਮ੍ਰਿਤਧਾਰੀ ਹੋਣਾ, ਸਵਦੇਸ਼ੀ ਕੱਪੜੇ ਪਹਿਨਣੇ, ਗਊ ਹੱਤਿਆ ਦਾ ਵਿਰੋਧ ਕਰਨਾ, ਮਾਸ, ਤੰਬਾਕੂ, ਨਸ਼ਿਆਂ ਦਾ ਸੰਪੂਰਨ ਤਿਆਗ, ਬਿਨਾਂ ਦਾਜ-ਦਹੇਜ ਤੋਂ ਸਾਦਾ ਵਿਆਹ, ਆਨੰਦ ਮਰਿਆਦਾ ਰਾਹੀਂ ਵਿਆਹ ਕਰਨਾ, ਪੰਜਾਬ ਨੂੰ ਬਾਈ ਸੂਬਿਆਂ ਵਿੱਚ ਵੰਡਣਾ ਅਤੇ ਬਾਬਾ ਬਾਲਕ ਸਿੰਘ ਨੂੰ ਗਿਆਰ੍ਹਵਾਂ ਅਤੇ ਬਾਬਾ ਰਾਮ ਸਿੰਘ ਨੂੰ ਬਾਰ੍ਹਵਾਂ ਗੁਰੂ ਪ੍ਰਵਾਨ ਕਰਨਾ, ਚੰਡੀ ਦੀ ਵਾਰ ਦੇ ਪਾਠ, ਬਾਣੀ ਕੰਠ ਕਰਨਾ, ਗੁਰਮੁਖੀ ਪੜ੍ਹਾਉਣਾ, ਪੰਜਾਬੀ ਬੋਲੀ ਦੇ ਵਿਕਾਸ ਲਈ ਉਪਰਾਲੇ ਕਰਨਾ ਅਤੇ ਸਾਦਾ, ਸ਼ੁੱਧ ਅਤੇ ਪਵਿੱਤਰ ਜੀਵਨ, ਜੋ ਬਿਲਕੁੱਲ ਸ਼ਾਕਾਹਾਰੀ ਹੋਵੇ, ਇਹ ਕੂਕਾ-ਅੰਦੋਲਨ ਦੇ ਪ੍ਰਮੁੱਖ ਸਿਧਾਂਤ ਅਤੇ ਉਨ੍ਹਾਂ ਦੀ ਆਪਣੀ ਰਹਿਣੀ-ਬਹਿਣੀ, ਜਿਸ ਵਿੱਚ ਹਰ ਰੋਜ਼ ਸਵੇਰੇ ਚਾਰ ਵਜੇ ਉੱਠ ਕੇ ਸਣਕੇਸੀਂ ਇਸ਼ਨਾਨ ਕਰਨਾ ਅਤੇ ਭਜਨ ਬੰਦਗੀ ਵਿੱਚ ਰੁੱਝੇ ਰਹਿਣ ਦੇ ਨਾਲ-ਨਾਲ, ਗਊ ਗ਼ਰੀਬ ਦੀ ਰੱਖਿਆ ਲਈ ਤੱਤਪਰ ਰਹਿਣਾ ਕੂਕਾ ਅੰਦੋਲਨ ਦੇ ਪ੍ਰਮੁੱਖ ਸਰੋਕਾਰ ਕਹੇ ਜਾ ਸਕਦੇ ਹਨ। ਇਸ ਖੋਜ-ਪੱਤਰ ਵਿੱਚ ਅਸੀਂ ਪ੍ਰਮੁੱਖ ਰੂਪ ਵਿੱਚ ਕੂਕਾ ਅੰਦੋਲਨ ਬਾਰੇ ਪ੍ਰਮੁੱਖ ਇਤਿਹਾਸਕਾਰਾਂ ਵੱਲੋਂ ਕੀਤੇ ਗਏ ਇਸ ਦੇ ਮੁਲਾਂਕਣ ਸੰਬੰਧੀ ਪੁਨਰ-ਚਿੰਤਨ ਕਰਨ ਦੀ ਕੋਸ਼ਿਸ਼ ਕਰਾਂਗੇ। ਇਸ ਸੰਬੰਧ ਵਿੱਚ ਭਾਵੇਂ ਬਹੁਤ ਸਾਰੇ ਇਤਿਹਾਸਕਾਰਾਂ ਨੇ ਕੂਕਾ ਲਹਿਰ ਦਾ ਮੁਲਾਂਕਣ ਕੀਤਾ ਹੈ, ਪਰੰਤੂ ਇਸ ਸੰਬੰਧ ਵਿੱਚ ਅਸੀਂ ਦੋ ਪ੍ਰਤੀਨਿਧ ਧਾਰਣਾਵਾਂ ਦਾ ਲੇਖਾ-ਜੋਖਾ ਕਰਨ ਦਾ ਯਤਨ ਕਰਾਂਗੇ। ਇਸ ਸੰਬੰਧ ਵਿੱਚ ਪ੍ਰਸਿੱਧ ਵਿਦਵਾਨ ਅਤੇ ਇਤਿਹਾਸਕਾਰ, ਡਾ. ਗੰਡਾ ਸਿੰਘ ਦੀ ਕਿਤਾਬ 'ਕੂਕਿਆਂ ਦੀ ਵਿਥਿਆ' ਅਤੇ ਕੂਕਾ ਲਹਿਰ ਬਾਰੇ ਉਨ੍ਹਾਂ ਦੇ ਇੱਕ ਹੋਰ ਖੋਜ-ਪੱਤਰ "Was the Kooka (Namdhari) Movement a Rebellion Against the British Government" ਵਿੱਚ ਕੱਢੇ ਗਏ ਸਿੱਟਿਆਂ ਨੂੰ ਆਧਾਰ ਬਣਾਵਾਂਗੇ, ਜਿਸ ਵਿੱਚ ਉਨ੍ਹਾਂ ਨੇ ਇਹ ਮੱਤ ਪੇਸ਼ ਕਰਨ ਦਾ ਯਤਨ ਕੀਤਾ ਹੈ ਕਿ ਕੂਕਾ ਲਹਿਰ ਮੂਲ ਰੂਪ ਵਿੱਚ ਇੱਕ ਧਾਰਮਿਕ ਸੁਧਾਰਵਾਦੀ ਜਾਂ ਧਾਰਮਿਕ ਲਹਿਰ ਹੀ ਸੀ।

ਦੂਸਰੇ ਪਾਸੇ ਇੱਕ ਹੋਰ ਵਿਦਵਾਨ W.H. McLeod ਨੇ ਆਪਣੇ ਲੇਖ "The Kookas A Millenarian Sect of The Punjab" ਵਿੱਚ ਇਸ ਲਹਿਰ ਦੇ ਪੈਦਾ ਹੋਣ ਦੇ ਆਰਥਿਕ ਕਾਰਨਾਂ — ਪੰਜਾਬ ਵਿੱਚ ਪਏ 1860-61 ਦੇ ਕਾਲ, ਪੇਂਡੂ ਜੱਟ ਕਿਸਾਨਾਂ ਅਤੇ ਕਾਰੀਗਰ ਸ਼੍ਰੇਣੀਆਂ ਵਿੱਚ ਫੈਲੀ ਬੇਚੈਨੀ ਨੂੰ ਆਧਾਰ ਬਣਾਉਂਦਿਆਂ ਇਹ ਸਿੱਟਾ ਕੱਢਣ ਦੀ ਕੋਸ਼ਿਸ਼ ਕੀਤੀ ਹੈ ਕਿ ਭਾਵੇਂ ਇਸ ਲਹਿਰ ਕਾਰਨ ਪੰਜਾਬ ਦੀ ਕਿਸਾਨੀ ਵਿੱਚ ਫੈਲੀ ਅਸੰਤੁਸ਼ਟਤਾ ਨੇ ਬਰਤਾਨਵੀ ਸਰਕਾਰ ਦਾ ਸਿੱਧਾ ਰਾਜਨੀਤਕ ਵਿਰੋਧ ਨਾ ਵੀ ਕੀਤਾ ਹੋਵੇ, ਇਹ ਲਹਿਰ ਆਪਣੀ ਦਿੱਖ ਵਿੱਚ ਕਿੰਨੀ ਵੀ ਧਾਰਮਿਕ ਕਿਉਂ ਨਾ ਹੋਵੇ — ਇਸ ਦੀ ਅੰਦਰਲੀ ਸੁਰ ਕਿਤੇ ਨਾ ਕਿਤੇ ਬਰਤਾਨਵੀ ਸਾਮਰਾਜ ਵਿਰੋਧੀ ਅਤੇ ਆਪਣੇ ਮੂਲ ਸੁਭਾਅ ਵਿੱਚ ਰਾਜਨੀਤਿਕ ਕਹੀ ਜਾ ਸਕਦੀ ਹੈ।[1] ਅਸੀਂ ਦੋਹਾਂ ਪੱਖਾਂ ਬਾਰੇ ਸੰਖੇਪ ਵਿੱਚ ਵਿਚਾਰ ਕਰ ਕੇ ਨਾਮਧਾਰੀ ਲਹਿਰ ਦੇ ਆਪਣੇ ਸੋਮਿਆਂ ਤੋਂ ਤੱਥ ਗ੍ਰਹਿਣ ਕਰਕੇ ਆਪਣਾ ਮੱਤ ਪੇਸ਼ ਕਰਨ ਦਾ ਯਤਨ ਕਰਾਂਗੇ।

ਸਭ ਤੋਂ ਪਹਿਲਾਂ ਅਸੀਂ ਡਾ. ਗੰਡਾ ਸਿੰਘ ਹੁਰਾਂ ਦੇ ਵਿਚਾਰਾਂ ਦਾ ਸਾਰ ਪੇਸ਼ ਕਰਨ ਦਾ ਯਤਨ ਕਰਾਂਗੇ। ਗੰਡਾ ਸਿੰਘ ਹੁਰਾਂ ਨੇ ਸਰਕਾਰੀ ਰਿਪੋਰਟਾਂ ਅਤੇ ਇਤਿਹਾਸਕ ਤੱਥਾਂ ਦਾ ਬਹੁਤ ਗਹਿਰ ਗੰਭੀਰ ਅਧਿਐਨ ਅਤੇ ਵਿਸ਼ਲੇਸ਼ਣ ਕਰਨ ਤੋਂ ਬਾਅਦ ਜੋ ਮੱਤ ਪੇਸ਼ ਕੀਤਾ ਹੈ, ਉਹ ਇਸ ਪ੍ਰਕਾਰ ਹੈ :

---

1. "The Kukas : A Millenarian Sect of the Punjab", *The Panjab Past and The Present,* Vol. XIII-I, April 1979, pp. 182-86.

ਇਹ ਲਹਿਰ ਕੇਵਲ ਇੱਕ ਸ਼ੁੱਧ ਧਾਰਮਿਕ ਲਹਿਰ ਸੀ, ਜਿਸ ਦਾ ਨਿਸ਼ਾਨਾ ਸਿੱਖ ਧਰਮ ਦੀ ਪੁਨਰ-ਸੁਰਜੀਤੀ ਸੀ। ਦੂਸਰੇ, ਕਿਸੇ ਵੀ ਪੱਧਰ ਤੇ ਕੂਕਾ ਆਗੂ ਬਾਬਾ ਰਾਮ ਸਿੰਘ ਨੇ ਅਜਿਹਾ ਕੁਝ ਨਹੀਂ ਕਿਹਾ, ਨਾ ਕੀਤਾ, ਨਾ ਕੋਈ ਸਾਜ਼ਿਸ਼ ਕੀਤੀ ਨਾ ਕੋਈ ਜ਼ੁਰਮ ਕੀਤਾ ਜਿਸ ਨਾਲ ਇਹ ਸਿੱਧ ਹੁੰਦਾ ਹੋਵੇ ਕਿ ਉਹ ਬਰਤਾਨਵੀ ਸਰਕਾਰ ਦੇ ਵਿਰੁੱਧ ਸਨ। ਉਸ ਦਾ ਕੋਈ ਰਾਜਨੀਤਿਕ ਉਦੇਸ਼ ਨਹੀਂ ਸੀ, ਕੋਈ ਰਾਜਨੀਤਿਕ ਮੰਤਵ ਨਹੀਂ ਸੀ ਅਤੇ ਉਸਨੇ ਕਿਸੇ ਪ੍ਰਕਾਰ ਦੇ ਬਾਗ਼ੀਆਨਾ ਵਿਚਾਰਾਂ ਦਾ ਪ੍ਰਚਾਰ ਵੀ ਨਹੀਂ ਕੀਤਾ। ਡਾ. ਗੰਡਾ ਸਿੰਘ ਦਾ ਵਿਚਾਰ ਹੈ ਕਿ ਸੌ ਸਾਖੀ ਤੋਂ ਪ੍ਰਭਾਵਿਤ ਹੋ ਕੇ ਰਾਮ ਸਿੰਘ ਵਿੱਚ ਸਿੱਖ ਰਾਜ ਦੀ ਪੁਨਰ-ਸਥਾਪਨਾ ਦੀ ਇੱਛਾ ਤਾਂ ਸੀ ਪਰ ਉਸਨੇ ਇਸ ਕੰਮ ਨੂੰ ਨੇਪਰੇ ਚਾੜ੍ਹਨ ਲਈ ਕੋਈ ਪ੍ਰਤਿਕਰਮ ਜਾਂ ਬਗ਼ਾਵਤ ਨਾ ਕੀਤੀ। ਸਭ ਤੋਂ ਵੱਧ ਇਹ ਕਿ ਬਰਤਾਨਵੀ ਸਰਕਾਰ ਦੇ ਕਿਸੇ ਵੀ ਅਹਿਮ ਦਸਤਾਵੇਜ਼ ਵਿੱਚ ਉਨ੍ਹਾਂ ਨੂੰ ਬਰਤਾਨਵੀ ਸਰਕਾਰ ਦਾ ਦੁਸ਼ਮਣ ਨੰਬਰ ਇੱਕ ਪ੍ਰਵਾਨ ਜਾਂ ਘੋਸ਼ਿਤ ਨਹੀਂ ਕੀਤਾ ਗਿਆ। 28 ਜੂਨ, 1863 ਨੂੰ ਇੰਸਪੈਕਟਰ ਜਨਰਲ ਪੁਲਿਸ ਵੱਲੋਂ ਆਪਣੇ ਡਿਪਟੀ ਇੰਸਪੈਕਟਰ ਜਨਰਲਜ਼ ਨੂੰ ਲਿਖੇ ਪੱਤਰ ਵਿੱਚ ਵੀ ਇਹੀ ਦਰਸਾਇਆ ਗਿਆ ਹੈ ਕਿ ਬਾਬਾ ਰਾਮ ਸਿੰਘ ਜਿਨ੍ਹਾਂ ਸਿੱਖਿਆਵਾਂ ਜਾਂ ਸਿਧਾਂਤਾਂ ਨੂੰ ਪ੍ਰਚਾਰਦਾ ਹੈ ਉਸ ਵਿੱਚ ਉਹ ਸਿੱਖਾਂ ਵਿੱਚੋਂ ਜਾਤ-ਪਾਤ ਦੇ ਵਿਤਕਰੇ ਦਾ ਪੂਰਣ ਵਿਰੋਧ, ਸਾਰੀਆਂ ਜਾਤਾਂ ਦੇ ਅੰਤਰਜਾਤੀ ਵਿਆਹ ਦੀ ਵਕਾਲਤ ਕਰਦਾ ਹੈ। ਵਿਧਵਾ ਵਿਆਹ ਦੀ ਪ੍ਰੇਰਣਾ ਦਿੰਦਾ ਹੈ ਅਤੇ ਅਜਿਹੇ ਵਿਆਹਾਂ ਵਿੱਚ ਆਪ ਵੀ ਸ਼ਾਮਿਲ ਹੁੰਦਾ ਹੈ। ਬਰਤਾਨਵੀ ਸਰਕਾਰ ਉਸ ਨੂੰ (ਰਾਮ ਸਿੰਘ ਨੂੰ) ਇੱਕ ਸੁਧਾਰਵਾਦੀ ਪੈਗ਼ੰਬਰ ਸਮਝਦੀ ਸੀ। ਗੰਡਾ ਸਿੰਘ ਉਸ ਨੂੰ ਇੱਕ ਕਾਨੂੰਨ ਨੂੰ ਮੰਨਣ ਵਾਲੇ ਅਤੇ ਸਰਕਾਰ ਨਾਲ ਹਰ ਪੱਧਰ ਤੇ ਸਹਿਯੋਗ ਕਰਨ ਵਾਲੇ ਸੱਭਿਅਕ ਨਾਗਰਿਕ ਵਜੋਂ ਪੇਸ਼ ਕਰਦਾ ਹੈ। ਗੰਡਾ ਸਿੰਘ ਤਾਂ ਇਥੋਂ ਤੀਕ ਵੀ ਕਹਿੰਦਾ ਹੈ ਕਿ ਉਹ ਆਪਣੀ ਜਲਾਵਤਨੀ ਵੇਲੇ ਵੀ ਉਹ ਇਸ ਦੋਸ਼ ਨੂੰ ਇੱਕ ਸੱਚੇ ਧਾਰਮਿਕ ਮਨੁੱਖ ਵਾਂਗ 'ਰੱਬ ਦੀ ਰਜ਼ਾ' ਜਾਂ ਅਕਾਲਪੁਰਖ ਦਾ ਭਾਣਾ ਸਮਝ ਕੇ ਪ੍ਰਵਾਨ ਕਰਦਾ ਹੈ। ਗੰਡਾ ਸਿੰਘ ਕੂਕਿਆਂ ਦੇ ਆਪਣੇ ਡਾਕ-ਪ੍ਰਬੰਧ ਨੂੰ ਵੀ ਸਰਕਾਰ ਦੇ ਸਮਾਨਾਂਤਰ ਸਿਸਟਮ ਵਜੋਂ ਘੱਟ, ਕੂਕਾ ਫ਼ਿਰਕੇ ਦੀ ਇੱਕ ਸਮਾਜਕ ਲੋੜ ਵਜੋਂ ਹੀ ਲੈਂਦਾ ਹੈ। ਅਜੀਬ ਇਤਫ਼ਾਕ ਇਹ ਵੀ ਹੈ ਕਿ ਬੁੱਚੜਖ਼ਾਨਿਆਂ ਦੇ ਵਿਰੋਧ ਨੂੰ ਵੀ ਗੰਡਾ ਸਿੰਘ ਇਹ ਕਹਿ ਕੇ ਬਹੁਤਾ ਵਜ਼ਨ ਨਹੀਂ ਦਿੰਦਾ ਕਿ ਇਹ ਤਾਂ ਧਾਰਮਿਕ ਜਨੂੰਨ ਸੀ, ਕਿਉਂਕਿ ਬੁੱਚੜਾਂ ਨੂੰ ਕੋਈ ਸਰਕਾਰੀ ਸਰਪ੍ਰਸਤੀ ਹਾਸਿਲ ਨਹੀਂ ਸੀ। ਇਸ ਤਰ੍ਹਾਂ ਸਮੁੱਚੇ ਰੂਪ ਵਿੱਚ ਡਾ. ਗੰਡਾ ਸਿੰਘ ਲਈ ਇਹ ਲਹਿਰ ਕੇਵਲ ਧਾਰਮਿਕ ਸੁਧਾਰਵਾਦੀ ਲਹਿਰ ਹੀ ਸੀ। ਇਸ ਨੂੰ ਬਰਤਾਨਵੀ ਸਾਮਰਾਜ ਅਤੇ ਬਰਤਾਨਵੀ ਸਰਕਾਰ ਦੇ ਵਿਰੁੱਧ ਇੱਕ ਬਗ਼ਾਵਤ ਵਜੋਂ ਵੇਖਣਾ ਉਨ੍ਹਾਂ ਲਈ ਇੱਕ ਭਰਮ ਤੋਂ ਵੱਧ ਕੁਝ ਨਹੀਂ।[2]

ਆਪਣੀ ਕੂਕਿਆਂ ਬਾਰੇ ਪ੍ਰਕਾਸ਼ਿਤ ਪ੍ਰਸਿੱਧ ਖੋਜ ਭਰਪੂਰ ਪੁਸਤਕ '*ਕੂਕਿਆਂ ਦੀ ਵਿਥਿਆ*' ਵਿੱਚ ਵੀ ਆਪ ਇਸ ਲਹਿਰ ਦਾ ਸਾਰ ਪੇਸ਼ ਕਰਦਿਆਂ ਲਿਖਦੇ ਹਨ, "......ਆਪ (ਬਾਬਾ ਰਾਮ ਸਿੰਘ) ਇੱਕ ਸਿੱਖ ਸੁਧਾਰਕ ਲਹਿਰ ਚਲਾ ਕੇ ਲੋਕਾਂ ਵਿੱਚ ਨਿਰੋਲ ਸਿੱਖੀ ਤੇ ਭਜਨ-ਬੰਦਗੀ ਦੀ ਜ਼ਿੰਦਗੀ ਸੁਰਜੀਤ ਕਰਨਾ ਚਾਹੁੰਦੇ ਸਨ, ਪਰ ਆਪ ਇਸ ਵਿੱਚ ਪੂਰੀ ਤਰ੍ਹਾਂ ਕਾਮਯਾਬ ਨਾ ਹੋ ਸਕੇ, ਅਤੇ ਆਪ ਦਾ ਕੰਮ ਇੱਕ ਸਰਬ-ਸਿੱਖ ਸੁਧਾਰਕ ਹੋਣ ਦੀ ਥਾਂ ਕੂਕਿਆਂ ਨੂੰ ਇੱਕ ਵੱਖਰਾ ਜਿਹਾ ਫਿਰਕਾ ਬਣਾ ਕੇ ਰਹਿ ਗਿਆ।"[3] ਆਪ ਨੇ ਇਸ ਲਹਿਰ ਦੇ ਅਗਲੇਰੇ ਵਿਕਾਸ ਵਜੋਂ ਸਿੰਘ ਸਭਾ ਲਹਿਰ ਦੀ ਉਤਪਤੀ ਨੂੰ ਪ੍ਰਵਾਨ ਕੀਤਾ ਹੈ।

ਉਪਰੋਕਤ ਪ੍ਰਸੰਗ ਵਿੱਚ ਅਸੀਂ W.H. McLeod ਦੇ ਇਸ ਲਹਿਰ ਪ੍ਰਤਿ ਵਿਸ਼ਲੇਸ਼ਣ ਅਤੇ ਮੁਲਾਂਕਣ ਬਾਰੇ ਵੀ ਸੰਖਪ ਵਿੱਚ ਜਾਣਨ ਦਾ ਯਤਨ ਕਰਾਂਗੇ। ਮੈਕਲੋਡ ਅਨੁਸਾਰ ਬੁਨਿਆਦੀ ਤੌਰ ਤੇ ਇਹ

2. "Was the Kuka (Namdhari) Movement : A Rebellion Against the British Government", see the conclusion of the article published in *The Panjab Past and Present*, Vol. VIII-II, October 1974, pp. 338-341.
3. ਗੰਡਾ ਸਿੰਘ, *ਕੂਕਿਆਂ ਦੀ ਵਿਥਿਆ* (ਜਿਲਦ ੧), ਖ਼ਾਲਸਾ ਕਾਲਜ, ਅੰਮ੍ਰਿਤਸਰ, 1944, ਪੰਨੇ 334-35.

ਲਹਿਰ ਕਿਸਾਨੀ ਦੀ ਆਰਥਿਕ ਮੰਦਹਾਲੀ ਦ ਕਾਰਨ ਪੈਦਾ ਹੋਈ ਅਤੇ ਨਤੀਜੇ ਵਜੋਂ ਇਸ ਨੇ ਕਾਰੀਗਰ ਸ਼੍ਰੇਣੀਆਂ ਨੂੰ ਵੀ ਆਪਣੀ ਲਪੇਟ ਵਿੱਚ ਲੈ ਲਿਆ। ਭਾਵੇਂ ਲਹਿਰ ਨੇ ਆਪਣੇ ਆਪ ਨੂੰ ਧਾਰਮਿਕ ਆਧਾਰਾਂ ਉੱਪਰ ਸੰਗਠਿਤ ਕੀਤਾ ਪਰੰਤੂ ਇਸ ਲਹਿਰ ਨਾਲ ਪੇਂਡੂ ਜੀਵਨ ਵਿੱਚ ਅਸਥਿਰਤਾ ਅਤੇ ਬੇਚੈਨੀ ਫੈਲੀ। ਇਹੀ ਕਾਰਣ ਹੈ ਕਿ ਸਮਾਜ ਦੇ ਛੋਟੇ ਵਰਗਾਂ ਵਿੱਚੋਂ ਇਸ ਲਹਿਰ ਵਿੱਚ ਸਭ ਤੋਂ ਵੱਧ ਲੋਕ ਸ਼ਾਮਿਲ ਹੋਏ। ਦੂਸਰਾ ਕਾਰਨ, ਪੰਜਾਬ ਵਿੱਚ 1860-61 ਅਤੇ 1869-70 ਵਿੱਚ ਪੈਣ ਵਾਲੇ ਕਾਲ ਵੀ ਇਸ ਲਹਿਰ ਦੇ ਉਪਜਣ ਅਤੇ ਵਿਗਸਣ ਦਾ ਆਧਾਰ ਬਣਦੇ ਹਨ।[4]

ਮੈਕਲੋਡ ਦਾ ਇਹ ਵਿਚਾਰ ਵੀ ਕਾਫ਼ੀ ਸਾਰਥਕ ਪ੍ਰਤੀਤ ਹੁੰਦਾ ਹੈ ਕਿ ਬਾਬਾ ਬਾਲਕ ਸਿੰਘ ਦੀ ਮੌਤ ਤੋਂ ਬਾਅਦ ਇਸ ਲਹਿਰ ਦਾ ਕੇਂਦਰ ਹਜ਼ਰੋ (ਪਾਕਿਸਤਾਨ) ਤੋਂ ਬਦਲ ਕੇ ਭੈਣੀ ਸਾਹਿਬ ਆਉਣ ਨਾਲ ਵੀ ਇਸ ਲਹਿਰ ਦੇ ਅਧਾਰ ਵਿੱਚ ਵਾਧਾ ਹੋਇਆ। ਕਿਉਂਕਿ ਹਜ਼ਰੋ ਦਾ ਇਲਾਕਾ ਬੁਨਿਆਦੀ ਤੌਰ ਤੇ ਵਪਾਰੀ ਸਿੱਖਾਂ, ਖ਼ਾਸ ਕਰ ਖੱਤਰੀਆਂ ਦਾ ਇਲਾਕਾ ਸੀ ਅਤੇ ਭੈਣੀ ਸਾਹਿਬ ਇੱਕ ਤਰ੍ਹਾਂ ਦਾ ਪੇਂਡੂ ਜੱਟ-ਕਿਸਾਨੀ ਅਤੇ ਕਾਮਾ ਸ਼ਰੇਣੀਆਂ ਦਾ ਖੇਤਰ ਸੀ। ਇਸ ਕਾਰਨ ਲਹਿਰ ਨੇ ਇਕ-ਦਮ ਬਹੁਤ ਸਾਰੇ ਲੋਕਾਂ ਨੂੰ ਆਪਣੇ ਵੱਲ ਖਿੱਚਿਆ। ਮੈਕਲੋਡ ਅਨੁਸਾਰ ਇਸ ਫ਼ਿਰਕੇ ਦੇ ਵਿਕਾਸ ਦਾ ਮੁੱਖ ਕਾਰਨ ਆਰਥਿਕ ਮੰਦਹਾਲੀ ਸੀ, ਜਿਹੜੀ ਇੱਕ ਤਰ੍ਹਾਂ ਨਾਲ ਧਾਰਮਿਕ ਸੁਧਾਰਵਾਦੀ ਲਹਿਰ ਦੇ ਪਰਦੇ ਹੇਠ ਜੱਥੇਬੰਦ ਹੋਈ।[5]

ਡਾ. ਭਗਤ ਸਿੰਘ ਨੇ ਵੀ ਇਸ ਲਹਿਰ ਨੂੰ ਇੱਕ ਧਾਰਮਿਕ ਅਤੇ ਸੁਧਾਰਵਾਦੀ ਲਹਿਰ ਹੀ ਪ੍ਰਵਾਨ ਕੀਤਾ ਹੈ। ਇਹ ਲਹਿਰ ਬਾਲ-ਵਿਆਹ, ਕੁੜੀ-ਹੱਤਿਆ, ਬੁੱਤ-ਪੂਜਾ, ਨਸ਼ੇਖੋਰੀ, ਕਬਰਾਂ ਅਤੇ ਦਰਗਾਹਾਂ ਦੀ ਪੂਜਾ, ਜਾਤ-ਪਾਤ ਅਤੇ ਹਰ ਪ੍ਰਕਾਰ ਦੇ ਸਮਾਜਕ ਵਿਤਕਰੇ ਦੇ ਖ਼ਿਲਾਫ਼ ਅਤੇ ਔਰਤ ਨੂੰ ਸਮਾਜ ਵਿੱਚ ਸਤਿਕਾਰਯੋਗ ਥਾਂ ਦਿਵਾਉਣ ਲਈ ਅਤੇ ਸਵਦੇਸ਼ੀ ਰਾਹੀਂ ਸਾਮਰਾਜ ਦਾ ਵਿਰੋਧ ਕਰਨ ਲਈ ਪੈਦਾ ਹੋਈ।[6]

ਉਪਰੋਕਤ ਵਿਦਵਾਨਾਂ ਦੇ ਵਿਚਾਰਾਂ ਨੂੰ ਪ੍ਰਮੁੱਖ ਰੂਪ ਵਿੱਚ ਦੋ ਵਰਗਾਂ ਵਿੱਚ ਵੰਡ ਕੇ ਵਿਚਾਰਿਆ ਜਾ ਸਕਦਾ ਹੈ। ਡਾ. ਗੰਡਾ ਸਿੰਘ ਇਸ ਲਹਿਰ ਨੂੰ ਕੇਵਲ ਇੱਕ ਧਾਰਮਿਕ ਪੁਨਰ-ਸੁਰਜੀਤੀ ਦੀ ਲਹਿਰ ਜਾਂ ਨਿਰੋਲ ਇੱਕ ਧਾਰਮਿਕ ਲਹਿਰ ਪ੍ਰਵਾਨ ਕਰਦੇ ਹਨ। ਮੈਕਲੋਡ ਅਨੁਸਾਰ ਇਹ ਲਹਿਰ ਦਿੱਖ ਵਿੱਚ ਧਾਰਮਿਕ ਹੁੰਦਿਆਂ ਹੋਇਆਂ ਵੀ ਇਸ ਲਹਿਰ ਵਿੱਚੋਂ ਰਾਜਨੀਤਿਕ ਕਨਸੋਆਂ ਸੁਣਾਈ ਦਿੰਦੀਆਂ ਹਨ ਅਤੇ ਨਿਸ਼ਚਿਤ ਰੂਪ ਵਿੱਚ ਇਸ ਦਾ ਕਾਰਨ ਆਰਥਿਕ ਖੇਤਰ ਵਿੱਚ ਆਈ ਗਿਰਾਵਟ ਹੀ ਸੀ। ਸਾਡੇ ਵਿਚਾਰ ਵਿੱਚ ਇਸ ਲਹਿਰ ਦੇ ਰਾਜਨੀਤਿਕ ਖ਼ਾਸੇ ਬਾਰੇ ਵੱਖ-ਵੱਖ ਪ੍ਰਸਿੱਧ ਇਤਿਹਾਸਕ ਵਿਅਕਤੀਆਂ ਅਤੇ ਇਤਿਹਾਸਕਾਰਾਂ ਦੇ ਵਿਚਾਰਾਂ ਬਾਰੇ ਇੱਕ ਵਾਰ ਫਿਰ ਪੁਨਰ-ਚਿੰਤਨ ਕਰਨ ਲਈ ਇਨ੍ਹਾਂ ਨੂੰ ਸੰਖੇਪ ਵਿੱਚ ਜਾਣ ਲੈਣਾ ਜ਼ਰੂਰੀ ਹੈ।

ਉਪਰੋਕਤ ਦੇ ਸੰਬੰਧ ਵਿੱਚ ਸਭ ਤੋਂ ਪਹਿਲਾਂ ਭਾਰਤ ਦੇ ਪਹਿਲੇ ਰਾਸ਼ਟਰਪਤੀ ਦੀ ਇਸ ਲਹਿਰ ਬਾਰੇ ਟਿੱਪਣੀ ਨੂੰ ਪੇਸ਼ ਕਰਨਾ ਉਚਿੱਤ ਜਾਪਦਾ ਹੈ। "ਗੁਰੂ ਰਾਮ ਸਿੰਘ ਜੀ ਸੁਤੰਤਰਤਾ ਕੋ ਭੀ ਧਰਮ ਕਾ ਅੰਗ ਸਮਝਤੇ ਥੇ। ਹਮਾਰੇ ਦੇਸ਼ ਮੇਂ ਮਹਾਤਮਾ ਗਾਂਧੀ ਨੇ ਜੋ ਅਸਹਿਯੋਗ ਅੰਦੋਲਨ ਇਤਨੇ ਜ਼ੋਰ ਸੇ ਚਲਾਇਆ ਹੈ, ਉਸਕਾ ਗੁਰੂ ਰਾਮ ਸਿੰਘ ਨੇ ਪਚਾਸ ਵਰਸ਼ ਪੂਰਵ ਹੀ ਨਾਮਧਾਰੀਓਂ ਮੇਂ ਪ੍ਰਚਾਰ ਕੀਆ ਥਾ। ਉਨਕੇ ਸਿਧਾਂਤੋਂ ਮੇਂ ਪਾਂਚ ਚੀਜ਼ੇਂ ਥੀਂ :

(1) ਸਰਕਾਰੀ ਨੌਕਰੀ ਕਾ ਬਹਿਸ਼ਕਾਰ
(2) ਸਰਕਾਰੀ ਅਦਾਲਤੋਂ ਕਾ ਬਹਿਸ਼ਕਾਰ।
(3) ਸਰਕਾਰੀ ਸਕੂਲੋਂ ਕਾ ਬਹਿਸ਼ਕਾਰ।

4. *The Panjab Past and Present*, October 1974, p. 184.
5. *Ibid.*, see the Conclusion, p. 187.
6. *The Singh Sabha and Other Socio Religious Movements*, p. 176.

(4) ਬਦੇਸ਼ੀ ਵਸਤਰੋਂ ਕਾ ਬਹਿਸ਼ਕਾਰ।

(5) ਐਸੇ ਕਾਨੂੰਨ ਮਾਨਨੇ ਸੇ ਇਨਕਾਰ ਜੋ ਅਪਨੀ ਆਤਮਾ ਕੇ ਵਿਰੁੱਧ ਹੋਂ।"[7]

ਨੋਟ ਕਰਨ ਵਾਲੀ ਗੱਲ ਇਹ ਹੈ ਕਿ ਜਿਹੜੀ ਲਹਿਰ ਅੰਗਰੇਜ਼ੀ ਰਾਜ-ਸੱਤਾ ਦੇ ਹਰ ਕੇਂਦਰ, ਜਿਵੇਂ ਅਦਾਲਤਾਂ, ਵਿੱਦਿਅਕ ਪ੍ਰਬੰਧ, ਡਾਕ-ਪ੍ਰਬੰਧ, ਨਿਆਂ-ਪਾਲਿਕਾ ਅਤੇ ਸਾਮਰਾਜਵਾਦ ਦੇ ਆਰਥਿਕ ਹਿੱਤਾਂ ਤੇ ਸੱਟ ਮਾਰਨ ਲਈ ਸਵਦੇਸ਼ੀ ਪਹਿਨਣ ਉੱਪਰ ਬਲ ਦਿੰਦੀ ਹੈ, ਉਹ ਲਹਿਰ ਸਹੀ ਅਰਥਾਂ ਵਿੱਚ ਰਾਜਨੀਤਿਕ ਲਹਿਰ ਹੀ ਬਣਦੀ ਹੈ। ਇਹ ਠੀਕ ਹੈ ਕਿ ਇਸ ਦਾ ਆਧਾਰ ਸਿੱਖ-ਮੱਤ ਦੀ ਧਾਰਮਿਕ ਵਿਚਾਰਧਾਰਾ ਹੀ ਹੈ।

ਪ੍ਰੋ. ਹਿਮਾਯੂੰ ਕਬੀਰ ਨੇ ਆਪਣੇ ਲੇਖ "Mother of Freedom Movements" ਵਿੱਚ ਅੰਗਰੇਜ਼ ਸਾਮਰਾਜ ਵੱਲੋਂ ਹਿੰਦੁਸਤਾਨ ਅਤੇ ਹੋਰ ਦੇਸ਼ਾਂ ਦੀ ਕੀਤੀ ਆਰਥਿਕ ਲੁੱਟ ਦੇ ਨਤੀਜੇ ਵਜੋਂ ਯੂਰਪ ਨੂੰ ਅਤੇ ਖ਼ਾਸ ਕਰਕੇ ਇੰਗਲੈਂਡ ਦੇ ਵਿਅਕਤੀਆਂ ਨੂੰ ਇਸ ਵਾਧੂ ਆਰਥਿਕ ਲੁੱਟ ਦੇ ਨਤੀਜੇ ਵਜੋਂ ਤਕੜੇ ਹੋਣ ਦਾ ਕਾਰਨ ਦੱਸਿਆ ਹੈ। ਕੂਕਾ ਲਹਿਰ ਨੇ ਮੋੜਵੇਂ ਰੂਪ ਵਿੱਚ ਸਿੱਖ ਰਾਜ ਦੀ ਵਾਪਸੀ ਲਈ ਸਤਿਗੁਰੂ ਰਾਮ ਸਿੰਘ ਦੀ ਸਿੱਖਿਆ ਰਾਹੀਂ ਸਿੱਖਾਂ ਨੂੰ ਧਾਰਮਿਕ ਅਤੇ ਨੈਤਿਕ ਤੌਰ ਤੇ ਤਕੜੇ ਹੋਣ ਦਾ ਸੰਦੇਸ਼ ਦਿੱਤਾ ਅਤੇ ਕੂਕਾ ਲਹਿਰ ਦੇ ਇਤਿਹਾਸਕ ਪ੍ਰਭਾਵ ਨੂੰ ਆਉਣ ਵਾਲੀ ਆਜ਼ਾਦੀ ਦੀ ਲਹਿਰ ਦੀ ਪ੍ਰਾਪਤੀ ਨੂੰ ਪ੍ਰਨਾਈਆਂ ਹੋਈਆਂ ਲਹਿਰਾਂ ਨੂੰ ਪ੍ਰਚੰਡ ਰੂਪ ਵਿੱਚ ਪ੍ਰਭਾਵਿਤ ਕਰਨ ਵਾਲੀ ਲਹਿਰ ਵਜੋਂ ਇੱਕ ਆਗੂ ਦੀ ਭੂਮਿਕਾ ਨਿਭਾਉਣ ਵਾਲੀ ਲਹਿਰ ਪ੍ਰਵਾਨ ਕੀਤਾ। ਪ੍ਰੋ. ਕਬੀਰ ਅਨੁਸਾਰ ਕੁਝ ਪੱਖਾਂ ਵਿੱਚ ਕੂਕਾ ਲਹਿਰ ਵੱਲੋਂ ਸਵਦੇਸ਼ੀ, ਖੇਤੀ ਅਤੇ ਵਪਾਰ ਦੇ ਵਾਧੇ ਲਈ ਕੀਤੇ ਯਤਨਾਂ ਨੇ ਚੰਗਾ ਪ੍ਰਭਾਵ ਪੈਦਾ ਕੀਤਾ। ਅਸਲ ਵਿੱਚ 1921 ਵਿੱਚ ਕਾਂਗਰਸ ਵੱਲੋਂ ਸ਼ੁਰੂ ਕੀਤੀ ਨਾ-ਮਿਲਵਰਤਨ ਲਹਿਰ ਦਾ ਆਧਾਰ ਕੂਕਾ ਲਹਿਰ ਵੱਲੋਂ ਚਲਾਇਆ ਸਵਦੇਸ਼ੀ ਅੰਦੋਲਨ ਸੀ, ਜਿਸ ਵਿੱਚ ਬਰਤਾਨਵੀ ਸੰਸਥਾਵਾਂ ਦਾ ਬਾਈਕਾਟ ਸ਼ਾਮਿਲ ਸੀ। ਵੀਹਵੀਂ ਸਦੀ ਦੇ ਆਰੰਭ ਵਿੱਚ ਚੱਲੀ ਗ਼ਦਰ ਲਹਿਰ ਅਤੇ ਹੋਰ ਸੁਤੰਤਰਤਾ ਪੱਖੀ ਲਹਿਰਾਂ ਕੂਕਾ ਲਹਿਰ ਤੋਂ ਡੂੰਘੀ ਤਰ੍ਹਾਂ ਪ੍ਰਭਾਵਿਤ ਸਨ।[8]

ਸੰਸਾਰ ਪ੍ਰਸਿੱਧ ਵਿਸ਼ਵਕੋਸ਼ *Encyclopaedia Britannica* ਵਿੱਚ ਦਰਜ ਹੈ ਕਿ "(ਗੁਰੂ) ਰਾਮ ਸਿੰਘ ਸਿੱਖ ਫ਼ਿਲਾਸਫ਼ਰ ਤੇ ਸੁਧਾਰਕ ਹੈ ਅਤੇ ਅੰਗਰੇਜ਼ੀ ਵਪਾਰ ਨਾਲ ਅਤੇ ਨੌਕਰੀਆਂ ਪ੍ਰਤੀ ਨਾ-ਮਿਲਵਰਤਣ ਤੇ ਬਾਈਕਾਟ ਨੂੰ ਰਾਜਨੀਤਿਕ ਸ਼ਕਤੀ ਦਾ ਹਥਿਆਰ ਬਣਾ ਕੇ ਵਰਤਣ ਵਾਲਾ ਪਹਿਲਾ ਭਾਰਤੀ ਹੈ।"[9]

ਪੰਜਾਬ ਦੇ ਮਹਾਨ ਸਪੂਤ ਅਤੇ ਭਾਰਤ ਦੇ ਸ਼ਹੀਦ-ਏ-ਆਜ਼ਮ ਸ. ਭਗਤ ਸਿੰਘ ਅਤੇ ਬਾਬਾ ਸੋਹਨ ਸਿੰਘ ਭਕਨਾ ਨੇ ਵੀ ਕੂਕਾ ਲਹਿਰ ਤੋਂ ਸਾਮਰਾਜ ਦੇ ਖ਼ਿਲਾਫ਼ ਲੜਨ ਦੀ ਪ੍ਰੇਰਣਾ ਲਈ ਅਤੇ ਉਨ੍ਹਾਂ ਨੇ ਸਤਿਗੁਰੂ ਰਾਮ ਸਿੰਘ ਬਾਰੇ ਕਈ ਲੇਖ ਵੀ ਵੱਖ-ਵੱਖ ਪੱਤਰਕਾਵਾਂ ਵਿੱਚ ਲਿਖੇ। ਭਗਤ ਸਿੰਘ ਨੇ ਕੂਕਾ ਲਹਿਰ ਬਾਰੇ ਆਪਣੇ ਵਿਚਾਰ ਪ੍ਰਗਟ ਕਰਦਿਆਂ ਲਿਖਿਆ ਹੈ ਕਿ ਉਹਨਾਂ (ਸਤਿਗੁਰੂ ਰਾਮ ਸਿੰਘ) ਨੇ ਉਸ ਵੇਲੇ ਨਾ-ਮਿਲਵਰਤਣ ਲਹਿਰ ਦਾ ਪ੍ਰਚਾਰ ਸ਼ੁਰੂ ਕੀਤਾ ਜੋ ਸੰਨ 1920 ਵਿੱਚ ਮਹਾਤਮਾ ਗਾਂਧੀ ਜੀ ਨੇ ਕੀਤਾ ਸੀ। ਉਹਨਾਂ ਦੀ ਨਾ-ਮਿਲਵਰਤਣ ਲਹਿਰ, ਮਹਾਤਮਾ ਗਾਂਧੀ ਦੀ ਨਾ-ਮਿਲਵਰਤਣ ਨਾਲੋਂ ਕਈ ਗੱਲਾਂ ਵਿੱਚ ਵਧ ਕੇ ਸੀ। ਅਦਾਲਤਾਂ ਦਾ ਬਾਈਕਾਟ, ਆਪਣੀਆਂ ਪੰਚਾਇਤਾਂ ਦੀ ਕਾਇਮੀ, ਸਰਕਾਰੀ ਤਾਲੀਮ ਦਾ ਬਾਈਕਾਟ, ਵਿਦੇਸ਼ੀ ਸਰਕਾਰ ਦੇ ਬਾਈਕਾਟ ਦੇ ਨਾਲ-ਨਾਲ ਰੇਲ, ਤਾਰ ਤੇ ਡਾਕ ਦੇ ਬਾਈਕਾਟ ਦਾ ਵੀ ਪੂਰਾ ਪ੍ਰਚਾਰ ਕੀਤਾ। ਉਸ ਵੇਲੇ ਦੇਸ਼ ਇੰਨਾ ਸਾਹ-ਸਤਹੀਣ ਹੋ ਗਿਆ ਸੀ ਕਿ ਉਨ੍ਹਾਂ ਦੇ ਬਾਈਕਾਟ

---

7. ਪੂਨਮ (ਸੰ:), *ਪ੍ਰੀਤਲੜੀ*, ਅਪ੍ਰੈਲ 2007, ਪ੍ਰੀਤ ਨਗਰ (ਅੰਮ੍ਰਿਤਸਰ), ਪੰਨਾ 5.
8. H. S. Hanspal (ed.), *Namdhari Sikhs The Pioneer Freedom Fighters*, Namdhari Darbar Sri Bhaini Sahib (Punjabi), p. 19.
9. ਸੂਬਾ ਸੁਰਿੰਦਰ ਕੌਰ ਖਰਲ, *ਕੂਕਾ ਅੰਦੋਲਨ ਦੇ ਮਹਾਨ ਸੁਤੰਤਰਤਾ ਸੰਗਰਾਮੀ, ਨਾਮਧਾਰੀ ਸ਼ਹੀਦ*, ਨਾਮਧਾਰੀ ਦਰਬਾਰ, ਸ੍ਰੀ ਭੈਣੀ ਸਾਹਿਬ, ਜ਼ਿਲ੍ਹਾ ਲੁਧਿਆਣਾ, ਪੰਨਾ 28 (En.Br. Vol. 8, p. 142).

ਦੀ ਗੱਲ ਸੋਚੀ ਹੀ ਨਹੀਂ ਜਾ ਸਕਦੀ ਸੀ।[10]

ਕੂਕਾ ਲਹਿਰ ਦੀ ਰਾਜਨੀਤਿਕ ਮਹੱਤਤਾ ਬਾਰੇ ਪੰਡਤ ਜਵਾਹਰ ਲਾਲ ਨਹਿਰੂ ਵਰਗੀ ਮਹਾਨ ਸ਼ਖ਼ਸੀਅਤ ਨੇ ਸਤਾਰਾਂ ਫਰਵਰੀ 1939 ਨੂੰ ਲਿਖਿਆ ਸੀ ਕਿ "ਦੇਸ਼ ਦੇ ਆਜ਼ਾਦੀ ਸੰਗ੍ਰਾਮ ਵਿੱਚ ਸਤਿਗੁਰੂ ਰਾਮ ਸਿੰਘ ਅਤੇ ਉਨ੍ਹਾਂ ਦੇ ਪੈਰੋਕਾਰਾਂ ਵੱਲੋਂ ਪਾਏ ਯੋਗਦਾਨ ਤੋਂ ਕੋਈ ਭਾਰਤੀ ਵੀ ਇਨਕਾਰੀ ਨਹੀਂ ਹੋ ਸਕਦਾ। ਕਾਂਗਰਸ ਨੇ ਉਨ੍ਹਾਂ ਵੱਲੋਂ ਦਰਸਾਏ ਮਾਰਗ ਤੇ ਚੱਲਣ ਦਾ ਯਤਨ ਕੀਤਾ।"[11]

ਕੂਕਾ ਲਹਿਰ ਦੇ ਵਧਦੇ ਪ੍ਰਭਾਵ ਦੇ ਫਲਸਰੂਪ ਸਰਕਾਰ ਕੂਕਾ ਲਹਿਰ ਤੇ ਸਖ਼ਤ ਨਿਗ੍ਹਾ ਰੱਖਦੀ ਸੀ। ਅੰਗਰੇਜ਼ ਸਰਕਾਰ ਦੇ ਆਪਣੇ ਦਸਤਾਵੇਜ਼ਾਂ ਵਿੱਚ ਵੀ ਕੂਕਾ ਲਹਿਰ ਤੇ ਕਰੜੀ ਨਿਗ੍ਹਾ ਰੱਖਣ ਦਾ ਜ਼ਿਕਰ ਮਿਲਦਾ ਹੈ। ਕੂਕਾ ਲਹਿਰ ਨਾਲ ਨੇੜਿਉਂ ਜੁੜੇ ਸ੍ਰੀ ਐਚ.ਐਸ. ਹੰਸਪਾਲ ਜੀ ਲਿਖਦੇ ਹਨ ਕਿ "ਬਰਤਾਨਵੀ ਹਾਕਮਾਂ ਨੇ ਕੂਕਿਆਂ ਬਾਰੇ ਇਹ ਟਿੱਪਣੀਆਂ ਦਰਜ ਕੀਤੀਆਂ ਹੋਈਆਂ ਸਨ ਕਿ ਕੂਕੇ ਕਦੀ ਝੂਠ ਨਹੀਂ ਬੋਲਦੇ, ਨਸ਼ੇ ਦੀ ਵਰਤੋਂ ਨਹੀਂ ਕਰਦੇ, ਸੱਚਾਈ ਤਾਂ ਇਹ ਹੈ ਕਿ ਕੂਕਾ ਕਿਸੇ ਵੀ ਤਰ੍ਹਾਂ ਬਰਤਾਨਵੀ ਸਰਕਾਰ ਦਾ ਫ਼ਰਮਾਬਰਦਾਰ ਜਾਂ ਵਫ਼ਾਦਾਰ ਸੇਵਕ ਨਹੀਂ ਹੋ ਸਕਦਾ।"[12]

ਤਾਰਾ ਸਿੰਘ ਅਨਜਾਣ ਨੇ ਆਪਣੀ ਪੁਸਤਕ '*ਨਾਮਧਾਰੀ ਇਤਿਹਾਸ (ਸੰਖੇਪ)*' ਵਿੱਚ ਸਤਿਗੁਰੂ ਰਾਮ ਸਿੰਘ ਵੱਲੋਂ ਚਲਾਈ ਕੂਕਾ ਲਹਿਰ ਦੇ ਪੰਜਾਬ ਤੋਂ ਬਾਹਰ ਕਸ਼ਮੀਰ, ਰੂਸ, ਤਿੱਬਤ, ਅਫ਼ਗਾਨਿਸਤਾਨ ਨਾਲ ਸੰਬੰਧ ਸਥਾਪਿਤ ਕੀਤੇ ਜਾਣ ਦੇ ਯਤਨਾਂ ਦੇ ਪ੍ਰਮਾਣ ਦਿੱਤੇ ਹਨ। ਇਸ ਗੱਲ ਤੋਂ ਵੀ ਇਹ ਤੱਥ ਪੁਸ਼ਟ ਹੁੰਦਾ ਹੈ ਕਿ ਕੂਕਾ ਲਹਿਰ ਦੇ ਪੈਰੋਕਾਰ ਇਨ੍ਹਾਂ ਦੇਸ਼ਾਂ ਨਾਲ ਸੰਬੰਧ ਰਾਜਨੀਤਿਕ ਕਾਰਣਾਂ ਕਰਕੇ ਅਤੇ ਅੰਗਰੇਜ਼ਾਂ ਨੂੰ ਪੰਜਾਬ ਵਿੱਚੋਂ ਕੱਢਣ ਲਈ ਸਥਾਪਿਤ ਕਰਨ ਵਿੱਚ ਦਿਲਚਸਪੀ ਰੱਖਦੇ ਸਨ। ਸੋ ਲਾਜ਼ਮੀ ਤੌਰ ਤੇ ਇਹ ਸੰਬੰਧ ਉਨ੍ਹਾਂ ਦੇ ਵੱਡੇ ਰਾਜਨੀਤਿਕ ਨਿਸ਼ਾਨੇ ਅਤੇ ਰਾਜਨੀਤਿਕ ਗੱਠਜੋੜ ਦੀ ਸਿਆਸੀ ਪਹਿਲ ਨੂੰ ਪੁਸ਼ਟ ਕਰਦੇ ਹਨ।[13]

ਸਿੱਖਾਂ ਦੇ ਹਰਮਨ ਪਿਆਰੇ ਨੇਤਾ, ਮਾਸਟਰ ਤਾਰਾ ਸਿੰਘ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਦੇਣ ਬਾਰੇ ਲਿਖਿਆ ਹੈ ਕਿ ਆਪ ਨੇ ਸਭ ਤੋਂ ਪਹਿਲੋਂ ਸਿੱਖਾਂ ਨੂੰ ਭੁੱਲੀ ਹੋਈ ਸਿੱਖੀ ਦਾ ਚੇਤਾ ਕਰਾਇਆ ਤੇ ਨਾਮ ਬਾਣੀ ਦਾ ਲੜ, ਜੋ ਉਹਨਾਂ ਦੇ ਹੱਥੋਂ ਛੁੱਟ ਚੁੱਕਾ ਸੀ, ਬੜੇ ਪਿਆਰ ਨਾਲ ਉਨ੍ਹਾਂ ਦੇ ਹੱਥਾਂ ਵਿੱਚ ਦਿੱਤਾ। ਜਿਸ ਵੇਲੇ ਸਿੱਖਾਂ ਨੂੰ ਸਿੱਖੀ ਦਾ ਰੰਗ ਚੜ੍ਹਿਆ, ਉਹਨਾਂ ਦੀ ਅਣਖ ਅਤੇ ਬੀਰਤਾ ਨੇ ਹੁਲਾਰਾ ਖਾਧਾ ਅਤੇ ਉਹ ਸਾਰੇ ਦੇ ਸਾਰੇ ਦੇਸ਼ ਨੂੰ ਆਜ਼ਾਦ ਕਰਾਉਣ ਦਾ ਸੁਫ਼ਨਾ ਵੇਖਣ ਲੱਗ ਪਏ।

ਕਈਆਂ ਕਾਰਨਾਂ ਕਰਕੇ ਸ੍ਰੀ ਬਾਬਾ ਜੀ ਦਾ ਪਵਿੱਤਰ ਮਿਸ਼ਨ ਪਰਵਾਨ ਨਾ ਚੜ੍ਹ ਸਕਿਆ, ਪਰ ਇਸ ਗੱਲ ਤੋਂ ਕੋਈ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਉਹਨਾਂ ਨੇ ਸਿੱਖਾਂ ਵਿੱਚ ਗੁਰਮਤਿ ਨੂੰ ਪਰਵਿਰਤ ਕੀਤਾ ਅਤੇ ਬਦੇਸ਼ੀ ਸਰਕਾਰ ਦੇ ਵਿਰੁੱਧ ਨਾ ਮਿਲਵਰਤਣ ਦੀ ਲਹਿਰ ਚਲਾ ਕੇ ਸਿੱਖਾਂ ਨੂੰ ਦੇਸ਼ ਭਗਤੀ ਦੀ ਸੰਥਾ ਪੜ੍ਹਾਈ।[14]

ਹਿੰਦੁਸਤਾਨ ਦੇ ਮਹਾਨ ਸੁਤੰਤਰਤਾ ਸੰਗਰਾਮੀ, ਸ੍ਰੀ ਸੁਭਾਸ਼ ਚੰਦਰ ਬੋਸ ਜੀ ਲਿਖਦੇ ਹਨ, "ਗੁਰੂ ਰਾਮ ਸਿੰਘ ਜੀ ਦੇ ਝੁਲਾਏ ਹੋਏ ਆਜ਼ਾਦੀ ਦੇ ਝੰਡੇ ਹੇਠ ਨਾਮਧਾਰੀਆਂ ਨੇ ਜੋ ਕੁਰਬਾਨੀਆਂ ਕੀਤੀਆਂ ਹਨ, ਉਹਨਾਂ ਦਾ ਦੇਸ਼ ਨੂੰ ਸਦਾ ਮਾਣ ਰਹੇਗਾ। ਹੁਣ ਫੇਰ ਭਾਰਤ ਵਾਸੀਆਂ ਦੀ ਦੇਸ਼-ਪ੍ਰੇਮ ਦੀ ਪਰੀਖਿਆ ਹੋਣ ਵਾਲੀ ਹੈ। ਪੌਣੀ ਸਦੀ ਤੋਂ ਸ਼ਾਂਤਮਈ ਅਸਹਿਯੋਗ ਅੰਦੋਲਨ ਦਾ ਅਨੁਭਵ ਰੱਖਣ ਵਾਲੇ ਨਾਮਧਾਰੀ ਸਿੰਘਾਂ

---

10. *ਉਹੀ*, ਪੰਨਾ 29.
11. ਹਰਵਿੰਦਰ ਸਿੰਘ ਹੰਸਪਾਲ, '*ਸਤਿਜੁਗ (ਬਸੰਤ ਅੰਕ)*', ਨਾਮਧਾਰੀ ਗੁਰਦੁਆਰਾ, ਰਮੇਸ਼ ਨਗਰ, ਨਵੀਂ ਦਿੱਲੀ, ਮਾਰਚ 2007, ਪੰਨਾ 130.
12. *ਉਹੀ*, ਪੰਨਾ 128.
13. *ਨਾਮਧਾਰੀ ਇਤਿਹਾਸ*, ਨਾਮਧਾਰੀ ਦਰਬਾਰ, ਸ੍ਰੀ ਭੈਣੀ ਸਾਹਿਬ, 2004, ਪੰਨਾ 22-23; ਨਾਲ ਹੀ ਵੇਖੋ *ਪ੍ਰੀਤ ਲੜੀ*, ਅਪ੍ਰੈਲ 2007 ਵਿੱਚ ਸੋਹਨ ਸਿੰਘ ਜੋਸ਼ ਦਾ ਲੇਖ (ਦਸਤਾਵੇਜ਼, ਪੰਨਾ 12-13).
14. *ਪ੍ਰੀਤ ਲੜੀ*, ਅਪ੍ਰੈਲ 2007, ਪੰਨਾ 8, ਕਾਲਮ ਪਹਿਲਾ ਅਤੇ ਦੂਜਾ।

ਤੋਂ ਇਹ ਆਸ ਹੋਵੇਗੀ ਕਿ ਉਹ ਆਜ਼ਾਦੀ ਦਾ ਝੰਡਾ ਉਠਾ ਕੇ ਸਾਰੇ ਦੇਸ਼ ਦੇ ਅੱਗੇ ਚਲਦੇ ਦਿੱਸਣ ਤੇ ਦੂਸਰੇ ਦੇਸ਼ਵਾਸੀਆਂ ਨੂੰ ਭੀ ਕੁਰਬਾਨੀ ਲਈ ਉਤਸ਼ਾਹਿਤ ਕਰਨ। ਇਥੇ ਇਹ ਗੱਲ ਵਿਸ਼ੇਸ਼ ਤੌਰ ਤੇ ਨੋਟ ਕਰਨ ਵਾਲੀ ਹੈ ਕਿ ਕੂਕਿਆਂ ਨੂੰ ਦੇਸ਼ ਦੀ ਆਜ਼ਾਦੀ ਦੇ ਸੰਗਰਾਮ ਵਿੱਚ ਮੋਹਰੀ ਭੂਮਿਕਾ ਨਿਭਾਉਣ ਦਾ ਸੱਦਾ ਦੇਣਾ ਉਨ੍ਹਾਂ ਦੇ ਮਿਸ਼ਨ ਦੀ ਰਾਜਨੀਤਿਕ ਤਾਕਤ ਨੂੰ ਪ੍ਰਵਾਨਗੀ ਦੇਣਾ ਹੀ ਹੈ।"[15]

ਕਾਮਰੇਡ ਸੋਹਣ ਸਿੰਘ 'ਜੋਸ਼' ਨੇ ਆਪਣੇ ਇੱਕ ਲੇਖ 'ਦਸਤਾਵੇਜ਼' ਵਿੱਚ ਇੱਕ ਵੱਡੀ ਰਾਜਨੀਤਿਕ ਸੂਝ ਦਾ ਪ੍ਰਗਟਾਵਾ ਕਰਦਿਆਂ ਲਿਖਿਆ ਹੈ ਕਿ "ਇਹ ਹਕੀਕਤ ਯਾਦ ਰੱਖਣੀ ਚਾਹੀਦੀ ਹੈ ਕਿ ਬੀਤੇ ਇਤਿਹਾਸ ਵਿੱਚ ਧਾਰਮਿਕ ਲਹਿਰਾਂ ਹੀ ਵੱਧ-ਫੁੱਲ ਕੇ ਪਿੱਛੋਂ ਇਨਕਲਾਬੀ ਰੂਪ ਧਾਰਨ ਕਰ ਲੈਂਦੀਆਂ ਰਹੀਆਂ ਹਨ ਅਤੇ ਨਵੇਂ ਰਾਜ ਪ੍ਰਬੰਧ ਦੇ ਵਾਸਤੇ ਲੜਨ ਤੇ ਕਾਇਮ ਕਰਨ ਦਾ ਹਥਿਆਰ ਬਣ ਜਾਂਦੀਆਂ ਹਨ।"[16]

ਕੂਕਾ ਲਹਿਰ, ਜੋ ਗੁਰੂ ਰਾਮ ਸਿੰਘ ਨੇ ਸ਼ੁਰੂ ਕੀਤੀ, ਉਸ ਦੇ ਤਿੰਨ ਅੰਗਾਂ ਨੂੰ ਆਪਣੇ ਆਪਣੇ ਲੇਖ ਵਿੱਚ ਖ਼ਾਸ ਧਿਆਨਯੋਗ ਬਣਾਇਆ। ਇਹ ਤਿੰਨ ਅੰਗ ਹਨ :

(1) ਪੰਜਾਬ ਨੂੰ ਜਥੇਬੰਦ ਕਰਨ ਲਈ ਸੂਬਿਆਂ ਦੀ ਕਾਇਮੀ।

(2) ਆਤਮ ਨਿਰਭਰਤਾ ਦਾ ਪ੍ਰੋਗਰਾਮ।

(3) ਸਤਿਗੁਰੂ ਵੱਲੋਂ ਨਾਮਧਾਰੀ ਸਿੱਖਾਂ ਨੂੰ ਸ਼ਬਦ ਪਾਤਿਸ਼ਾਹ ਨਾਲ ਜੋੜ ਦੇਣਾ।

ਉਹ (ਅੰਗਰੇਜ਼) ਨਾਮਧਾਰੀ ਸੂਬਿਆਂ ਅਤੇ ਸਿੱਖਾਂ ਨੂੰ ਆਪਣੇ ਰਾਜ ਲਈ ਇੱਕ ਬਹੁਤ ਵੱਡਾ ਖ਼ਤਰਾ ਮਹਿਸੂਸ ਕਰਨ ਤੇ ਸਮਝਣ ਲੱਗ ਪਏ। ਆਪਣੇ ਗੁਰੂ ਦੇ ਸੱਦੇ 'ਤੇ ਇਹ ਸਿੱਖ ਕਿਸੇ ਵੇਲੇ ਵੀ ਸਿਰ ਦੇਣ ਲਈ ਤਿਆਰ ਸਨ।[17]

ਪ੍ਰੋ. ਗੰਡਾ ਸਿੰਘ ਦੀ ਧਾਰਨਾ ਕਿ ਇਹ ਲਹਿਰ ਇੱਕ ਧਾਰਮਿਕ ਜਾਂ ਸਮਾਜ ਸੁਧਾਰਕ ਲਹਿਰ ਹੈ, ਦੇ ਵਿਰੋਧ ਵਿੱਚ ਸੋਹਨ ਸਿੰਘ ਜੋਸ਼ ਨੇ ਅੰਗਰੇਜ਼ ਸਰਕਾਰ ਦੇ ਖ਼ੁਫ਼ੀਆ ਦਸਤਾਵੇਜਾਂ ਦੇ ਹਵਾਲੇ ਦੇ ਕੇ ਸਿੱਧ ਕੀਤਾ ਹੈ ਕਿ ਅੰਗਰੇਜ਼ ਅਫ਼ਸਰਾਂ ਦੀਆਂ ਗੁਪਤ ਰਿਪੋਰਟਾਂ ਅਨੁਸਾਰ, "ਇਹ ਲਹਿਰ ਰਾਜਸੀ ਹੈ। ਖਾਲਸ ਧਾਰਮਿਕ ਨਹੀਂ। ਗੁਰੂ ਰਾਮ ਸਿੰਘ ਇੱਕ ਐਸੀ ਸੰਸਥਾ ਦਾ ਆਗੂ ਹੈ, ਜੋ ਖ਼ਾਲਸਾ ਰਾਜ ਨੂੰ ਮੁੜ-ਸੁਰਜੀਤ ਕਰਨ ਦੀ ਆਸ ਵਿੱਚ (ਖ਼ੁਦ ਨੂੰ) ਅੰਗਰੇਜ਼ ਰਾਜ ਦਾ ਦੁਸ਼ਮਣ ਸਵੀਕਾਰ ਕਰਦੇ ਸਨ।"[18]

ਇੱਕ ਰੂਸੀ ਵਿਦਵਾਨ ਬੋਗੋ ਸਲੋਵਸਕੀ ਅਨੁਸਾਰ, "ਕੂਕਾ ਲਹਿਰ ਜੋ ਆਜ਼ਾਦ ਸਿੱਖ ਰਾਜ ਦੇ ਸਮੇਂ ਤੋਂ ਹੀ ਆਰੰਭ ਹੋ ਚੁੱਕੀ ਸੀ, ਹਾਕਮਾਂ ਦੇ ਵਿਰੁੱਧ ਖੁੱਲ੍ਹੇ ਵਿਦਰੋਹ ਦਾ ਰੂਪ ਧਾਰਨ ਕਰ ਚੁੱਕੀ ਸੀ। ਰੂਸੀ ਵਿਦਵਾਨਾਂ ਦੇ ਮੱਤ ਅਨੁਸਾਰ ਕੂਕਾ ਲਹਿਰ ਭਾਰਤ ਦੇ ਰਾਸ਼ਟਰੀ ਅੰਦੋਲਨ ਦੀ ਇੱਕ ਮਹੱਤਵਪੂਰਨ ਅਤੇ ਸ਼ਾਨਦਾਰ ਘਟਨਾ ਹੈ। ਆਪਣੇ ਧਾਰਮਿਕ ਡਸਿਪਲਿਨ ਅਤੇ ਲੋਕਤਾਂਤਰਿਕ ਸਿਧਾਂਤਾਂ ਕਾਰਨ ਕੂਕਾ ਲਹਿਰ ਨੇ ਪਿੰਡਾਂ ਅਤੇ ਸ਼ਹਿਰੀ ਨਿਰਧਨ ਵਰਗ ਦੇ ਵਿਸ਼ਾਲ ਭਾਗਾਂ ਨੂੰ ਆਪਣੇ ਘੇਰੇ ਵਿੱਚ ਲੈ ਲਿਆ ਸੀ।"[19]

ਪ੍ਰਸਿੱਧ ਇਤਿਹਾਸਕਾਰ, ਖ਼ੁਸ਼ਵੰਤ ਸਿੰਘ ਅਨੁਸਾਰ, "ਨਾਮਧਾਰੀ ਸਿੱਖਾਂ ਦੀ ਭਾਰਤ ਦੇ ਸਵਤੰਤਰਤਾ ਸੰਘਰਸ਼ ਦੇ ਇਤਿਹਾਸ ਵਿੱਚ ਸ਼ਾਨਦਾਰ ਥਾਂ ਹੈ। ਇਹ ਨਾ ਮਿਲਵਰਤਣ ਤੇ ਸਵਦੇਸ਼ੀ ਪ੍ਰਚਾਰ ਨੂੰ ਰਾਜਨੀਤਿਕ ਸ਼ਸਤਰ (ਵਜੋਂ) ਵਰਤਣ ਦੇ ਮੋਢੀ ਹਨ।"[20]

---

15. *ਉਹੀ*, ਪੰਨਾ 10.
16. *ਉਹੀ*, ਪੰਨਾ 11.
17. *ਉਹੀ*, ਪੰਨਾ 12.
18. *ਉਹੀ*, ਪੰਨਾ 13.
19. *ਨਾਮਧਾਰੀ ਸ਼ਹੀਦ*, ਪੰਨਾ 34.
20. *ਉਹੀ*, ਪੰਨਾ 35.

ਕੂਕਾ ਲਹਿਰ ਦੇ ਸਮਕਾਲੀ ਲਹਿਰਾਂ ਵੱਲੋਂ ਕੀਤੇ ਵਿਰੋਧ ਅਤੇ ਗੁੱਝੇ ਹਮਲਿਆਂ ਬਾਰੇ ਪ੍ਰਸਿੱਧ ਵਿਦਵਾਨ ਨਾਹਰ ਸਿੰਘ ਲਿਖਦੇ ਹਨ ਕਿ 1857 ਦੀ ਸੁਤੰਤਰਤਾ ਸੰਗਰਾਮ ਦੀ ਲੜਾਈ ਤੋਂ ਬਾਅਦ ਕੂਕਾ ਲਹਿਰ ਅੰਗਰੇਜ਼ ਸਾਮਰਾਜ ਦੀ ਸਭ ਤੋਂ ਬਦਤਰੀਨ ਦੁਸ਼ਮਣ ਸੀ। 'ਅੰਗਰੇਜ਼ੀ ਹਕੂਮਤ ਦੇ ਕਰਮਚਾਰੀਆਂ ਨੇ, ਅੰਗਰੇਜ਼ ਹਾਕਮਾਂ ਦੇ ਜੂਠੇ ਟੁਕੜਿਆਂ ਤੇ ਪਲਣ ਵਾਲੇ ਸਿੱਖ, ਹਿੰਦੂ, ਮੁਸਲਮਾਨ, ਈਸਾਈ ਟੋਡੀਆਂ ਅਤੇ ਬੂਟ-ਚੱਟੂਆਂ ਨੇ, ਸਿੱਖ ਰਿਆਸਤਾਂ ਦੇ ਰਾਜਿਆਂ ਮਹਾਰਾਜਿਆਂ ਨੇ ਅੰਗਰੇਜ਼ੀ ਹਾਕਮਾਂ ਦੀ ਹਮਾਇਤ ਨਾਲ ਅਤੇ ਉਹਨਾਂ ਦੀ ਸ਼ਹਿ ਤੇ ਗੁੱਝੇ ਤਰੀਕੇ ਨਾਲ ਦਿੱਤੀ ਗਈ ਮਾਲੀ ਮੱਦਦ ਨਾਲ ਬਣੀਆਂ ਹੋਈਆਂ ਸਿੰਘ ਸਭਾਵਾਂ ਤੇ ਵਿਦਵਾਨਾਂ ਨੇ, ਸਿੱਖ ਧਰਮ ਦੇ ਦਾਅਵੇਦਾਰ ਸਿੱਖ ਤਖ਼ਤਾਂ ਅਤੇ ਇਤਿਹਾਸਕ ਗੁਰਦੁਆਰਿਆਂ ਦੇ ਸਰਕਾਰੀ ਜਗੀਰਦਾਰਾਂ, ਮਹੰਤਾਂ ਅਤੇ ਪੁਜਾਰੀਆਂ ਨੇ ਕੂਕਿਆਂ ਨੂੰ ਮੂਲੋਂ ਹੀ ਤਬਾਹ ਅਤੇ ਬਰਬਾਦ ਕਰਨ ਲਈ ਹਰ ਪ੍ਰਕਾਰ ਦੇ ਹੀਲੇ-ਵਸੀਲੇ, ਹੱਥਕੰਡੇ, ਬਹਾਨੇ, ਹੋਛੀਆਂ ਊਜਾਂ, ਕੂੜੀਆਂ ਬਦਨਾਮੀਆਂ, ਸੱਭਿਅਤਾ ਅਤੇ ਇਖ਼ਲਾਕ ਤੋਂ ਗਿਰੇ ਹੋਏ ਗੰਦੀ ਕਿਸਮ ਦੇ ਪ੍ਰਾਪੇਗੰਡੇ ਦੇ ਹਥਿਆਰ ਵਰਤੋਂ ਵਿੱਚ ਲਿਆਂਦੇ। ਪਰ ਕੂਕਿਆਂ ਨੇ 83 ਸਾਲ ਦੇ ਲੰਮੇ ਅਰਸੇ ਵਿੱਚ ਧਰਮ ਅਤੇ ਆਜ਼ਾਦੀ ਦੀ ਲਹਿਰ ਵਿੱਚ ਆਪਣਾ ਬਣਦਾ ਯੋਗਦਾਨ ਪਾਇਆ।'[21] ਇਹ ਟੂਕ ਸਪੱਸ਼ਟ ਕਰਦੀ ਹੈ ਕਿ ਕੂਕਿਆਂ ਦਾ ਵਿਰੋਧ ਉਨ੍ਹਾਂ ਦੀ ਰਾਜਨੀਤਿਕ ਤਾਕਤ ਕਾਰਨ ਹੀ ਕੀਤਾ ਜਾਂਦਾ ਸੀ।

ਹਿੰਦੁਸਤਾਨ ਦੇ ਮਹਾਨ ਸੁਤੰਤਰਤਾ ਸੰਗਰਾਮੀ ਬਾਬਾ ਸੋਹਣ ਸਿੰਘ ਭਕਨਾ ਨੂੰ ਸੁਤੰਤਰਤਾ ਸੰਗਰਾਮ ਵਿੱਚ ਕੁੱਦਣ ਦੀ ਗੁੜ੍ਹਤੀ ਕੂਕਾ ਲਹਿਰ ਅਤੇ ਵਿਸ਼ੇਸ਼ ਕਰਕੇ ਸਤਿਗੁਰੂ ਰਾਮ ਸਿੰਘ ਤੋਂ ਮਿਲੀ। ਕੂਕਾ ਲਹਿਰ ਦੇ ਬਾਈਕਾਟ ਦੀ ਲਹਿਰ ਨੂੰ ਉਹ ਕਾਂਗਰਸ ਦੀ ਲਹਿਰ ਨਾਲੋਂ ਬਹੁਤ ਉੱਚਾ ਮੰਨਦੇ ਸਨ। ਬਾਬਾ ਜੀ ਲਿਖਦੇ ਹਨ ਕਿ ਜੇ ਮੈਂ ਉਨ੍ਹਾਂ ਦੀ ਸੰਗਤ ਦੀ ਕਿਰਪਾ ਕਰਕੇ ਮਾੜੀ ਸੰਗਤ ਤੋਂ ਨਾ ਬਚਦਾ 'ਤਾਂ ਮੈਂ ਗੋਹੇ ਦੀ ਸੁੰਡੀ ਵਾਂਗ ਕਦੋਂ ਦਾ ਮਰ ਖਪ ਗਿਆ ਹੁੰਦਾ।'[22]

ਸਪੱਸ਼ਟ ਹੀ ਹੈ ਕਿ ਬਾਬਾ ਭਕਨਾ ਧਰਮ ਨਾਲੋਂ ਵੱਧ ਉਨ੍ਹਾਂ ਦੀ ਸਾਮਰਾਜ ਵਿਰੋਧੀ ਸੰਘਰਸ਼ ਦੀ ਰਾਜਨੀਤੀ ਤੋਂ ਪ੍ਰਭਾਵਿਤ ਹੋਏ ਸਨ।

ਗੰਡਾ ਸਿੰਘ ਵੱਲੋਂ 'ਸਿੰਘ ਸਭਾ ਲਹਿਰ ਦੇ ਪ੍ਰਭਾਵ ਹੇਠ ਕੂਕਾ ਲਹਿਰ' ਨੂੰ ਘਟਾ ਕੇ ਵੇਖਣ ਦੀ ਅੰਤਰਮੁਖੀ ਦ੍ਰਿਸ਼ਟੀ ਦਾ ਵਿਰੋਧ ਕਰਦਿਆਂ ਪ੍ਰਸਿੱਧ ਇਤਿਹਾਸਕਾਰ ਡਾ. ਫ਼ੌਜਾ ਸਿੰਘ ਲਿਖਦਾ ਹੈ, "ਸਾਡੇ ਕੁਝ ਵਿਦਵਾਨ ਲੇਖਕ ਅਜੇ ਤੱਕ ਕੂਕਾ ਲਹਿਰ ਸੰਬੰਧੀ, ਸਿੰਘ ਸਭਾ ਵੱਲੋਂ ਪਾਏ ਗਏ ਭਰਮ ਤੋਂ ਮੁਕਤ ਨਹੀਂ ਹੋ ਸਕੇ। ਕੂਕਾ ਲਹਿਰ ਨੂੰ ਉਸ ਦੀਆਂ ਉਪਲੱਬਧੀਆਂ ਦੇ ਆਧਾਰ ਤੇ ਜੋ ਮਹੱਤਵ ਮਿਲਣਾ ਚਾਹੀਦਾ ਸੀ, ਉਹ ਨਹੀਂ ਦੇ ਰਹੇ। ਸਿਰਫ਼ ਕੂਕਾ ਲਹਿਰ ਨਾਲ ਹੀ ਨਹੀਂ, ਸਗੋਂ ਸਿੱਖ ਇਤਿਹਾਸ ਨਾਲ ਵੀ ਅਨਿਆਂ ਕਰ ਰਹੇ ਹਨ। ਇਤਿਹਾਸਕ ਖੋਜ ਦੇ ਹਿੱਤ ਵਿੱਚ ਇਸ ਸਵਾਲ ਦਾ ਫ਼ੈਸਲਾ ਵਿਗਿਆਨਕ ਢੰਗ ਨਾਲ ਕੀਤਾ ਜਾਣਾ ਚਾਹੀਦਾ ਹੈ ਅਤੇ ਦਿਲਾਂ ਵਿੱਚ ਬਿਠਾਏ ਭਰਮ ਦੂਰ ਕੀਤੇ ਜਾਣੇ ਚਾਹੀਦੇ ਹਨ।"[23]

ਉਪਰੋਕਤ ਇਤਿਹਾਸਕਾਰਾਂ, ਵਿਦਵਾਨਾਂ, ਰਾਜਨੀਤੀਵਾਨਾਂ, ਚਿੰਤਕਾਂ ਦੇ ਵਿਚਾਰਾਂ ਦੇ ਮੰਥਨ ਤੋਂ ਬਾਅਦ ਇਸ ਤੱਥ ਵਿੱਚ ਕੋਈ ਭੁਲੇਖਾ ਨਹੀਂ ਰਹਿ ਜਾਂਦਾ ਕਿ ਕੂਕਾ ਲਹਿਰ ਨਿਰਸੰਦੇਹ ਸਿੱਖ ਧਰਮ ਵਿੱਚ ਆਈ ਧਾਰਮਿਕ ਅਤੇ ਨੈਤਿਕ ਗਿਰਾਵਟ ਨੂੰ ਦੂਰ ਕਰਨ ਅਤੇ ਗੁਰੂ ਗੋਬਿੰਦ ਸਿੰਘ ਵੱਲੋਂ ਚਲਾਈ ਸਿੱਖੀ ਜੀਵਨ ਲਈ ਮਰਿਆਦਾ ਦੇ ਪਾਲਣ ਅਤੇ ਸ਼ੁੱਧੀਕਰਨ ਲਈ ਆਰੰਭ ਕੀਤੀ ਗਈ ਸੀ, ਪਰੰਤੂ ਇਸਦਾ ਮਨੋਰਥ ਇਸ ਤੋਂ ਕਿਤੇ ਵਿਸ਼ਾਲ ਅਤੇ ਇਨਕਲਾਬੀ ਸੀ। ਇਸ ਲਹਿਰ ਦਾ ਏਜੰਡਾ ਪੂਰੀ ਤਰ੍ਹਾਂ ਰਾਜਨੀਤਿਕ ਸੀ ਅਤੇ ਇਹ "ਬਿੱਲਿਆਂ" ਨੂੰ ਬਾਹਰ ਕੱਢ ਕੇ ਪੰਜਾਬ ਵਿੱਚ ਮੁੜ ਤੋਂ ਸਿੱਖ ਰਾਜ ਦੀ ਸਥਾਪਨਾ ਲਈ ਇੱਕ ਸਿਰਲੱਥ ਅਤੇ ਸੰਘਰਸ਼ਮਈ ਕੋਸ਼ਿਸ਼ ਸੀ। ਇਸ ਨੇ ਆਪਣਾ ਘੇਰਾ ਅਤੇ

---

21. *ਉਹੀ*, ਪੰਨਾ 34.
22. *ਉਹੀ*, ਪੰਨਾ 32.
23. *ਉਹੀ*, ਪੰਨਾ 30.

ਰਾਜਨੀਤਿਕ ਗਠਜੋੜ ਪੰਜਾਬ ਤੋਂ ਬਾਹਰਲੀਆਂ ਰਿਆਸਤਾਂ ਅਤੇ ਦੇਸ਼ਾਂ ਨਾਲ ਬਣਾ ਕੇ ਆਪਣੇ ਆਪ ਨੂੰ ਰਾਜਨੀਤਿਕ ਲਹਿਰ, ਜੋ ਅੰਤਰਰਾਸ਼ਟਰਵਾਦੀ ਸੀ, ਦੀ ਸਥਾਪਨਾ ਕੀਤੀ। ਇਹ ਇਸ ਲਹਿਰ ਦੀ ਧਾਰਮਿਕ, ਨੈਤਿਕ, ਸਮਾਜਿਕ, ਰਾਜਨੀਤਿਕ ਅਤੇ ਆਰਥਿਕ ਖੇਤਰ ਵਿੱਚ ਕੀਤੀ ਇੱਕ ਮੌਲਿਕ ਅਤੇ ਮਾਣਯੋਗ ਪ੍ਰਾਪਤੀ ਹੈ। ਸਤਿਗੁਰੂ ਰਾਮ ਸਿੰਘ ਨੇ ਆਪਣੇ ਇੱਕ ਹੁਕਮਨਾਮੇ ਵਿੱਚ ਆਪ ਹੀ ਲਿਖਿਆ ਹੈ ਕਿ ਸਾਮਰਾਜੀਆਂ ਨੂੰ ਉਨ੍ਹਾਂ ਦੇ ਸਰੀਰ ਤੋਂ ਕਾਲ ਵਰਗਾ ਭੈਅ ਪ੍ਰਤੀਤ ਹੁੰਦਾ ਸੀ। ਆਪਣੇ ਇੱਕ ਹੁਕਮਨਾਮੇ ਵਿੱਚ ਰਾਜਨੀਤਿਕ ਸੰਘਰਸ਼ ਦੀ ਹਾਮੀ ਭਰਦਿਆਂ ਬਾਬਾ ਜੀ ਲਿਖਦੇ ਹਨ, "ਅਰ ਹੁਣ ਇਹ ਡਰ ਹੈ ਭਾਈ ਚਿੱਠੀ ਭੇਜ ਕੇ ਪਿਛੇ ਸੂੜ ਕਰਾ ਦੇਊ ਇਹ ਭਰਮ ਹੈ ਹੁਣ। ਮੇਰੇ ਸਰੀਰ ਦਾ ਕਾਲ ਬਰਗਾ ਭੈ ਹੈ ਏਨਾ ਨੂੰ ਏਸੇ ਕਰਕੇ ਮੇਰੇ ਪਾਸ ਕਿਸੇ ਨੂੰ ਆਉਣ ਨਹੀਂ ਦਿੰਦੇ।"[24] ਇਸ ਤੋਂ ਵੱਡਾ ਸਬੂਤ ਇਸ ਲਹਿਰ ਦੇ ਧਾਰਮਿਕ ਹੋਣ ਦੇ ਬਾਵਜੂਦ ਇਸ ਦੇ ਰਾਜਨੀਤਿਕ ਹੋਣ ਦਾ ਹੋਰ ਕੀ ਸਬੂਤ ਹੋ ਸਕਦਾ ਹੈ?

24. *ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ*, ਨਾਮਧਾਰੀ ਦਰਬਾਰ ਸ੍ਰੀ ਭੈਣੀ ਸਾਹਿਬ, ਪੰਜਾਬ (ਸੰਗ੍ਰਹਿ ਕਰਤਾ : ਜਸਵਿੰਦਰ ਸਿੰਘ ਐਮ.ਏ.) 1998, ਪੰਨਾ 155-56.

# ਨਾਮਧਾਰੀ ਗੁਰਮਤਿ ਸੰਗੀਤ ਪਰੰਪਰਾ : ਇੱਕ ਅਧਿਐਨ

*ਬਬੂਸ਼ਾ ਮੈਂਗੀ**

ਨਾਮਧਾਰੀ ਸਿੱਖਾਂ ਨੇ ਆਪਣੇ ਸਤਿਗੁਰਾਂ ਦੀ ਰਹਿਨੁਮਾਈ ਸਦਕਾ, ਨਾ ਕੇਵਲ ਆਪਣੀ ਜਮਾਤ ਨੂੰ ਸੰਗਠਿਤ ਹੀ ਕੀਤਾ ਹੈ, ਸਗੋਂ ਇਸਦੇ ਪ੍ਰਚਾਰ ਅਤੇ ਪ੍ਰਸਾਰ ਲਈ ਨਵੇਂ ਖੇਤਰਾਂ ਤੇ ਥਾਵਾਂ ਵਿੱਚ ਆਪਣੀ ਪਛਾਣ ਵੀ ਕਾਇਮ ਕੀਤੀ ਹੈ। ਇਹੀ ਪਛਾਣ ਵਿੱਚੋਂ ਇੱਕ ਹੈ – "ਨਾਮਧਾਰੀ ਸੰਗੀਤ"। ਕੋਸ਼ ਦੇ ਅਰਥਾਂ ਵਿੱਚ "ਭਲੀ ਪ੍ਰਕਾਰ ਗਾਏ ਜਾਣ ਵਾਲੇ ਸੰਗੀਤ ਨੂੰ ਸੰਗੀਤ ਦਾ ਦਰਜਾ ਦਿੱਤਾ ਗਿਆ ਹੈ। ਸੰਗੀਤ ਤੋਂ ਮੁਰਾਦ ਹੈ ਰਾਗ ਤੇ ਰਾਗ ਦਾ ਅਰਥ ਹੈ ਪ੍ਰੇਮ। ਸੰਗੀਤ ਪ੍ਰੇਮ ਉਤਪਾਦਕ ਹੈ – ਪ੍ਰੇਮ ਜੀਵਨ ਦਾ, ਪ੍ਰੇਮ ਪ੍ਰਭੂ ਦਾ।"

ਮੋਟੇ ਰੂਪ ਵਿੱਚ ਭਾਰਤੀ ਸ਼ਾਸਤਰੀ ਸੰਗੀਤ ਦੀਆਂ ਵਰਤਮਾਨ ਧਾਰਾਵਾਂ ਨੂੰ ਪੂਰਬੀ ਅਤੇ ਦੱਖਣੀ ਸਥਾਨਾਂ ਨਾਲ ਵੱਖਰਾ ਕੀਤਾ ਜਾਂਦਾ ਹੈ। ਵੱਖ-ਵੱਖ ਦੇਸ਼ਾਂ ਦੀਆਂ ਕੁਝ ਅਜਿਹੀਆਂ ਸੁਰ-ਲਹਿਰੀਆਂ ਹੁੰਦੀਆਂ ਹਨ, ਜਿਨ੍ਹਾਂ ਤੋਂ ਅਸੀਂ ਉਹਨਾਂ ਨੂੰ ਪਹਾੜੀ, ਕਸ਼ਮੀਰੀ, ਅਫਗਾਨੀ, ਚੀਨੀ, ਜਾਪਾਨੀ ਆਦਿ ਨਾਵਾਂ ਤੋਂ ਪਛਾਣ ਸਕਦੇ ਹਾਂ। ਪ੍ਰੰਤੂ ਪੂਰਬੀ ਅਤੇ ਪੱਛਮੀ ਢੰਗ ਦੀ ਗਾਇਨ-ਵਾਦਨ ਸ਼ੈਲੀ ਚੋਖਾ ਨਵੇਕਲਾਪਣ ਰੱਖਦੀ ਹੈ। ਪੂਰਵੀ ਸੰਗੀਤ ਵਿੱਚ ਭਾਰਤੀ ਸੰਗੀਤ-ਕਲਾ ਬੜੀ ਉੱਚ-ਪਾਏ ਦੀ ਅਤੇ ਵਧੇਰੇ ਵਿਵਿਧਤਾ ਦੀ ਸਵਾਮਿਨ ਹੈ। ਭਾਰਤੀ ਸੰਗੀਤ ਨੂੰ ਹਿੰਦੋਸਤਾਨੀ ਅਤੇ ਦੱਖਣੀ ਵੇਰਵਿਆਂ ਵਿੱਚ ਪਛਾਣਿਆ ਜਾਂਦਾ ਹੈ।

ਸੰਗੀਤ ਦੀ ਹੋਂਦ ਅਸੀਂ ਪ੍ਰਾਚੀਨਕਾਲ ਤੋਂ ਹੀ ਮੰਦਰਾਂ ਅਤੇ ਅਜੰਤਾ ਅਲੋਰਾਂ ਦੀਆਂ ਗੁਫਾਵਾਂ ਵਿੱਚ ਅਤੇ ਫਿਰ ਇਸ ਦੀ ਮੁਗਧਕਾਰੀ ਦੀ ਆਧਾਰ ਸ਼ਕਤੀ ਨੂੰ ਮਹਾਂਪੁਰਖ ਅਤੇ ਸਤਿਗੁਰੂ ਮੁੱਢ ਤੋਂ ਹੀ ਵਰਤਦੇ ਆਏ ਹਨ। ਗੁਰੂ ਨਾਨਕ ਦੇਵ ਜੀ ਦੇ ਹਮਸਫਰ ਭਾਈ ਮਰਦਾਨਾ ਦੀ ਰਬਾਬ, ਗੁਰੂ ਅਰਜਨ ਦੇਵ ਜੀ ਦੇ ਸਰੰਦੇ ਅਤੇ ਨਾਮਧਾਰੀ ਗੁਰੂ ਪ੍ਰਤਾਪ ਜੀ ਦੇ ਤਾਊਸ ਤੱਕ ਸੰਗੀਤ ਦੀ ਲੰਮੀ ਯਾਤਰਾ ਰਹੀ ਹੈ। ਸਤਿਗੁਰੂ ਜਗਜੀਤ ਸਿੰਘ ਜੀ ਇਸ ਪਰੰਪਰਾ ਦੇ ਉਤਰਾਧਿਕਾਰੀ ਹਨ, ਇਹਨਾਂ ਦਾ ਸਾਜ ਦਿਲਰੁਬਾ ਹੈ।

ਸਿੱਖ ਧਰਮ ਦਾ ਆਧਾਰ *ਸ੍ਰੀ ਗੁਰੂ ਗ੍ਰੰਥ ਸਾਹਿਬ* ਹੈ, ਜਿਸ ਵਿੱਚ ਸਿੱਖ ਗੁਰੂਆਂ ਤੋਂ ਇਲਾਵਾ ਹੋਰ ਧਰਮਾਂ ਨਾਲ ਸੰਬੰਧਿਤ ਮਹਾਂਪੁਰਖਾਂ ਦੀਆਂ ਬਾਣੀਆਂ ਨੂੰ ਇਕੱਤਰਿਤ ਕਰਕੇ ਇੱਕ ਸੇਧ ਦਿੱਤੀ ਗਈ ਹੈ। 1430 ਪੰਨਿਆਂ ਵਾਲੇ ਇਸ *ਗ੍ਰੰਥ* ਵਿੱਚ ਲਗਭਗ ਹਰੇਕ ਸ਼ਬਦ ਨੂੰ, ਚਾਹੇ ਉਹ ਗਮੀ ਦਾ, ਜਾਂ ਖੁਸ਼ੀ ਦਾ ਹੋਵੇ, ਸੁਰਾਂ ਮਿਲ ਚੁੱਕੀਆਂ ਹਨ। ਇਸ ਵਿੱਚ 36 ਮਹਾਂਪੁਰਖਾਂ ਦੀ ਬਾਣੀ ਦਰਜ ਹੈ। ਇਹ ਸਮੁੱਚੀ ਬਾਣੀ 31 ਰਾਗਾਂ, 22 ਵਾਰਾਂ ਤੇ 9 ਧੁਨੀਆਂ 'ਤੇ ਆਧਾਰਿਤ ਹੈ। *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿੱਚ ਦਰਜ ਇਸ ਬਾਣੀ ਨੂੰ ਸੰਗੀਤ ਦੇ ਅਲੱਗ-ਅਲੱਗ ਰਾਗਾਂ ਵਿੱਚ ਗਾਇਨ ਕਰਨ ਨੂੰ ਹੀ ਕੀਰਤਨ ਦਾ ਨਾਮ ਦਿੱਤਾ ਜਾਂਦਾ ਹੈ।

ਸਤਿਗੁਰੂ ਜਗਜੀਤ ਸਿੰਘ ਨੂੰ ਇਹ ਸ਼ਾਹਾਨਾ ਵਿਰਸਾ ਆਪਣੇ ਪਿਤਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਤੋਂ ਪ੍ਰਾਪਤ ਹੋਇਆ ਹੈ। ਜਿਹਨਾਂ ਨੇ ਇਹ 'ਸਨਾਤਨੀ ਕੀਰਤਨ' ਦਾ ਕੇਂਦਰ ਬਿੰਦੂ ਸ੍ਰੀ ਭੈਣੀ ਸਾਹਿਬ ਨੂੰ 1928 ਈਸਵੀ ਵਿੱਚ 'ਨਾਮਧਾਰੀ ਵਿਦਿਆਲਾ' ਸਥਾਪਤ ਕਰਕੇ ਬਣਾਇਆ। ਉਹਨਾਂ ਦਾ ਇਹ ਮੰਤਵ ਸੀ ਕਿ ਨਾ ਸਿਰਫ ਉਹਨਾਂ ਦੇ ਦੋਵੇਂ ਪੁੱਤਰ ਬਲਕਿ ਸੰਗੀਤ ਵਿੱਚ ਰੁੱਚੀ ਰੱਖਣ ਵਾਲੇ ਨਾਮਧਾਰੀ ਸਿੱਖ ਵੀ ਇੱਥੋਂ ਸਿੱਖਿਆ ਲੈ ਸਕਣ। ਇਸ ਵਿਦਿਆਲੇ ਦੀਆਂ ਕਲਾਸਾਂ ਦਿਨ ਵਿੱਚ ਦੋ ਵਾਰੀ ਲੱਗਦੀਆਂ ਹਨ।

---

* ਲੈਕਚਰਾਰ, ਹਿਸਟਰੀ ਵਿਭਾਗ, ਹਿੰਦੂ ਕੰਨਿਆਂ ਮਹਾਵਿਦਿਆਲਾ, ਧਾਰੀਵਾਲ (ਗੁਰਦਾਸਪੁਰ)।

ਜਦੋਂ ਇਹ ਵਿਦਿਆਲਾ ਸ਼ੁਰੂ ਹੋਇਆ ਤਾਂ ਸਤਿਗੁਰ ਜਗਜੀਤ ਸਿੰਘ ਦੀ ਉਮਰ ਕੇਵਲ 8 ਵਰ੍ਹਿਆਂ ਦੀ ਹੀ ਸੀ। ਉਸ ਵੇਲੇ ਦੇ ਮੰਨੇ-ਪਰਮੰਨੇ ਸੰਗੀਤਚਾਰੀਆ ਭਾਈ ਹਰਨਾਮ ਸਿੰਘ ਜੀ ਨੇ ਉਹਨਾਂ ਨੂੰ ਸੱਤ ਸੁਰਾਂ ਭਰਵਾਈਆਂ। ਹੌਲੀ-ਹੌਲੀ ਹੋਰ ਵਿਦਿਆਰਥੀ ਵੀ ਸ਼ਾਮਲ ਹੁੰਦੇ ਚਲੇ ਗਏ। ਇਹ ਬੱਚੇ ਰੋਜ਼ਾਨਾ ਦੋ ਟੋਲਿਆਂ ਵਿੱਚ ਸਵੇਰੇ 4 ਤੋਂ 7 ਤੇ ਸ਼ਾਮੀ 5 ਤੋਂ 8 ਵਜੇ ਤੱਕ ਸੰਗੀਤ ਸਿੱਖਿਆ ਲੈਂਦੇ। ਪਹਿਲੇ ਜੱਥੇ ਵਿੱਚ ਵਰਤਮਾਨ ਸਤਿਗੁਰੂ ਜੀ ਹੁੰਦੇ, ਦੂਜੇ ਵਿੱਚ ਮਹਾਰਾਜ ਬੀਰ ਸਿੰਘ ਜੀ। ਨਤੀਜਾ ਇਹ ਹੋਇਆ ਕਿ ਸਤਿਗੁਰੂ ਜਗਜੀਤ ਸਿੰਘ ਜੀ ਰਾਗ ਅਤੇ ਸਾਜ਼ ਵਿੱਚ ਮਾਹਿਰ ਹੋ ਗਏ। ਉਹਨਾਂ ਸਵਾ ਚੌਦਾਂ, ਪੌਣੇ ਪੰਦਰਾਂ, ਸਾਢੇ ਸੋਲਾਂ ਤੇ ਹੋਰ ਵਿਕਟ ਮਾਤਰਾਵਾਂ ਨੂੰ ਤਾਲਬੱਧ ਕੀਤਾ ਤੇ ਬੰਦਸ਼ਾਂ ਗਾਉਣੀਆਂ, ਬਣਾਉਣੀਆਂ ਅਤੇ ਸਿਖਾਉਣੀਆਂ ਤੱਕ ਦੀ ਮਾਸਟਰੀ ਹਾਸਲ ਕੀਤੀ।

ਸ੍ਰੀ ਭੈਣੀ ਸਾਹਿਬ ਦਾ ਰੂਹਾਨੀ ਸੰਗੀਤ ਰੂਪੀ ਦਿਨ ਸਵੇਰੇ ਤਿੰਨ ਵਜੇ ਹੀ ਚੜ੍ਹ ਜਾਂਦਾ ਹੈ। ਸਵੇਰ ਦੇ ਰਾਗ ਆਸਾ, ਭੈਰਉਂ, ਰਾਮਕਲੀ, ਭੈਰਵੀ, ਆਸਾਵਰੀ, ਟੋਡੀ ਦੇ ਪਰਕਾਰ, ਬਿਲਾਵਲ ਆਦਿ ਅਤੇ ਦੁਪਹਿਰ ਦੇ ਰਾਗ ਤਿਲੰਗ, ਸਾਰੰਗ, ਬਰਵਾ ਆਦਿ ਗਾਏ ਜਾਂਦੇ ਹਨ। ਸ਼ਾਮ ਦੀ ਸੰਧਿਆ ਵਿੱਚ ਭੀਮ, ਪਲਾਸੀ, ਭੂਪਾਲੀ, ਕਾਨੜਾ, ਦਰਬਾਰੀ ਤੇ ਹੋਰ ਕਿਸਮਾਂ, ਕਲਿਆਣ, ਸੋਰਠ, ਦੇਸ, ਬਿਹਾਗ ਆਦਿ ਰਾਗ ਰਾਗਣੀਆਂ ਆਉਂਦੇ ਹਨ। ਮੌਸਮੀ ਰਾਗ ਜਿਵੇਂ ਬਸੰਤ, ਬਹਾਰ, ਅਡਾਨਾ, ਮੇਘ, ਮਲ੍ਹਾਰ ਆਦਿ ਵੀ ਨਾਲ-ਨਾਲ ਸਿੱਖੇ-ਸਿਖਾਏ ਜਾਂਦੇ ਹਨ। ਇਹਨਾਂ ਸਾਰੇ ਰਾਗਾਂ ਨੂੰ ਗਾਉਣ ਲਈ 'ਤੰਤੀ ਸਾਜਾਂ' ਦਾ ਹੀ ਪ੍ਰਯੋਗ ਕੀਤਾ ਜਾਂਦਾ ਹੈ। ਨਾਮਧਾਰੀ ਸਾਜਾਂ ਵਿੱਚ ਇਹ ਸਾਜ ਸ਼ਾਮਿਲ ਹਨ, ਜਿਵੇਂ ਤਾਨਪੁਰਾ, ਦਿਲਰੁਬਾ, ਸਰੋਦ, ਸਿਤਾਰ, ਸਾਰੰਗੀ, ਮ੍ਰਿਦੰਗ, ਤਬਲਾ, ਸ਼ਹਿਨਾਈ ਅਤੇ ਬੰਸਰੀ ਆਦਿ। ਹਰਮੋਨੀਅਮ ਅਤੇ ਕੀ-ਬੋਰਡ ਵਰਗੇ ਪੱਛਮੀ ਸਾਜ ਵਰਜਿਤ ਹਨ, ਕਿਉਂਕਿ ਇਹ ਸਾਜ ਸੁਰਾਂ ਦੇ ਸੂਖਸ਼ਮ ਉਤਾਰਾਂ-ਚੜ੍ਹਾਵਾਂ ਨੂੰ ਪ੍ਰਗਟਾਉਣ ਤੋਂ ਅਸਮਰੱਥ ਹਨ।

ਸਤਿਗੁਰੂ ਜਗਜੀਤ ਸਿੰਘ ਜੀ ਜਦੋਂ ਆਪ ਗੁਰੂ-ਗੱਦੀ ਤੇ ਵਿਰਾਜਮਾਨ ਹੋਏ ਤਾਂ ਆਪਣੇ ਪਿਤਾ ਦੀ ਯਾਦ ਵਿੱਚ ਸੰਗੀਤ ਸੰਮੇਲਨਾਂ ਦੀ ਇੱਕ ਲੜੀ ਹੀ ਚਲਾ ਦਿੱਤੀ। ਮੁੱਢਲੇ ਸਾਲਾਂ ਵਿੱਚ ਚਾਰ ਸੰਗੀਤ ਸੰਮੇਲਨ ਤਾਂ ਦਿੱਲੀ ਵਿੱਚ ਹੀ ਹੋ ਗਏ। ਫਿਰ ਬੰਬਈ, ਔਰੰਗਾਬਾਦ, ਲਖਨਾਊ, ਯੂ.ਕੇ., ਗਵਾਲੀਅਰ, ਚੰਡੀਗੜ੍ਹ, ਜਲੰਧਰ, ਜੰਮੂ ਅਤੇ ਦੋ ਸਾਲ ਪਹਿਲਾਂ ਹੀ ਲੁਧਿਆਣੇ ਇਹਨਾਂ ਸੰਗੀਤ ਸੰਮੇਲਨਾਂ ਵਿੱਚ ਦੇਸ਼ ਦੇ ਚੋਟੀ ਦੇ ਉਸਤਾਦ ਸੰਗੀਤਕਾਰ ਭਾਗ ਲੈਣਾ ਆਪਣਾ ਸੁਭਾਗ ਸਮਝਦੇ ਸਨ। ਇਹਨਾਂ ਵਿੱਚ ਸ਼ਾਮਿਲ ਰਾਗ-ਸਾਜ ਦੇ ਮਾਲਕਾਂ ਦੇ ਨਾਮ ਹਨ - ਪੰਡਿਤ ਭੀਮ ਸੈਨ ਜੋਸ਼ੀ, ਪੰਡਿਤ ਜਸ਼ਰਾਜ, ਉਸਤਾਦ ਵਲਾਇਤ ਅਲੀ ਖਾਂ, ਪੰਡਿਤ ਕਿਸ਼ਨ ਮਹਾਰਾਜ, ਪੰਡਿਤ ਸਾਮਤਾ ਪ੍ਰਸ਼ਾਦ, ਸ੍ਰੀ ਰਾਮ ਨਰਾਇਣ ਜੀ, ਪੰਡਿਤ ਬਿਰਜੂ ਮਹਾਰਾਜ, ਡਾਗਰ ਬੰਧੂ ਉਸਤਾਦ ਅੱਲਾ ਰੱਖਾ, ਪੰਡਿਤ ਸ਼ਿਵ ਕੁਮਾਰ, ਸ੍ਰੀ ਹਰਿ ਪ੍ਰਸ਼ਾਦ ਚੌਰਸੀਆ, ਉਸਤਾਦ ਜਾਕਿਰ ਹੁਸੈਨ ਅਤੇ ਮਿਸ਼ਰਾ ਬੰਧੂ ਆਦਿ ਕੋਈ 66 ਹਸਤੀਆਂ ਦੇ ਨਾਂ ਵਰਨਣਯੋਗ ਹਨ। ਇਹਨਾਂ ਵਿੱਚੋਂ ਕਈਆਂ ਨੂੰ ਸਤਿਗੁਰੂ ਜੀ ਨੇ ਮਾਲੀ ਮਦਦ ਵੀ ਦਿੱਤੀ ਹੈ। ਮਿਸ਼ਰਾ ਬੰਧੂਆਂ ਨੂੰ ਤਾਂ ਉਹਨਾਂ ਆਪਣੀ ਨੌਕਰੀ ਛੱਡ ਦੇਣ ਅਤੇ ਦੁੱਗਣਾ ਪੈਸਾ ਉਹਨਾਂ ਕੋਲੋਂ ਲੈ ਕੇ ਸਿਰਫ਼ ਰਿਆਜ ਕਰਨ ਵਾਸਤੇ ਹੀ ਪ੍ਰੇਰਿਆ, ਇਹ ਉਹਨਾਂ ਦੀ ਸੰਗੀਤ ਪ੍ਰਤੀਬੱਧਤਾ ਦਾ ਹੀ ਸਬੂਤ ਹੈ। ਗੁਰੂ-ਚੇਲਾ ਪਰੰਪਰਾ ਨੂੰ ਅੱਗੇ ਤੋਰਦਿਆਂ ਹੋਇਆਂ, ਇਹਨਾਂ ਮਹਾਨ ਸੰਗੀਤਕਾਰਾਂ ਦਾ ਯੋਗਦਾਨ ਸਤਿਗੁਰੂ ਜੀ ਨੇ ਪ੍ਰਤਿਭਾਵਾਨ ਨੌਜਵਾਨ ਸੰਗੀਤਕਾਰਾਂ ਨੂੰ ਸਿੱਖਿਆ ਦੇਣ ਲਈ ਲਿਆ ਹੈ। ਇਥੇ ਉਹਨਾਂ ਦਾ ਜ਼ਿਕਰ ਜ਼ਰੂਰ ਕਰਨਾ ਚਾਹੀਦਾ ਹੈ।

1. ਪ੍ਰਸਿੱਧ ਸਿਤਾਰ ਵਾਦਕ ਉਸਤਾਦ ਵਲਾਇਤ ਅਲੀ ਖਾਂ ਦੇ ਸ਼ਾਗਿਰਦ ਸ੍ਰੀ ਧਰਮਵੀਰ ਸਿੰਘ, ਸ੍ਰੀ ਸ਼ੇਰ ਸਿੰਘ ਚਾਵਲਾ, ਸ੍ਰੀ ਸੰਤੋਖ ਸਿੰਘ ਲਾਲ ਜੀ, ਸ੍ਰੀ ਬਲਜੀਤ ਸਿੰਘ।
2. ਪੰਡਿਤ ਸ਼ਿਵ ਕੁਮਾਰ ਸੰਤੂਰ ਸਮਰਾਟ ਦੇ ਸ਼ਾਗਿਰਦ ਸ੍ਰੀ ਹਰਜਿੰਦਰ ਪਾਲ ਸਿੰਘ, ਸ੍ਰੀ ਕਿਰਨਪਾਲ ਸਿੰਘ।
3. ਸਰੋਦ ਸਮਰਾਟ ਉਸਤਾਦ ਅਮਜ਼ਦ ਅਲੀ ਖਾਂ ਦੇ ਸ਼ਾਗਿਰਦ ਸ੍ਰੀ ਗੁਰਦੇਵ ਸਿੰਘ, ਸ੍ਰੀ ਹਰਭਜਨ ਸਿੰਘ।

4. ਪ੍ਰਸਿੱਧ ਸਿਤਾਰੀਏ ਉਸਤਾਦ ਇਮਰਤ ਖਾਂ ਦੇ ਸ਼ਾਗਿਰਦ ਸ੍ਰੀ ਸੁਰਿੰਦਰ ਸਿੰਘ, ਸ੍ਰੀ ਚਰਨ ਸਿੰਘ ਜੰਮੂ, ਸ੍ਰੀ ਤੇਜਇੰਦਰ ਸਿੰਘ ਰੀਟਾ, ਸ੍ਰੀ ਗੁਰਮੁਖ ਸਿੰਘ, ਡਾ. ਅਮਰੀਕ ਸਿੰਘ।
5. ਪ੍ਰਸਿੱਧ ਤਬਲਾ ਵਾਦਕ ਪੰਡਿਤ ਕਿਸ਼ਨ ਮਹਾਰਾਜ, ਸ੍ਰੀ ਸੁਖਵਿੰਦਰ ਸਿੰਘ ਪਿੰਕੀ, ਸ੍ਰੀ ਸੁਖਦੇਵ ਸਿੰਘ, ਸ੍ਰੀ ਸੁਖਵਿੰਦਰ ਸਿੰਘ।
6. ਸਾਰੰਗੀ ਵਾਦਕ ਪੰਡਿਤ ਰਾਮ ਨਰਾਇਣ ਜੀ ਦੇ ਸ਼ਾਗਿਰਦ ਦੇ ਤੌਰ ਤੇ ਸ੍ਰੀ ਸੁਰਜੀਤ ਸਿੰਘ, ਸ੍ਰੀ ਅਰਵਿੰਦਰ ਸਿੰਘ, ਸ੍ਰੀ ਸੁਰਿੰਦਰ ਸਿੰਘ।
7. ਮਿਸਰਾ ਬੰਧੂਆਂ, ਸ੍ਰੀ ਰਾਜਨ-ਸਾਜਨ ਦੇ ਸ਼ਾਗਿਰਦ ਸ੍ਰੀ ਮੋਹਰ ਸਿੰਘ ਅਤੇ ਸ੍ਰੀ ਸੁਖਦੇਵ ਸਿੰਘ।
8. ਪੰਡਿਤ ਰਾਮ ਜੀ ਮਿਸ਼ਰਾ ਸਪੁੱਤਰ ਪੰਡਿਤ ਅਨੋਖੇ ਲਾਲ ਬਨਾਰਸ ਦੇ ਸ਼ਾਗਿਰਦ ਸ੍ਰੀ ਹਰਪ੍ਰੀਤ ਸਿੰਘ।
9. ਤਬਲਾਵਾਦਕ ਭਾਰਤ ਪ੍ਰਸਿੱਧ ਪੰਡਿਤ ਸਾਮਤਾ ਪ੍ਰਸਾਦ ਦੇ ਸ਼ਾਗਿਰਦ ਸ੍ਰ. ਅਵਤਾਰ ਸਿੰਘ ਅੰਮ੍ਰਿਤਸਰੀ।
10. ਪ੍ਰਸਿੱਧ ਬੰਸਰੀਵਾਦਕ ਸ੍ਰੀ ਹਰੀ ਪ੍ਰਸਾਦ ਚੌਰਸੀਆ ਦੇ ਸ਼ਾਗਿਰਦ ਜੰਮੂ ਵਾਲੇ ਸ੍ਰੀ ਸੱਤਿਪਾਲ ਸਿੰਘ।
11. ਪੰਡਿਤ ਬਿਰਜੂ ਮਹਾਰਾਜ ਦੇ ਸ਼ਾਗਿਰਦ ਸ੍ਰੀ ਅਮਰ ਸਿੰਘ।
12. ਪੰਡਿਤ ਦੁਰਗਾ ਲਾਲ ਕੱਥਕ ਦੇ ਸ਼ਾਗਿਰਦ ਸ੍ਰੀ ਬਲਵੰਤ ਸਿੰਘ, ਸੁਖਦੇਵ ਸਿੰਘ ਤੇ ਅਮਰੀਕ ਸਿੰਘ।

ਇਹਨਾਂ ਸੰਗੀਤ ਦੇ ਮਹਾਰਥੀਆਂ ਦੀ ਬਦੌਲਤ ਹੀ ਮੋਹਨ ਸਿੰਘ, ਗੁਰਦੇਵ ਸਿੰਘ, ਸੁਖਦੇਵ ਸਿੰਘ ਅਤੇ ਬਲਵੰਤ ਸਿੰਘ ਨਾ ਕੇਵਲ ਭਾਰਤ ਵਿੱਚ, ਸਗੋਂ ਵਿਦੇਸ਼ਾਂ ਵਿੱਚ ਵੀ ਚੰਗੇ ਰਾਗੀ ਸਿੱਧ ਹੋਏ ਹਨ। ਬਲਵੰਤ ਸਿੰਘ ਨੂੰ ਤਾਂ ਪੰਜਾਬ ਸਰਕਾਰ ਵੱਲੋਂ ਨਿਵਾਜਿਆ ਵੀ ਗਿਆ ਹੈ।

ਕੀਰਤਨਕਾਰੀ ਵਿੱਚ ਤਾਂ ਇੰਗਲੈਂਡ, ਅਮਰੀਕਾ, ਕੈਨੇਡਾ ਆਦਿ ਵਿਦੇਸ਼ਾਂ ਦੇ ਨੌਜਵਾਨ ਵੀ ਵੱਧ ਤੋਂ ਵੱਧ ਸਿੱਖਣ ਦੀ ਕੋਸ਼ਿਸ਼ ਕਰ ਰਹੇ ਹਨ। ਅੱਜਕਲ੍ਹ ਜਦੋਂ ਆਮ ਕਰਕੇ ਵਿਦੇਸ਼ ਵਿੱਚ ਵਸਦੇ ਸਿੱਖ ਗੁਰਮਤਿ ਵੱਲੋਂ ਬੇਪਰਵਾਹ ਹੋਈ ਜਾ ਰਹੇ ਹਨ, ਪਰ ਹੁਣ ਉਹਨਾਂ ਵਿੱਚ ਸੰਗੀਤ ਸਿੱਖਣ ਦੀ ਭਾਵਨਾ ਜਾਗ ਪਈ ਹੈ। ਲਗਭਗ 150 ਬੱਚੇ ਵਿਦੇਸ਼ਾਂ ਵਿੱਚ ਹੀ ਸੰਗੀਤ ਸਿੱਖ ਰਹੇ ਹਨ।

ਨਾਮਧਾਰੀ ਸੰਗੀਤ ਨੇ ਜਿੱਥੇ ਬੱਚਿਆਂ ਨੂੰ ਸੰਗੀਤ ਸਿਖਾਇਆ, ਉੱਥੇ ਇਸਤਰੀ ਜਾਤੀ ਨੂੰ ਵੀ ਸੰਗੀਤ ਨਾਲ ਜੋੜਿਆ ਹੈ। ਇਸਦੀ ਸ਼ੁਰੂਆਤ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਘਰ ਤੋਂ ਹੀ ਕੀਤੀ। ਉਹਨਾਂ ਆਪਣੀ ਬੇਟੀ ਸਾਹਿਬ ਕੌਰ ਨੂੰ ਸ਼ਾਸਤਰੀ ਸੰਗੀਤ ਦੀ ਸਿੱਖਿਆ ਦਿੱਤੀ। ਉਹਨਾਂ ਬੀ.ਏ. ਤੱਕ ਵੀ ਇਸ ਸਿੱਖਿਆ ਨੂੰ ਜਾਰੀ ਰੱਖਿਆ।

ਨਾਮਧਾਰੀ ਸੰਗੀਤ ਨੂੰ ਉਤਸ਼ਾਹਤ ਅਤੇ ਪ੍ਰਸਤੁਤ ਕਰਨ ਲਈ ਸਮੇਂ-ਸਮੇਂ ਤੇ ਗੈਰ-ਸਿੱਖ ਅਤੇ ਗੈਰ-ਨਾਮਧਾਰੀ ਸੰਸਥਾਵਾਂ ਵੱਲੋਂ ਵੀ ਸ਼ਬਦ ਗਾਇਨ ਪ੍ਰਤੀਯੋਗਿਤਾਵਾਂ ਆਯੋਜਿਤ ਕੀਤੀਆਂ ਜਾਂਦੀਆਂ ਹਨ। ਇਹਨਾਂ ਵਿੱਚ ਨਾਮਧਾਰੀ ਬੱਚੇ ਭਾਗ ਲੈਂਦੇ ਆਏ ਹਨ ਅਤੇ ਅਕਸਰ ਪਹਿਲਾ ਸਥਾਨ ਪ੍ਰਾਪਤ ਕਰਦੇ ਹਨ।

ਨਾਮਧਾਰੀ ਸੰਪ੍ਰਦਾਇ ਦਾ ਮਿਸ਼ਨ ਜਿੱਥੇ ਸੰਪੂਰਨ ਮਾਨਵਤਾ ਨੂੰ ਸਨਾਤਨੀ ਸੰਗੀਤ ਅਤੇ ਗੁਰਬਾਣੀ ਨਾਲ ਜੋੜਨਾ ਹੈ, ਉੱਥੇ ਸੰਗੀਤ ਦੇ ਬਜਾਰੀਕਰਨ ਨੂੰ ਬੰਦ ਕਰਨਾ ਵੀ ਹੈ ਅਤੇ ਇਹ ਮਿਸ਼ਨ ਨਿਰੰਤਰ ਚੱਲ ਰਿਹਾ ਹੈ।

## ਹਵਾਲੇ


1. *The Hindustan Times*, Sunday Magazine, 6 September, 2006.
2. *Ajit*, February 2002.
3. ਤਾਰਾ ਸਿੰਘ ਅਨਜਾਣ, *ਨਾਮਧਾਰੀ ਇਤਿਹਾਸ-ਸੰਖੇਪ*, 2004.
4. *ਬੇਅੰਤ ਪਾਤਸ਼ਾਹ : ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ*, 1996.
5. Tara Singh Anjan, *Namdhari Sikhs : A Brief History*, 2007.
6. ਡਾ. ਗੁਰਨਾਮ ਸਿੰਘ, "ਨਾਮਧਾਰੀ ਪਰੰਪਰਾ ਦਾ ਸੰਗੀਤ ਕਲਾ ਨੂੰ ਯੋਗਦਾਨ", ਅੰਤਰ ਰਾਸ਼ਟਰੀ ਸੈਮੀਨਾਰ ਨਾਮਧਾਰੀ ਲਹਿਰ : ਇਤਿਹਾਸ, ਸਾਹਿਤ ਅਤੇ ਯੋਗਦਾਨ, (8-9 ਮਈ, 2001), ਸ੍ਰੀ ਭੈਣੀ ਸਾਹਿਬ.
7. ਪ੍ਰੀਤਮ ਸਿੰਘ ਕਵੀ, *ਬੀਤੇ ਦੀਆਂ ਪੈੜਾਂ*, ਭਾਗ-10, ਪ੍ਰੀਤਮ ਸਿੰਘ ਕਾਵਿ ਸਾਹਿਤ ਪ੍ਰਕਾਸ਼ਨ, ਨਵੀਂ ਦਿੱਲੀ, 1997.

# ਗ਼ਦਰੀ ਬਾਬਾ ਮੰਗਲ ਸਿੰਘ ਲਾਲਪੁਰਾ : ਜੀਵਨ ਤੇ ਸ਼ਖ਼ਸੀਅਤ

*ਅਜਮੇਰ ਸਿੰਘ**

ਅੰਗਰੇਜ਼ੀ ਸਾਮਰਾਜਵਾਦ ਨੇ ਸੰਸਾਰ ਦੇ ਬਹੁਤ ਵੱਡੇ ਹਿੱਸੇ ਨੂੰ ਆਪਣੀ ਬੁੱਕਲ ਵਿੱਚ ਸਮੋ ਲਿਆ ਸੀ ਤੇ ਇਹ ਉਨ੍ਹਾਂ ਦੀ ਤਾਂਘ ਦਿਨ ਪ੍ਰਤੀ ਦਿਨ ਵਧਦੀ ਜਾ ਰਹੀ ਸੀ। ਇਸ ਲੜੀ ਵਿੱਚ ਹਿੰਦੁਸਤਾਨ ਵੀ ਅੰਗਰੇਜ਼ਾਂ ਦੀ ਪਕੜ ਵਿੱਚ ਆ ਗਿਆ। 1757 ਈ. ਵਿੱਚ ਪਲਾਸੀ ਦੇ ਯੁੱਧ ਦੌਰਾਨ ਭਾਰਤੀ ਜਗੀਰਦਾਰ ਜੋ ਫੁੱਟ ਅਤੇ ਅੰਗਰੇਜ਼ੀ ਸਾਜ਼ਿਸ਼ਾਂ ਦੇ ਸ਼ਿਕਾਰ ਸਨ, ਈਸਟ ਇੰਡੀਆ ਕੰਪਨੀ ਦੇ ਚੰਦ ਭਾੜੇ ਦੇ ਟੱਟੂਆਂ ਸਾਹਮਣੇ ਬੁਰੀ ਤਰ੍ਹਾਂ ਹਾਰੇ ਪਰ 1857 ਤੋਂ ਰਜਵਾੜਿਆਂ ਦੀ ਅਗਵਾਈ ਹੇਠ ਹੀ ਸਧਾਰਣ ਭਾਰਤੀ ਮਿਹਨਤਕਸ਼ ਲੋਕਾਂ ਨੇ ਆਜ਼ਾਦੀ ਦੀ ਜੋ ਮਸ਼ਾਲ ਜਗਾਈ, ਉਹ ਅਗਲੀ ਪੂਰੀ ਸਦੀ ਦੇਸ਼ ਭਗਤ ਸ਼ਹੀਦਾਂ ਦੇ ਖ਼ੂਨ ਦੇ ਤੇਲ ਨਾਲ ਬਲਦੀ ਹੋਈ, ਆਜ਼ਾਦੀ ਲਹਿਰ ਦਾ ਰਾਹ ਰੁਸ਼ਨਾਉਂਦੀ ਰਹੀ। ਅੰਗਰੇਜ਼ ਬਸਤੀਵਾਦੀਆਂ ਵੱਲੋਂ ਇਸਨੂੰ 'ਗ਼ਦਰ' ਕਹਿ ਕੇ ਛੁਟਿਆਉਣ ਦੀ ਕੋਸ਼ਿਸ਼ ਕੀਤੀ ਗਈ ਅਤੇ 1857 ਤੋਂ ਠੀਕ 57 ਵਰ੍ਹੇ ਬਾਅਦ ਅਮਰੀਕਾ ਵਸੇ ਹਿੰਦੁਸਤਾਨੀ ਇਨਕਲਾਬੀਆਂ ਨੇ ਆਪਣੀ ਇਨਕਲਾਬੀ ਸਰਗਰਮੀ ਅਤੇ ਪਾਰਟੀ ਨੂੰ "ਹਿੰਦੁਸਤਾਨ ਗ਼ਦਰ ਪਾਰਟੀ" ਦਾ ਨਾਂ ਦੇ ਕੇ ਹਿੰਦੁਸਤਾਨ ਵਿੱਚ ਗ਼ਦਰ ਕਰਨ ਦਾ ਐਲਾਨ ਕਰਕੇ 'ਗ਼ਦਰ' ਲਫ਼ਜ਼ ਦੇ ਮਾਅਨੇ ਹੀ ਬਦਲ ਦਿੱਤੇ ਅਤੇ ਗ਼ਦਰ ਮਚਾਉਣ ਦਾ ਹੁਣ ਉਹ ਮਤਲਬ ਨਹੀਂ ਲਿਆ ਜਾਂਦਾ ਜੋ ਅੰਗਰੇਜ਼ਾਂ ਨੇ ਇਸਨੂੰ ਗ਼ੈਰ ਕਾਨੂੰਨੀ ਪੇਸ਼ ਕਰਕੇ, ਦੇਣ ਦਾ ਯਤਨ ਕੀਤਾ। ਅੱਜ 1857 ਅਤੇ 1915 ਦਾ 'ਗ਼ਦਰ' ਭਾਰਤੀ ਆਜ਼ਾਦੀ ਲਈ ਛੇੜੇ ਗਏ ਸੰਘਰਸ਼ ਦੇ ਲਾ-ਮਿਸਾਲ ਸਾਲ ਹਨ।

ਵੀਹਵੀਂ ਸਦੀ ਦੇ ਸ਼ੁਰੂ ਵਿੱਚ ਦੇਸ਼ ਅੰਦਰ ਆਰਥਿਕ ਮੰਦਵਾੜਾ ਬੜੀ ਤੇਜ਼ੀ ਨਾਲ ਫੈਲ ਰਿਹਾ ਸੀ, ਇਸ ਵਕਤ ਲੋਕਾਂ ਨੇ ਵਿਦੇਸ਼ ਜਾਣਾ ਸ਼ੁਰੂ ਕੀਤਾ। ਪੰਜਾਬੀ ਸਿੱਖਾਂ ਦੀ ਵਧੇਰੇ ਗਿਣਤੀ ਉਹਨੀਂ ਦਿਨੀਂ ਅਮਰੀਕਾ, ਕੈਨੇਡਾ ਜਾ ਕੇ ਵੱਸੀ। 1910 ਈ. ਤੱਕ ਪੰਦਰਾਂ ਹਜ਼ਾਰ ਦੇ ਕਰੀਬ ਹਿੰਦੁਸਤਾਨੀ ਅਮਰੀਕਾ, ਕੈਨੇਡਾ ਵਿੱਚ ਵੱਸ ਚੁੱਕੇ ਸਨ। ਉਨ੍ਹਾਂ ਦੇ ਵਿੱਚ ਆਲੂਆਂ ਦੇ ਬਾਦਸ਼ਾਹ ਬਾਬਾ ਜਵਾਲਾ ਸਿੰਘ ਠੱਠੀਆਂ, ਬਾਬਾ ਵਿਸਾਖਾ ਸਿੰਘ ਦਦੇਹਰ, ਭਾਈ ਸੰਤੋਖ ਸਿੰਘ ਧਰਦੇ ਅਤੇ ਕਾਰਖਾਨਿਆਂ ਵਿੱਚ ਕੰਮ ਕਰਦੇ ਬਾਬਾ ਸੋਹਨ ਸਿੰਘ ਭਕਨਾ, ਬਾਬਾ ਕੇਸਰ ਸਿੰਘ, ਕਾਸ਼ੀ ਰਾਮ ਆਦਿ ਸ਼ਾਮਲ ਸਨ।

ਇਨ੍ਹਾਂ ਦੀ ਤਰ੍ਹਾਂ ਹੋਰ ਵੀ ਬਹੁਤ ਸਾਰੇ ਲੋਕ ਕੰਮ ਦੀ ਭਾਲ ਵਿੱਚ ਵਿਦੇਸ਼ਾਂ ਵਿੱਚ ਗਏ। ਅੱਜ ਦੇ ਪੇਪਰ ਵਿੱਚ ਮੇਰਾ ਸੰਬੰਧ ਜਿਸ ਵਿਸ਼ੇਸ਼ ਵਿਅਕਤੀ ਨਾਲ ਹੈ, ਉਹ ਸੀ ਗ਼ਦਰੀ ਬਾਬਾ ਮੰਗਲ ਸਿੰਘ ਪੁੱਤਰ ਸ. ਸਰਮੁੱਖ ਸਿੰਘ (ਰੰਧਾਵਾ, ਜੱਟ) ਪਿੰਡ ਲਾਲਪੁਰਾ, ਥਾਣਾ ਤਰਨ ਤਾਰਨ, ਜ਼ਿਲ੍ਹਾ ਅੰਮ੍ਰਿਤਸਰ (ਹੁਣ ਜ਼ਿਲ੍ਹਾ ਤਰਨ ਤਾਰਨ)। ਬਾਬਾ ਮੰਗਲ ਸਿੰਘ ਦਾ ਜਨਮ 1884-85 ਵਿੱਚ ਹੋਇਆ ਮਲੂਮ ਹੁੰਦਾ ਹੈ। ਪਿੰਡ ਲਾਲਪੁਰਾ ਤਰਨ ਤਾਰਨ ਤੋਂ ਗੋਇੰਦਵਾਲ ਨੂੰ ਜਾਂਦੀ ਸੜਕ ਤੇ ਅੱਡਾ ਸ਼ੇਖ ਚੱਕ ਤੋਂ ਤਿੰਨ ਕਿਲੋਮੀਟਰ ਦੀ ਦੂਰੀ 'ਤੇ ਸਥਿੱਤ ਹੈ। ਆਪ 5-6 ਸਾਲ ਫੌਜ (56ਵੀਂ ਸਿੱਖ ਐਫ.ਐਫ.) ਵਿੱਚ ਨੌਕਰੀ ਕਰਨ ਉਪਰੰਤ ਕੈਨੇਡਾ ਨੂੰ ਚਲੇ ਗਏ। ਰਿਪੋਰਟ ਮੁਤਾਬਕ ਹਾਂਗਕਾਂਗ ਪੁਲਿਸ ਵਿੱਚ ਵੀ ਨੌਕਰੀ ਕਰਦੇ ਰਹੇ। ਸਕਰੈਮੈਂਟੋ (ਅਮਰੀਕਾ) ਵਿੱਚ ਰਾਜ ਵਿਰੋਧੀ ਮੀਟਿੰਗ ਵਿੱਚ ਹਿੱਸਾ ਲਿਆ। ਐਸ.ਐਸ. ਕੋਰੀਆ ਅਤੇ ਤੋਸ਼ਾਮਾਰੂ ਜਹਾਜ਼ ਦੇ ਇਸ ਯਾਤਰੂ ਦੀ ਡਿਊਟੀ ਸੀ ਕਿ ਉਹ ਹਿੰਦੁਸਤਾਨ ਦੀ ਆਜ਼ਾਦੀ ਪ੍ਰਾਪਤੀ ਲਈ ਪੀਨਾਂਗ ਦੇ ਸਿਪਾਹੀਆਂ ਪਾਸੋਂ ਹਥਿਆਰ ਪ੍ਰਾਪਤ ਕਰੇ। ਭਾਰਤ ਦਾਖ਼ਲ ਹੁੰਦੇ ਸਮੇਂ ਬਾਬਾ ਜੀ ਗ੍ਰਿਫ਼ਤਾਰ ਕਰ ਲਏ

---

* ਤਰਨਤਾਰਨ।

ਗਏ। ਗ਼ਦਰ ਸਾਜ਼ਿਸ਼ ਵਿੱਚ ਹਿੱਸਾ ਲੈਣ ਦੇ ਦੋਸ਼ ਅਧੀਨ 82 ਦੇਸ਼ ਭਗਤ ਗ਼ਦਰੀਆਂ ਉਪਰ "ਲਾਹੌਰ ਸਾਜ਼ਿਸ਼ ਕੇਸ" ਚਲਾਇਆ ਗਿਆ। 27 ਮਾਰਚ, 1915 ਨੂੰ ਲਾਹੌਰ ਵਿੱਚ ਪਹਿਲਾ ਲਾਹੌਰ ਸਾਜ਼ਿਸ਼ ਕੇਸ ਆਰੰਭਿਆ ਗਿਆ। ਜਿਸ ਲਈ ਡੀ.ਆਈ.ਆਰ. ਅਧੀਨ ਵਿਸ਼ੇਸ਼ ਟ੍ਰਿਬਿਊਨਲ ਸਥਾਪਿਤ ਕੀਤਾ ਗਿਆ, ਜਿਸ ਵਿੱਚ ਸਿਰਫ਼ ਇੱਕ ਹਿੰਦੁਸਤਾਨੀ ਜੱਜ ਸੀ। ਸਾਰੀ ਦੁਨੀਆਂ ਨੂੰ ਪਤਾ ਸੀ ਕਿ ਮੁਕੱਦਮਾ ਸਿਰਫ਼ ਢੌਂਗ ਹੈ। ਸਜ਼ਾਵਾਂ ਪਹਿਲਾਂ ਹੀ ਤੈਅ ਸਨ। ਮੁਕੱਦਮੇ ਵਿੱਚ 1404 ਸਰਕਾਰੀ ਅਤੇ 228 ਸਫ਼ਾਈ ਪੱਖ ਦੇ ਗਵਾਹ ਪੇਸ਼ ਹੋਏ। 7 ਆਗੂਆਂ ਨੂੰ ਫ਼ਾਂਸੀ ਦੀ ਸਜ਼ਾ ਸੁਣਾਈ ਗਈ। ਲਾਹੌਰ ਸਾਜ਼ਿਸ਼ ਕੇਸ ਵਿੱਚ ਆਪ ਵੀ ਸ਼ਾਮਲ ਸਨ। ਕੇਸ ਦਾ ਫ਼ੈਸਲਾ 13 ਸਤੰਬਰ 1915 ਨੂੰ ਸੁਣਾਇਆ ਗਿਆ। ਤਾਜ਼ੀਰਾਤ-ਇ ਹਿੰਦ ਦੀ ਧਾਰਾ 121, 121-ਏ, 131 ਤਹਿਤ ਬਾਬਾ ਮੰਗਲ ਸਿੰਘ ਨੂੰ ਦੇਸ਼ ਨਿਕਾਲਾ ਅਤੇ ਜ਼ਾਇਦਾਦ ਜਬਤੀ ਦੀ ਸਜ਼ਾ ਸੁਣਾਈ ਗਈ। ਜੋ ਬਾਅਦ ਵਿੱਚ ਘਟਾ ਕੇ ਦੇਸ਼ ਨਿਕਾਲਾ ਤੱਕ ਸੀਮਤ ਕਰ ਦਿੱਤੀ ਗਈ।

ਦਸੰਬਰ 1919 ਦੇ ਰਾਇਲ ਅਮੈਨਸਟੀ ਅਧੀਨ ਉਨ੍ਹਾਂ ਨੂੰ ਜੇਲ੍ਹ ਤੋਂ ਰਿਹਾਅ ਕੀਤਾ ਗਿਆ ਅਤੇ ਬਾਅਦ ਵਿੱਚ ਉਹ ਭਾਗ ਸਿੰਘ ਕੈਨੇਡੀਅਨ ਅਤੇ ਹੋਰ ਉਨ੍ਹਾਂ ਕ੍ਰਾਂਤੀਕਾਰੀ ਅਕਾਲੀਆਂ ਦੇ ਸਾਥੀ ਬਣੇ ਜਿਹੜੇ ਕਿਰਤੀ ਪ੍ਰਾਪੇਗੰਡਾ ਨਾਲ ਸੰਬੰਧ ਰੱਖਦੇ ਸਨ। 1928 ਤੱਕ ਦੀ ਸੂਚਨਾ ਮੁਤਾਬਿਕ ਉਹ ਪਿਸ਼ਾਵਰ-ਕਾਬਲ ਰੋਡ ਤੇ ਬੱਸ ਚਲਾਉਂਦੇ ਰਹੇ। ਡਾਇਰੈਕਟਰੀ ਤੋਂ ਇਲਾਵਾ ਇਸ ਗੱਲ ਦੀ ਪ੍ਰੋੜ੍ਹਤਾ ਸ. ਪ੍ਰੇਮ ਸਿੰਘ ਲਾਲਪੁਰਾ ਸਾਬਕਾ ਐਮ.ਐਲ.ਏ. (ਜਨਮ ਮਿਤੀ 26-2-1925) ਨੇ ਜੋ ਉਸੇ ਹੀ ਪਿੰਡ ਦੇ ਵਸਨੀਕ ਹਨ, ਮਿਤੀ 03-03-2008 ਨੂੰ ਮੁਲਾਕਾਤ ਦੌਰਾਨ ਕੀਤੀ। ਉਹ ਦੱਸਦੇ ਹਨ ਕਿ ਗ਼ਰੀਬੀ ਕਾਰਨ ਮੰਗਲ ਸਿੰਘ ਕੁਝ ਸਮਾਂ ਪਿੰਡ ਵਿੱਚ ਆਟਾ ਚੱਕੀ ਦਾ ਕੰਮ ਵੀ ਕਰਦੇ ਰਹੇ। ਸ. ਪ੍ਰੇਮ ਸਿੰਘ ਲਾਲਪੁਰਾ ਦੱਸਦੇ ਹਨ ਕਿ ਮੈਨੂੰ ਥੋੜ੍ਹਾ ਥੋੜ੍ਹਾ ਖ਼ਿਆਲ ਆਉਂਦਾ ਹੈ ਕਿ ਜਦੋਂ ਨੇਤਾ ਜੀ ਸੁਭਾਸ਼ ਚੰਦਰ ਬੋਸ ਅਫ਼ਗਾਨਿਸਤਾਨ ਦੇ ਰਸਤੇ ਰੂਸ ਨੂੰ ਗਏ ਤਾਂ ਉਨ੍ਹਾਂ ਨੂੰ ਉਥੋਂ ਤੱਕ ਪਹੁੰਚਾਉਣ ਵਿੱਚ ਇਨ੍ਹਾਂ ਨੇ ਮੱਦਦ ਕੀਤੀ।

ਗ਼ਦਰ ਪਾਰਟੀ ਦਾ ਕਾਬਲ ਅੱਡਾ ਆਜ਼ਾਦੀ ਪਸੰਦ ਤਾਕਤਾਂ ਦਾ ਇੱਕ ਇਨਕਲਾਬੀ ਕੇਂਦਰ ਸੀ, ਜਿਸ ਦੇ ਸੋਵੀਅਤ ਰੂਸ ਤੇ ਟਰਕੀ ਦੀਆਂ ਹਕੂਮਤਾਂ ਨਾਲ ਗਹਿਰੇ ਸੰਬੰਧ ਕਾਇਮ ਹੋ ਗਏ ਸਨ। ਇਸ ਅੱਡੇ ਨੂੰ ਚਲਾਉਣ ਵਿੱਚ ਬਾਬਾ ਗੁਰਮੁੱਖ ਸਿੰਘ ਲਲਤੋਂ ਦੀ ਅਹਿਮ ਭੂਮਿਕਾ ਸੀ। ਇਸ ਅੱਡੇ ਤੋਂ ਹਿੰਦੁਸਤਾਨ ਨੂੰ ਇਨਕਲਾਬੀ ਸਾਹਿਤ ਅਤੇ ਮਾਲੀ ਸਹਾਇਤਾ ਪਹੁੰਚਾਉਣ ਦਾ ਕੰਮ ਕੀਤਾ ਜਾਂਦਾ ਸੀ। ਜੂਨ 1932 ਦੇ ਦੌਰਾਨ ਮੰਗਲ ਸਿੰਘ ਨੇ ਗੁਰਮੁਖ ਸਿੰਘ ਆਫ਼ ਕਾਬਲ ਅਤੇ ਭਾਰਤੀ ਗਦਰੀਆਂ ਦੇ ਵਿਚਕਾਰ ਹਥਿਆਰਾਂ ਦੀ ਸਮਗਲਿੰਗ ਲਈ ਵਿਚੋਲਗੀ ਕੀਤੀ। ਸ. ਕਰਤਾਰ ਸਿੰਘ ਸੇਵਾ ਮੁਕਤ ਬਲਾਕ ਪ੍ਰਾਇਮਰੀ ਸਿੱਖਿਆ ਅਫ਼ਸਰ (ਜਨਮ ਮਿਤੀ 09-10-1933) ਜੀ ਪਾਸੋਂ ਮਿਤੀ 03-03-2008 ਨੂੰ ਪ੍ਰਾਪਤ ਜਾਣਕਾਰੀ ਮੁਤਾਬਿਕ ਗ਼ਰੀਬੀ ਦੇ ਦਿਨ ਕੱਟਦੇ ਹੋਏ ਵੀ ਇਮਾਨਦਾਰ ਰਹੇ। ਆਟਾ ਚੱਕੀ ਦਾ ਕੰਮ ਕੀਤਾ ਤੇ ਬੱਸ ਦੀ ਡਰਾਈਵਰੀ ਵੀ ਕੀਤੀ। ਬਾਬਾ ਮੰਗਲ ਸਿੰਘ ਪਾਸੋਂ ਸੁਣੀ ਗੱਲ ਕਿ ਮੈਂ (ਮੰਗਲ ਸਿੰਘ) ਇੱਕ ਵੇਰ ਕਿਸੇ ਪਿੰਡ ਵਿੱਚ ਦੀ ਜਾ ਰਿਹਾ ਸੀ ਤਾਂ ਮੇਰੇ ਮਗਰ ਮਗਰ ਇੱਕ ਸੀ.ਆਈ.ਡੀ. ਦਾ ਸਿਪਾਹੀ ਪਿੱਛਾ ਕਰਦਾ ਆ ਰਿਹਾ ਸੀ। ਜਦ ਮੈਂ ਵੇਖਿਆ ਕਿ ਹਰ ਥਾਂ ਤੇ ਹੀ ਇਹ ਮੇਰੇ ਮਗਰ ਮਗਰ ਹੁੰਦਾ ਹੈ ਤਾਂ ਮੈਂ ਪਿੰਡ ਵਿੱਚ ਕਿਸੇ ਮਜ਼੍ਹਬੀ ਸਿੱਖ ਦੇ ਘਰ ਜਾ ਵੜਿਆ, ਵੇਹੜੇ ਵਿੱਚ ਬੈਠੀ ਬਜ਼ੁਰਗ ਮਾਤਾ ਪਾਸੋਂ ਲੱਸੀ ਮੰਗ ਕੇ ਪੀ ਲਈ ਤਾਂ ਹੁਣ ਸਿਪਾਹੀ ਨੇ ਯਕੀਨ ਕੀਤਾ ਕਿ ਇਹ ਮੰਗਲ ਸਿੰਘ ਨਹੀਂ ਹੋਣਾ, ਕਿਉਂਕਿ ਛੂਤ-ਛਾਤ ਕਾਰਨ ਉਸਨੇ ਲੱਸੀ ਇਨ੍ਹਾਂ ਦੇ ਘਰੋਂ ਨਹੀਂ ਸੀ ਪੀਣੀ। ਬਾਬਾ ਜੀ ਦਾ ਇਹ ਕਦਮ ਛੂਤ-ਛਾਤ ਨੂੰ ਧਿਕਾਰਦਾ ਵੀ ਸੀ, ਨਾਲ ਦੀ ਨਾਲ ਸਮੇਂ ਦੀ ਨਜ਼ਾਕਤ ਨੂੰ ਸਮਝਦੇ ਹੋਏ ਦਾਅ-ਪੇਚ ਵੀ ਸੀ।

ਬਾਬਾ ਮੰਗਲ ਸਿੰਘ ਦਾ ਲੜਕਾ ਜੋ ਉਸਦੀ ਘਰ ਵਾਲੀ ਕਰਮ ਕੌਰ ਦੇ ਪਹਿਲੇ ਟੱਬਰ ਦਾ ਸੀ, 1940 ਦੇ ਨੇੜੇ ਤੇੜੇ ਬੰਬਈ ਚਲਾ ਗਿਆ ਤੇ ਹੁਣ ਸਾਰਾ ਪਰਿਵਾਰ ਬੜੌਦੇ ਟਰੱਕ ਚਲਾਉਣ ਦਾ ਕੰਮ ਕਰਦਾ ਹੈ। ਬਾਬਾ ਜੀ ਦੀ ਘਰਵਾਲੀ ਬੀਬੀ ਕਰਮ ਕੌਰ 26-10-1950 ਨੂੰ ਚਲਾਣਾ ਕਰ ਗਈ।

ਮਾਤਾ ਗੁਰਦੀਪ ਕੌਰ ਪਤਨੀ ਸ. ਕੇਹਰ ਸਿੰਘ ਪਿੰਡ ਲਾਲਪੁਰਾ, ਉਮਰ 80-85 ਸਾਲ (ਬਾਬਾ ਮੰਗਲ ਸਿੰਘ, ਕੇਹਰ ਸਿੰਘ ਦਾ ਸ਼ਰੀਕੇ ਵਿੱਚੋਂ ਚਾਚਾ ਲੱਗਦਾ ਸੀ) ਦੀ ਜਾਣਕਾਰੀ ਅਨੁਸਾਰ ਬਾਬਾ ਮੰਗਲ ਸਿੰਘ ਪਿੰਡ ਘੱਟ ਹੀ ਰਹਿੰਦੇ ਸਨ। ਲੋਕਾਂ ਨਾਲ ਬਹੁਤ ਪ੍ਰੇਮ ਭਾਵਨਾ ਨਾਲ ਵਿਚਰਦੇ ਸਨ। ਬੀਬੀ ਜਗੀਰ ਕੌਰ ਪੁੱਤਰੀ ਬਾਬਾ ਮੰਗਲ ਸਿੰਘ ਜੋ ਪਿੰਡ ਸਰਹਾਲੀ ਵਿਆਹੀ ਹੋਈ ਹੈ ਅਤੇ ਅੱਜਕਲ੍ਹ ਹਾਂਗਕਾਂਗ ਰਹਿੰਦੀ ਹੈ, ਦੇ ਅਨੁਸਾਰ ਬੰਸਾਵਲੀ ਨਾਮਾ ਹੇਠ ਦਰਜ ਹੈ :




ਬੀਬੀ ਜੀ ਦੱਸਦੇ ਹਨ ਕਿ ਹਰਨਾਮ ਸਿੰਘ ਟੁੰਡੀਲਾਟ ਸਾਡੇ ਘਰ ਅਕਸਰ ਆਇਆ ਕਰਦੇ ਸਨ। ਕਈ ਵਾਰੀ ਉਹ ਆਪਣੇ ਪਿੰਡੋਂ ਆਚਾਰ ਦੀਆਂ ਚਾਟੀਆਂ ਵੀ ਸਾਡੇ ਘਰ ਭੇਜਦੇ ਸਨ। ਬਾਬਾ ਜੀ ਜੂਨ 1958 ਵਿੱਚ ਇਸ ਸੰਸਾਰ ਨੂੰ ਅਲਵਿਦਾ ਕਹਿ ਗਏ।

ਨੈਸ਼ਨਲ ਆਰਕਾਈਵਜ਼ ਆਫ਼ ਨਵੀਂ ਦਿੱਲੀ ਦੇ ਰਿਕਾਰਡ ਮੁਤਾਬਕ (ਡਿਪਾਰਟਮੈਂਟ ਆਫ਼ ਹੋਮ ਪੋਲੀਟੀਕਲ-ਏ) ਅਕਤੂਬਰ 1915, ਫਾਈਲ ਨੰਬਰ 91, ਸਫ਼ਾ 317 ਅਨੁਸਾਰ ਮੰਗਲ ਸਿੰਘ ਨੇ ਆਪਣੇ ਆਪ ਨੂੰ ਨਿਰਦੋਸ਼ ਸਾਬਤ ਕਰਨ ਦੀ ਕੋਸ਼ਿਸ਼ ਕੀਤੀ। ਕੋਰੀਆ ਜਹਾਜ਼ ਦਾ ਇੱਕ ਯਾਤਰੂ ਸੀ, ਜਿਹੜਾ ਭਾਰਤ ਪਹੁੰਚਣ ਤੇ ਨਜ਼ਰਬੰਦ ਕਰ ਲਿਆ ਗਿਆ। ਅਪ੍ਰੈਲ 18, 1914 ਨੂੰ ਉਸਦੀ ਪਹਿਚਾਣ ਜੇਲ੍ਹ ਪ੍ਰੇਡ ਦੌਰਾਨ ਵਾਅਦਾ ਮੁਆਫ਼ ਗਵਾਹ ਅਮਰ ਸਿੰਘ ਅਤੇ ਮੂਲਾ ਸਿੰਘ ਨੇ ਕੀਤੀ। ਇਨ੍ਹਾਂ ਤੋਂ ਇਲਾਵਾ ਇੱਕ ਸਿਪਾਹੀ ਜਿਸ ਨੇ ਕੇਵਲ ਇਤਨੀ ਗਵਾਹੀ ਹੀ ਦਿੱਤੀ ਕਿ ਮੰਗਲ ਸਿੰਘ ਨੂੰ ਹਾਂਗਕਾਂਗ ਪੁਲੀਸ ਵਿੱਚ ਉਸਨੇ ਖੁਦ ਦੇਖਿਆ ਹੈ। 24 ਅਪ੍ਰੈਲ ਦੀ ਜੇਲ੍ਹ ਪ੍ਰੇਡ ਦੌਰਾਨ ਇੱਕ ਗਵਾਹ ਜਵਾਲਾ ਸਿੰਘ ਨੇ ਉਸ ਨੂੰ ਸੰਘਾਈ ਵਿੱਚ ਵੇਖਣ ਦੀ ਗੱਲ ਕਹੀ। ਅਦਾਲਤ ਵਿੱਚ ਇਨ੍ਹਾਂ ਸਾਰਿਆਂ ਤੋਂ ਇਲਾਵਾ ਨਵਾਬ ਖ਼ਾਂ ਵੀ ਗਵਾਹ ਵਜੋਂ ਪੇਸ਼ ਹੋਇਆ, ਜਿਹੜਾ ਜੇਲ੍ਹ ਪ੍ਰੇਡ ਸਮੇਂ ਹਾਜ਼ਰ ਨਹੀਂ ਸੀ।

ਗਵਾਹ ਅਮਰ ਸਿੰਘ ਨੇ ਕੇਵਲ ਇਤਨਾ ਹੀ ਕਿਹਾ ਕਿ ਇਸ ਦੋਸ਼ੀ ਨੂੰ ਹਾਂਗਕਾਂਗ ਵਿੱਚ ਵੇਖਿਆ। ਦੋਸ਼ੀ ਖ਼ਿਲਾਫ਼ ਕੇਸ ਚਲਾਉਣ ਲਈ ਕਿਸੇ ਮਨਘੜਤ ਕਹਾਣੀ ਦੀ ਲੋੜ ਨਹੀਂ।

ਗਵਾਹ ਮੂਲਾ ਸਿੰਘ ਨੇ ਬਿਆਨ ਦਿੱਤਾ ਕਿ ਦੋਸ਼ੀ ਨੇ ਫਿਰੋਜ਼ ਸ਼ਹਿਰ ਦੇ ਕਾਤਲ ਕਾਸ਼ੀ ਰਾਮ, ਭਗੌੜੇ ਰਾਮ ਰੱਖਾ ਅਤੇ ਹੋਰਨਾਂ ਨਾਲ ਅਗਸਤ 1914 ਨੂੰ ਸਕਰੈਮੈਂਟੋ ਦੀ ਮੀਟਿੰਗ ਵਿੱਚ ਹਿੱਸਾ ਲਿਆ ਸੀ

ਅਤੇ ਕ੍ਰਾਂਤੀਕਾਰੀ ਗਰੁੱਪ ਦਾ ਮੈਂਬਰ ਸੀ। ਊਧਮ ਸਿੰਘ ਦਾ ਬਿਆਨ ਸੀ, "ਉਸ ਨੂੰ ਅਗਸਤ 28, 1914 ਨੂੰ ਗ਼ਦਰ ਪ੍ਰੈਸ ਵਿੱਚ ਦੇਖਿਆ ਗਿਆ।" ਨਵਾਬ ਖਾਂ ਨੇ ਗਵਾਹੀ ਦਿੰਦਿਆਂ ਕਿਹਾ ਕਿ ਮੰਗਲ ਸਿੰਘ ਉਸ ਪਾਰਟੀ ਦਾ ਅੰਗ ਸੀ, ਜਿਸਦੀ ਡਿਊਟੀ ਪੀਨਾਂਗ, ਸੈਨਾ ਵਿੱਚ ਗੁਪਤ ਦਖਲ ਦੇਣ ਦੀ ਲਗਾਈ ਗਈ ਸੀ।

ਲੇਕਿਨ ਮੰਗਲ ਸਿੰਘ ਨੇ ਅਮਰੀਕਾ ਵਿੱਚ ਗ਼ਦਰ ਪਾਰਟੀ ਨਾਲ ਸੰਬੰਧਾਂ ਅਤੇ ਕਦੇ ਸਕਰੈਮੈਂਟੋ ਜਾਣ ਤੋਂ ਇਨਕਾਰ ਕੀਤਾ। ਉਸਨੇ ਕਦੇ ਪੀਨਾਂਗ ਰੁਕਣ ਅਤੇ ਗ਼ਦਰ ਪ੍ਰੈਸ ਦੀ ਹੋਂਦ ਤੋਂ ਅਗਿਆਨਤਾ ਵਿਖਾਈ। ਉਸ ਖ਼ੁੱਦ ਬਿਆਨ ਦਿੰਦਿਆਂ ਕਿਹਾ ਕਿ ਗਵਾਹ ਆਪਣੇ ਆਪ ਨੂੰ ਬਚਾਉਣ ਖਾਤਰ ਉਸ ਦੇ ਖ਼ਿਲਾਫ਼ ਬਿਆਨ ਦੇ ਰਹੇ ਹਨ। ਉਹ ਆਪਣੇ ਮਾਤਾ ਪਿਤਾ ਵੱਲੋਂ ਭੇਜੀ ਚਿੱਠੀ ਤੇ 11 ਸਾਲ ਬਾਅਦ ਭਾਰਤ ਮੁੜਿਆ ਹੈ ਜਿਸ ਵਿੱਚ ਉਨ੍ਹਾਂ ਨੇ ਆਪਣੀ ਦੇਖਭਾਲ ਅਤੇ ਉਸ ਦੇ ਵਿਆਹ ਲਈ ਲਿਖਿਆ ਹੈ।

ਗਵਾਹਾਂ ਵਿੱਚੋਂ ਇੱਕ ਨੇ ਆਪਣੇ ਆਪ ਨੂੰ ਦੋਸ਼ੀ ਦਾ ਭਰਾ ਦੱਸਦਿਆਂ ਉਸ ਦੇ ਭਾਰਤ ਵਾਪਿਸ ਆਉਣ ਦੇ ਕਾਰਨ ਦੀ ਵਕਾਲਤ ਕੀਤੀ ਅਤੇ ਦਲੀਲ ਦਿੱਤੀ ਕਿ ਸੋਚ ਵਿਚਾਰ ਤੋਂ ਇਸ ਸਿੱਟੇ ਤੇ ਪੁੱਜੇ ਹਾਂ ਕਿ ਦੋਸ਼ੀ ਭਾਰਤ ਤੋਂ ਬਾਹਰ ਗਵਾਹੀ ਪੇਸ਼ ਕਰਨ ਵਿੱਚ ਨਾ-ਕਾਮਯਾਬ ਹੋਇਆ ਹੈ। ਪ੍ਰੰਤੂ ਅਸੀਂ ਇਸ ਗੱਲ ਨੂੰ ਸਮਝਣ ਵਿੱਚ ਅਸਫ਼ਲ ਹਾਂ ਕਿ ਗਵਾਹ ਉਸ ਵਿਰੁੱਧ ਕਿਉਂ ਮਨਘੜਤ ਤੱਥ ਬਣਾਉਣਾ ਚਾਹੁੰਦੇ ਹਨ, ਜਦੋਂ ਕਿ ਸਪੱਸ਼ਟ ਹੈ ਕਿ ਉਨ੍ਹਾਂ ਨੇ ਕੁਝ ਵੀ ਵਧਾ ਚੜ੍ਹਾਅ ਕੇ ਪੇਸ਼ ਨਹੀਂ ਕੀਤਾ।

ਉਪਰੋਕਤ ਵੱਖ-ਵੱਖ ਸਰੋਤਾਂ ਤੋਂ ਇਸ ਸਿੱਟੇ ਤੇ ਸਹਿਜੇ ਹੀ ਅੱਪੜਿਆ ਜਾ ਸਕਦਾ ਹੈ ਕਿ ਬਾਬਾ ਮੰਗਲ ਸਿੰਘ ਅਤਿ ਗਰੀਬੀ ਦੀ ਹਾਲਤ ਵਿੱਚੋਂ ਨਿਕਲ ਕੇ ਫ਼ੌਜ ਦੀ ਨੌਕਰੀ ਤੋਂ ਬਾਅਦ ਰੋਜ਼ਗਾਰ ਦੀ ਭਾਲ ਵਿੱਚ ਹੀ ਕੈਨੇਡਾ ਗਏ। ਪ੍ਰੰਤੂ ਦੇਸ਼-ਪ੍ਰੇਮ ਦੀ ਚਿਣਗ ਨੇ ਉਨ੍ਹਾਂ ਨੂੰ ਗ਼ਦਰੀ ਬਾਬਿਆਂ ਦੇ ਸੰਪਰਕ ਵਿੱਚ ਆਉਣ ਦਾ ਜਿਹੜਾ ਮੌਕਾ ਪ੍ਰਦਾਨ ਕੀਤਾ, ਉਸ ਨੂੰ ਪ੍ਰਾਪਤ ਕਰਕੇ ਫਿਰ ਉਹ ਇਸ ਲਹਿਰ ਵਿੱਚ ਲਗਾਤਾਰ ਹੀ ਅੱਗੇ ਵੱਧਦੇ ਗਏ। ਦੇਸ਼ ਵਾਸੀਆਂ ਨੂੰ ਅੰਗਰੇਜ਼ਾਂ ਦੀ ਗ਼ੁਲਾਮੀ ਤੋਂ ਛੁਟਕਾਰਾ ਦਿਵਾਉਣ ਅਤੇ ਲੁੱਟ-ਖਸੁੱਟ ਤੋਂ ਰਹਿਤ ਸਮਾਜ ਉਸਾਰਨ ਲਈ, ਵੱਡੀ ਤੋਂ ਵੱਡੀ ਔਕੜ ਨੂੰ ਖਿੜੇ ਮੱਥੇ ਪ੍ਰਵਾਨ ਕੀਤਾ। ਜਾਇਦਾਦ ਜਬਤੀ ਅਤੇ ਦੇਸ਼-ਨਿਕਾਲੇ ਦੀ ਸਜ਼ਾ ਉਨ੍ਹਾਂ ਨੂੰ ਆਪਣੇ ਸਿਦਕ ਤੋਂ ਡੋਲਾਅ ਨਾ ਸਕੀ।

## ਹਵਾਲੇ ਅਤੇ ਟਿੱਪਣੀਆਂ


1. ਡਾ. ਚਮਨ ਲਾਲ, *ਇਨਕਲਾਬੀ ਇਤਿਹਾਸ ਦੇ ਸੁਨਹਿਰੀ ਪੰਨੇ,* ਤਰਕ ਭਾਰਤੀ ਪ੍ਰਕਾਸ਼ਨ, ਤਰਕਸ਼ੀਲ ਨਿਵਾਸ, ਕੱਚਾ ਕਾਲਜ ਰੋਡ, ਬਰਨਾਲਾ, ਪਹਿਲੀ ਵਾਰ, ਮਾਰਚ 2005, ਸਫਾ 43-1, 45-5.
2. ਭਗਤ ਸਿੰਘ ਬਿਲਗਾ, *ਨਿਰਭੈ ਯੋਧੇ : ਗ਼ਦਰੀ ਬਾਬੇ ਗੁਰਮੁਖ ਸਿੰਘ ਦੀ ਜੀਵਨੀ,* ਦੇਸ਼ ਭਗਤ ਯਾਦਗਾਰ ਕਮੇਟੀ, ਜਲੰਧਰ, ਪਹਿਲੀ ਵਾਰ, ਨਵੰਬਰ 2004, ਸਫਾ 56-58.
3. *The Ghadar Directory,* Compiled by : The Director, Intelligence Bureau, Home Department, Government of India Press : 1934, page 184 (M17)-2, 3, 4, 7.
4. 'War Against King Emperor', *Ghadar of 1914-15,* Edited by Malwinderjit Singh, Harinder Singh, Bhai Sahib Randhir Singh Trust, 23-G, Sarabha Nagar, Ludhiana (Punjab), India, November 2001, pp. 420-6.
5. 'Struggle for Free Hindustan', *Ghadar Directory,* Edited by : Bhai Nahar Singh M.A., Bhai Kirpal Singh, Published by : Gobind Sadan Institute for Advanced Studies in Comparative Religion, Mehrauli, New Delhi-110030, 1996, pp. 43-3, 4, 6.

# ਸਿੱਖ ਪਛਾਣ, ਭਾਰਤੀ ਰਾਸ਼ਟਰਵਾਦ ਅਤੇ ਵਿਸ਼ਵੀਕਰਨ

*ਗੁਰਮੀਤ ਸਿੰਘ ਸਿੱਧੂ**

"ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ॥"

(ਗੁਰੂ ਗ੍ਰੰਥ ਸਾਹਿਬ; ਅੰਗ 661)

ਮਨੁੱਖੀ ਸੋਚ, ਤਜ਼ਰਬੇ ਅਤੇ ਸਮਾਜਕ ਹਾਲਤਾਂ ਵਿੱਚ ਵਾਪਰਦੀਆਂ ਤਬਦੀਲੀਆਂ ਸਦਕਾ ਇਤਿਹਾਸਕ ਤੱਥਾਂ ਦੀ ਮੁੜ ਵਿਆਖਿਆ ਅਤੇ ਪੇਸ਼ਕਾਰੀ ਦੀ ਲੋੜ ਹਮੇਸ਼ਾਂ ਬਣੀ ਰਹਿੰਦੀ ਹੈ। ਕਿਸੇ ਵੀ ਕੌਮ, ਸਮਾਜ ਜਾਂ ਭਾਈਚਾਰੇ ਦਾ ਇਤਿਹਾਸ ਸਥਿਰ ਜਾਂ ਪੱਥਰ ਉੱਤੇ ਲਕੀਰ ਦੀ ਤਰ੍ਹਾਂ ਨਹੀਂ ਹੁੰਦਾ। ਇਤਿਹਾਸ ਸਮਾਜ ਦੀ ਤਰ੍ਹਾਂ ਗਤੀਸ਼ੀਲ ਅਤੇ ਜੀਵਤ ਹੁੰਦਾ ਹੈ। ਇਤਿਹਾਸ ਨੂੰ ਨਵੇਂ ਅਤੇ ਤਾਜ਼ਾ ਗਿਆਨ ਨਾਲ ਸਮਝਣ ਤੇ ਇਸ ਦੀ ਨਵੀਂ ਵਿਆਖਿਆ ਕਰਕੇ ਤੱਤਕਾਲੀ ਪ੍ਰਸ਼ਨਾਂ ਦਾ ਉੱਤਰ ਲੱਭਣ ਲਈ ਸਮੇਂ-ਸਮੇਂ ਸਿਰ ਕੋਸ਼ਿਸ਼ਾਂ ਕੀਤੀਆਂ ਜਾਂਦੀਆਂ ਹਨ। ਇਤਿਹਾਸਕ ਤੱਥਾਂ ਦੀ ਨਵੀਂ ਵਿਆਖਿਆ ਕਰਨ ਲਈ ਪੂਰਬਲਾ ਗਿਆਨ ਅਤੇ ਤਜਰਬਾ ਮਦਦਗਾਰ ਤੇ ਸਹਾਈ ਸਿੱਧ ਹੁੰਦਾ ਹੈ। ਫਿਰ ਵੀ ਇਹ ਜ਼ਰੂਰੀ ਨਹੀਂ ਕਿ ਨਵੀਂ ਇਤਿਹਾਸਕ ਵਿਆਖਿਆ, ਪੁਰਾਣੀ ਦੀ ਲਗਾਤਾਰਤਾ ਵਿੱਚ ਹੀ ਕੀਤੀ ਜਾਵੇ। ਦਰਅਸਲ ਇਤਿਹਾਸਕ ਤੱਥਾਂ ਦੀ ਨਵੀਂ ਵਿਆਖਿਆ ਦੀ ਲੋੜ ਹੀ ਉਸ ਸਮੇਂ ਮਹਿਸੂਸ ਹੁੰਦੀ ਹੈ, ਜਦੋਂ ਨਵੀਆਂ ਚੁਣੌਤੀਆਂ, ਸਮੱਸਿਆਵਾਂ ਅਤੇ ਸਵਾਲਾਂ ਦਾ ਜਵਾਬ ਲੱਭਣ ਵਿੱਚ ਪੁਰਾਣੀ ਇਤਿਹਾਸਕ ਵਿਆਖਿਆ ਨਾਕਾਮ ਹੋ ਜਾਂਦੀ ਹੈ।

ਸਿੱਖ ਇਤਿਹਾਸਕਾਰੀ ਦੇ ਅਜੋਕੇ ਪ੍ਰਸੰਗ ਵਿੱਚ ਸਿੱਖ ਪਛਾਣ ਦਾ ਮਸਲਾ ਇੱਕ ਵਾਰ ਫੇਰ ਚਰਚਾ ਦਾ ਵਿਸ਼ਾ ਬਣ ਚੁੱਕਾ ਹੈ। ਸਿੰਘ ਸਭਾ ਲਹਿਰ ਸਮੇਂ ਸਿੱਖਾਂ ਦੀ ਧਾਰਮਿਕ ਪਛਾਣ ਦੇ ਮਸਲੇ ਨੂੰ ਭਾਈ ਕਾਨ੍ਹ ਸਿੰਘ ਨਾਭਾ ਨੇ ਆਪਣੀ ਪੁਸਤਕ *ਹਮ ਹਿੰਦੂ ਨਹੀਂ* ਵਿੱਚ ਪੇਸ਼ ਕੀਤਾ ਸੀ। ਬਰਤਾਨਵੀਂ ਬਸਤੀਵਾਦ ਖ਼ਿਲਾਫ਼ ਆਜ਼ਾਦੀ ਅੰਦੋਲਨ ਅਤੇ ਭਾਰਤ ਦੇ ਆਜ਼ਾਦ ਹੋਣ ਨਾਲ ਭਾਰਤੀ ਰਾਸ਼ਟਰਵਾਦ ਨਵੀਂ ਰਾਜਨੀਤਿਕ ਤਾਕਤ ਦੇ ਰੂਪ ਵਿੱਚ ਸਾਹਮਣੇ ਆਇਆ, ਜਿਸਦੇ ਨਤੀਜੇ ਵਜੋਂ ਸਿੱਖ ਇਤਿਹਾਸਕਾਰੀ ਉੱਤੇ ਭਾਰਤੀ ਰਾਸ਼ਟਰਵਾਦ ਦਾ ਬਹੁਤ ਗਹਿਰਾ ਪ੍ਰਭਾਵ ਪਿਆ ਹੈ। ਵੀਹਵੀਂ ਸਦੀ ਦੇ ਆਖਰੀ ਦੌਰ ਵਿੱਚ ਵਿਸ਼ਵੀਕਰਨ ਦੀ ਪ੍ਰਕਿਰਿਆ ਵਿੱਚ ਇਕਦਮ ਤੇਜ਼ੀ ਆਈ ਹੈ। ਵਿਸ਼ਵੀਕਰਨ ਦੀ ਪ੍ਰਕਿਰਿਆ ਭਾਵੇਂ ਆਰਥਿਕ ਲੋੜਾਂ ਵਿੱਚੋਂ ਪੈਦਾ ਹੋਈ ਹੈ, ਪ੍ਰੰਤੂ ਇਸਨੇ ਦੁਨੀਆਂ ਭਰ ਦੀਆਂ ਕੌਮਾਂ ਨੂੰ ਵਿਸ਼ਵ-ਚਿੰਤਨ ਸਨਮੁੱਖ ਪੇਸ਼ ਕਰ ਦਿੱਤਾ ਹੈ, ਜਿਸ ਦੇ ਨਤੀਜੇ ਵਜੋਂ ਸਿੱਖੀ ਦੀ ਵਿਸ਼ਵੀਕਰਨ ਦੇ ਪ੍ਰਸੰਗ ਵਿੱਚ ਵਿਆਖਿਆ ਹੋਣ ਲੱਗ ਪਈ ਹੈ। ਵਿਸ਼ਵੀਕਰਨ ਦੇ ਇਸ ਦੌਰ ਵਿੱਚ ਸਿੱਖ ਪਛਾਣ ਦਾ ਮਸਲਾ, ਸਿੱਖ ਇਤਿਹਾਸ ਦੀ ਪੁਨਰ ਵਿਆਖਿਆ ਦੀ ਮੰਗ ਕਰਦਾ ਹੈ।

ਅਜੋਕੇ ਪ੍ਰਸੰਗ ਵਿੱਚ ਸਿੱਖ ਪਛਾਣ ਦੇ ਮਸਲੇ ਨੂੰ ਅਜਮੇਰ ਸਿੰਘ ਨੇ ਆਪਣੀਆਂ ਦੋ ਪੁਸਤਕਾਂ *ਵੀਹਵੀਂ ਸਦੀ ਦੀ ਸਿੱਖ ਰਾਜਨੀਤੀ : ਇੱਕ ਗੁਲਾਮੀ ਤੋਂ ਦੂਸਰੀ ਗੁਲਾਮੀ ਤੱਕ* ਜੋ 2003 ਵਿੱਚ ਪ੍ਰਕਾਸ਼ਤ ਹੋਈ ਅਤੇ *ਸਿੱਖ ਰਾਜਨੀਤੀ ਦਾ ਦੁਖਾਂਤ : ਕਿਸੁ ਬਿਧ ਰੁਲੀ ਪਾਤਸ਼ਾਹੀ* ਜੋ 2007 ਵਿੱਚ ਪ੍ਰਕਾਸ਼ਤ ਹੋਈ ਹੈ, ਵਿੱਚ ਦਲੀਲਾਂ ਸਹਿਤ ਅਤੇ ਧੜੱਲੇ ਨਾਲ ਉਭਾਰਨ ਦਾ ਉਪਰਾਲਾ ਕੀਤਾ ਹੈ। ਇਹ ਦੋਵੇਂ ਪੁਸਤਕਾਂ ਪਾਠਕਾਂ, ਖਾਸ ਕਰਕੇ ਸਿੱਖ ਇਤਿਹਾਸ ਵਿੱਚ ਰੁਚੀ ਰੱਖਣ ਵਾਲਿਆਂ ਵਿੱਚ ਕਾਫ਼ੀ ਚਰਚਾ ਦਾ ਵਿਸ਼ਾ ਬਣ

---

* ਸਿੱਖ ਧਰਮ ਵਿਸ਼ਵ ਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਚੁੱਕੀਆਂ ਹਨ। ਇਸ ਦੀ ਇੱਕ ਵਜ੍ਹਾ ਇਹ ਵੀ ਹੈ ਕਿ ਲੇਖਕ ਨੇ ਸਥਾਪਤ ਸਿੱਖ ਇਤਿਹਾਸਕਾਰਾਂ ਦੀ ਭਾਰਤੀ ਰਾਸ਼ਟਰਵਾਦੀ ਸੋਚ ਅਤੇ ਵਿਚਾਰਧਾਰਾ ਉੱਤੇ ਉਂਗਲ ਧਰੀ ਹੈ। ਸਥਾਪਤ ਸਿੱਖ ਇਤਿਹਾਸਕਾਰਾਂ ਬਾਰੇ ਅਜਮੇਰ ਸਿੰਘ ਵੱਲੋਂ ਕੀਤੀਆਂ ਤਿੱਖੀਆਂ ਟਿੱਪਣੀਆਂ ਸਿੱਖ ਇਤਿਹਾਸ ਨੂੰ ਮੁੜ ਤੋਂ ਪੜ੍ਹਨ ਲਈ ਪਾਠਕ ਨੂੰ ਉਤਸ਼ਾਹਿਤ ਕਰਦੀਆਂ ਹਨ।

ਇੱਥੇ ਅਸੀਂ ਅਜਮੇਰ ਸਿੰਘ ਦੀ ਦੂਸਰੀ ਪੁਸਤਕ *ਸਿੱਖ ਰਾਜਨੀਤੀ ਦਾ ਦੁਖਾਂਤ : ਕਿਸੁ ਬਿਲ ਰੁਲੀ ਪਾਤਸ਼ਾਹੀ* ਦੇ ਛੇਵੇਂ ਅਧਿਆਇ 'ਸਿੱਖ ਇਤਿਹਾਸਕਾਰੀ : ਕੱਜ ਅਤੇ ਵਿਕਾਰ' ਅਤੇ ਗਿਆਰਵੇਂ ਅਧਿਆਇ 'ਸਿੱਖ ਪੰਥ ਦੀ ਅਜੋਕੀ ਦਸ਼ਾ : (ਅਬ ਨਾਹੀ) ਹਮ ਰਾਖਤ ਪਾਤਿਸ਼ਾਹੀ ਦਾਵਾ' ਨੂੰ ਆਧਾਰ ਬਣਾ ਕੇ ਸਿੱਖ ਇਤਿਹਾਸਕਾਰੀ ਦੇ ਅਜੋਕੇ ਪ੍ਰਸੰਗਾਂ ਉੱਤੇ ਚਰਚਾ ਕਰਨ ਦੀ ਕੋਸ਼ਿਸ਼ ਕਰਾਂਗੇ।

ਇਤਿਹਾਸਕ ਸੱਚ ਨੂੰ ਸਮਝਣਾ ਅਤੇ ਫਿਰ ਇਸਨੂੰ ਇਮਾਨਦਾਰੀ ਨਾਲ ਪੇਸ਼ ਕਰਨਾ ਬਹੁਤ ਕਠਿਨ ਕਾਰਜ ਹੈ। ਇਸ ਦੀ ਮੁੱਖ ਵਜ੍ਹਾ ਇਹ ਹੈ ਕਿ ਸੱਚ ਕਿਸੇ ਵਿਅਕਤੀ ਵਿਸ਼ੇਸ਼ ਦੀ ਪਕੜ ਵਿੱਚ ਨਹੀਂ ਆ ਸਕਦਾ। ਦੂਸਰਾ ਇਹ ਕਿ ਇਤਿਹਾਸਕਾਰ ਖੁਦ ਵੀ ਉਸੇ ਸੱਚ ਦਾ ਇੱਕ ਹਿੱਸਾ ਹੁੰਦਾ ਹੈ ਜਿਸ ਨੂੰ ਉਹ ਪੇਸ਼ ਕਰਨ ਦੀ ਕੋਸ਼ਿਸ਼ ਕਰ ਰਿਹਾ ਹੁੰਦਾ ਹੈ। ਇਤਿਹਾਸਕਾਰ ਭਾਵੇਂ ਸੂਝਵਾਨ ਤੇ ਇਤਿਹਾਸਕ ਵਿਧੀ-ਵਿਗਿਆਨ ਦਾ ਮਾਹਰ ਕਿਉਂ ਨਾ ਹੋਵੇ, ਇਸਦੇ ਬਾਵਜੂਦ ਵੀ ਉਸਦੀ ਅੰਤਰਮੁੱਖਤਾ, ਜਿਸ ਵਿੱਚ ਉਸ ਦੇ ਹਾਸਲ ਪੂਰਬਲੇ ਗਿਆਨ ਅਤੇ ਸੋਚ ਤੋਂ ਇਲਾਵਾ ਉਸ ਦੇ ਸਮਾਜਿਕ ਵਾਤਾਵਰਨ ਦਾ ਪ੍ਰਭਾਵ ਉਸ ਦੀਆਂ ਰਚਨਾਵਾਂ ਵਿੱਚ ਕਿਸੇ ਨਾ ਕਿਸੇ ਰੂਪ ਵਿੱਚ ਸ਼ਾਮਲ ਹੋ ਜਾਂਦਾ ਹੈ। ਸ਼ਾਇਦ ਇਸੇ ਕਰਕੇ ਹੀ ਇਕੋ ਜਿਹੇ ਇਤਿਹਾਸਕ ਤੱਥਾਂ ਦੀ ਵੱਖ-ਵੱਖ ਇਤਿਹਾਸਕਾਰ ਵੱਖ-ਵੱਖ ਵਿਆਖਿਆ ਕਰਦੇ ਹਨ। ਇਤਿਹਾਸਕ ਤੱਥ ਆਪਣੇ ਆਪ ਵਿੱਚ ਨਿਰਪੱਖ ਹੁੰਦੇ ਹਨ ਜੋ ਇਤਿਹਾਸਕ ਲਿਖਤਾਂ ਵਿੱਚ ਇਤਿਹਾਸਕਾਰਾਂ ਦੀ ਬੋਲੀ ਬੋਲਦੇ ਹਨ। ਇਤਿਹਾਸਕ ਤੱਥ ਇਤਿਹਾਸਕ ਸਿਰਜਣਾ ਰਾਹੀਂ ਲੋਕਾਂ ਦੇ ਸਾਹਮਣੇ ਆਉਂਦੇ ਹਨ, ਜਿਸ ਕਰਕੇ ਇਤਿਹਾਸਕ ਪੇਸ਼ਕਾਰੀ ਉੱਪਰ ਤੱਤਕਾਲੀਨ ਸਮਾਜਿਕ, ਰਾਜਨੀਤਿਕ, ਆਰਥਿਕ ਅਤੇ ਸੱਭਿਆਚਾਰਕ ਪ੍ਰਸਥਿਤੀਆਂ ਦਾ ਪ੍ਰਭਾਵ ਪੈਣਾ ਸੁਭਾਵਿਕ ਹੈ। ਸੋ ਇਸ ਕਰਕੇ ਨਿਸ਼ਚਿਤ ਸਮਾਜਕ ਵਾਤਾਵਰਣ ਦੀ ਉਪਜ ਇਤਿਹਾਸਕ ਰਚਨਾਵਾਂ ਨੂੰ ਮੁੜ ਤੋਂ ਵਿਚਾਰਨ ਅਤੇ ਇਹਨਾਂ ਦੀ ਪੁਨਰ-ਵਿਆਖਿਆ ਕਰਨ ਦੀ ਲੋੜ ਹਮੇਸ਼ਾਂ ਬਣੀ ਰਹਿੰਦੀ ਹੈ।

ਅਜੋਕੇ ਸਮਾਜਿਕ ਪ੍ਰਸੰਗ ਵਿੱਚ ਸਿੱਖ ਇਤਿਹਾਸ ਨੂੰ ਸਮਝਣਾ ਅਤੇ ਇਸਦੀ ਪੁਨਰ-ਵਿਆਖਿਆ ਦੀ ਲੋੜ ਇਸ ਕਰਕੇ ਵੀ ਹੈ, ਕਿਉਂਕਿ ਦੁਨੀਆਂ ਦੀਆਂ ਹੋਰਨਾਂ ਕੌਮਾਂ ਦੀ ਤਰ੍ਹਾਂ ਸਿੱਖਾਂ ਦੇ ਮਸਲੇ ਵੀ ਵਿਸ਼ਵ-ਵਿਆਪੀ ਹੋ ਗਏ ਹਨ। ਤਕਨੀਕੀ ਗਿਆਨ ਦੇ ਵਿਕਾਸ, ਖਾਸ ਕਰਕੇ ਸੂਚਨਾ ਤਕਨਾਲੋਜੀ ਨਾਲ ਸਿੱਖਾਂ ਦਾ ਦੁਨੀਆਂ ਭਰ ਦੀਆਂ ਕੌਮਾਂ ਨਾਲ ਆਦਾਨ-ਪ੍ਰਦਾਨ ਤੇਜ਼ ਹੋ ਗਿਆ ਹੈ। ਇਸ ਤੋਂ ਇਲਾਵਾ ਸਿੱਖ ਆਬਾਦੀ ਦਾ ਕਾਫ਼ੀ ਵੱਡਾ ਹਿੱਸਾ ਦੁਨੀਆਂ ਦੇ ਵੱਖ-ਵੱਖ ਮੁਲਕਾਂ ਵਿੱਚ ਪੱਕੇ ਤੌਰ 'ਤੇ ਵਸ ਚੁੱਕਾ ਹੈ। ਸਿੱਖਾਂ ਦੀ ਜਨਮ ਭੂਮੀ ਪੰਜਾਬ ਵਿੱਚ ਆਬਾਦੀ ਦੇ ਆਵਾਸ ਤੇ ਪ੍ਰਵਾਸ ਦਾ ਦੌਰ ਚੱਲ ਰਿਹਾ ਹੈ। ਸੋ ਇਸ ਨਾਲ ਵੀ ਸਿੱਖਾਂ ਦੇ ਮਸਲੇ ਵਿਸ਼ਵ-ਵਿਆਪੀ ਅਤੇ ਗੁੰਝਲਦਾਰ ਹੋ ਰਹੇ ਹਨ। ਵਿਸ਼ਵੀਕਰਨ ਦੇ ਇਸ ਦੌਰ ਵਿੱਚ ਸਿੱਖ ਪਛਾਣ ਦਾ ਮਸਲਾ ਨਵੇਂ ਰੂਪ ਵਿੱਚ ਸਾਡੇ ਸਾਹਮਣੇ ਆ ਰਿਹਾ ਹੈ ਅਤੇ ਵਿਸ਼ਵੀਕਰਨ ਦੇ ਪ੍ਰਭਾਵ ਸਦਕਾ ਸਿੱਖੀ ਦੀ ਵਿਸ਼ਵ-ਵਿਆਪੀ ਵਿਆਖਿਆ ਹੋਣ ਲੱਗ ਪਈ ਹੈ। ਵਿਸ਼ਵੀਕਰਨ ਦੇ ਇਸ ਦੌਰ ਤੋਂ ਪਹਿਲਾਂ ਸਿੱਖ ਧਰਮ ਅਤੇ ਇਤਿਹਾਸ ਦੀ ਭਾਰਤੀ ਰਾਸ਼ਟਰਵਾਦ ਦੇ ਪ੍ਰਸੰਗ ਵਿੱਚ ਵਿਆਖਿਆ ਕੀਤੀ ਜਾਂਦੀ ਸੀ। ਨਵੀਂ ਵਿਸ਼ਵ ਸਥਿਤੀ ਵਿੱਚ ਸਿੱਖ ਇਤਿਹਾਸਕਾਰੀ ਦੀ ਪੜਚੋਲ ਅਤੇ ਇਸਦੀ ਪੁਨਰ ਵਿਆਖਿਆ ਅਜੋਕੇ ਸਿੱਖ ਚਿੰਤਕਾਂ ਲਈ ਇੱਕ ਗੰਭੀਰ ਵੰਗਾਰ ਹੈ, ਜਿਸਨੂੰ ਅਜਮੇਰ ਸਿੰਘ ਨੇ ਕਬੂਲ ਕਰਨ ਦੀ ਕੋਸ਼ਿਸ਼ ਕੀਤੀ ਹੈ।

ਸਿੱਖ ਧਰਮ ਨੂੰ ਭਾਰਤੀ ਰਾਸ਼ਟਰਵਾਦ ਦੇ ਦਸਤੇ ਵਜੋਂ ਪੇਸ਼ ਕਰਨ ਜਾਂ ਇਸਨੂੰ ਹਿੰਦੂ ਸਮਾਜ ਦਾ ਅਨਿੱਖੜ ਅੰਗ ਕਹਿਣ ਨੂੰ ਅਜਮੇਰ ਸਿੰਘ ਸਿੱਖ 'ਇਤਿਹਾਸਕਾਰੀ ਦਾ ਕੱਜ ਅਤੇ ਵਿਕਾਰ' ਮੰਨਦੇ ਹਨ। ਉਨ੍ਹਾਂ ਅਨੁਸਾਰ ਸਿੱਖ ਸਿਧਾਂਤਾਂ ਤੇ ਰਵਾਇਤਾਂ ਨੂੰ ਭਾਰਤੀ ਰਾਸ਼ਟਰਵਾਦ ਵਿੱਚ ਫਿੱਟ ਕਰਨ ਜਾਂ ਇਸਦੇ

ਅਨੁਕੂਲ ਦਰਸਾਉਣ ਦੀ ਪ੍ਰਵਿਰਤੀ ਦੇ ਵਿਚਾਰਧਾਰਕ ਅਤੇ ਰਾਜਨੀਤਕ ਕਾਰਨ ਸਨ, ਜਿਨ੍ਹਾਂ ਦਾ ਮਕਸਦ ਸਿੱਖ ਪਛਾਣ ਨੂੰ ਭਾਰਤੀ ਪਛਾਣ ਦੇ ਅੰਗ ਵਜੋਂ ਪੇਸ਼ ਕਰਨਾ ਸੀ। ਅਜਿਹੀ ਪੇਸ਼ਕਾਰੀ ਭਾਰਤੀ ਰਾਸ਼ਟਰਵਾਦ ਦੀ ਜ਼ਰੂਰਤ ਵਿੱਚੋਂ ਪੈਦਾ ਹੋਈ ਸੀ। "ਸਿੱਖ ਕੌਮ ਨੂੰ ਭਾਰਤੀ ਰਾਸ਼ਟਰਵਾਦ ਦੇ ਹੱਕ ਵਿੱਚ ਲਾਮਬੰਦ ਕਰ ਸਕਣਾ ਕਤਈ ਮੁਮਕਿਨ ਨਹੀਂ ਸੀ। ਇਸ ਮਕਸਦ ਲਈ ਸਿੱਖ ਫਲਸਫੇ ਅਤੇ ਸਿੱਖ ਇਤਿਹਾਸ ਦੀ ਨਵੇਂ ਸਿਰੇ ਤੋਂ ਵਿਆਖਿਆ ਕਰਨੀ ਅਤਿ ਜ਼ਰੂਰੀ ਹੋ ਗਈ ਸੀ। ਸਿੱਖ ਸਿਧਾਂਤਾਂ ਅਤੇ ਰਵਾਇਤਾਂ ਨੂੰ ਭਾਰਤੀ ਰਾਸ਼ਟਰਵਾਦ ਦੇ ਅਨੁਕੂਲ ਦਰਸਾਉਣਾ ਅਤੇ ਢਾਲਣਾ ਜ਼ਰੂਰੀ ਹੋ ਗਿਆ ਸੀ। ਇਸ ਸਿਧਾਂਤਕ ਮੁਹਿੰਮ ਦਾ ਅਗਾਜ਼ ਸਿੱਖ ਗੁਰੂ ਸਾਹਿਬਾਨ ਨੂੰ ਰਾਸ਼ਟਰਵਾਦੀ ਦਰਸਾਉਣ ਦੀ ਕਵਾਇਤ ਨਾਲ ਹੋਇਆ" (ਅਜਮੇਰ ਸਿੰਘ : 2007, 110)।

ਸਿੱਖ ਧਰਮ, ਖਾਸ ਕਰਕੇ ਗੁਰੂ ਸਾਹਿਬਾਨ ਦੇ ਸਰਬ-ਸਾਂਝੇ ਤੇ ਬ੍ਰਹਿਮੰਡੀ ਸੰਦੇਸ਼ ਨੂੰ ਭਾਰਤੀ ਰਾਸ਼ਟਰਵਾਦ ਤੱਕ ਸੀਮਤ ਕਰ ਦੇਣ ਦੀਆਂ ਬੌਧਿਕ ਅਤੇ ਇਤਿਹਾਸਕ ਕੋਸ਼ਿਸ਼ਾਂ ਦੀ ਜੜ੍ਹ ਲੱਭਣ ਲਈ ਅਜਮੇਰ ਸਿੰਘ ਨੇ ਯਤਨ ਕੀਤੇ ਹਨ। "ਹਿੰਦੂ ਰਾਸ਼ਟਰਵਾਦੀਆਂ ਨੇ ਸਿੱਖ ਭਾਈਚਾਰੇ ਨੂੰ ਹਿੰਦੂ ਸਮਾਜ ਦਾ ਅਨਿੱਖੜਵਾਂ ਅੰਗ ਬਣਾਉਣ (ਅਤੇ ਦਰਸਾਉਣ) ਦੇ ਮਨੋਰਥ ਨਾਲ ਸਿੱਖ ਗੁਰੂਆਂ ਨੂੰ ਹਿੰਦੂ ਦੇਸ਼ ਭਗਤਾਂ ਦੀ ਲੜੀ ਵਿੱਚ ਸ਼ਾਮਲ ਕਰਨ ਦੇ ਯਤਨ ਤਾਂ ਬੇਸ਼ਕ ਬਹੁਤ ਅਗੇਤਰੇ ਸ਼ੁਰੂ ਕਰ ਦਿੱਤੇ ਹੋਏ ਸਨ, ਪਰ ਇਸ ਨੂੰ ਸਿੱਖ ਪੰਥ ਅੰਦਰੋਂ ਵੱਧ ਕਬੂਲਵਾਂ ਹੁੰਗਾਰਾ ਉਦੋਂ ਮਿਲਣ ਲੱਗਾ, ਜਦੋਂ ਸਿੱਖ ਲਹਿਰ ਨੇ ਆਪਣਾ ਸੁਤੰਤਰ ਵਹਿਣ ਛੱਡ ਕੇ ਭਾਰਤੀ ਰਾਸ਼ਟਰਵਾਦ ਦੀ ਮੁੱਖਧਾਰਾ ਵਿੱਚ ਸ਼ਾਮਲ ਹੋ ਜਾਣ ਦਾ ਪੈਂਤੜਾ ਅਖ਼ਤਿਆਰ ਕਰ ਲਿਆ ਸੀ। ਆਪਣੇ ਇਸ ਪੈਂਤੜੇ ਨੂੰ ਸਹੀ ਅਤੇ ਉਚਿੱਤ ਠਹਿਰਾਉਣ ਵਾਸਤੇ ਗੁਰੂ ਸਾਹਿਬਾਨ ਨੂੰ 'ਰਾਸ਼ਟਰਵਾਦੀ' ਅਤੇ 'ਦੇਸ਼-ਭਗਤ' ਦਰਸਾਉਣਾ ਸਿੱਖ ਆਗੂਆਂ ਦੀ ਜ਼ਰੂਰੀ ਲੋੜ ਬਣ ਗਈ ਸੀ" (ਅਜਮੇਰ ਸਿੰਘ : 2007; 111)। ਸਿੱਖੀ ਦੀ ਭਾਰਤੀ ਰਾਸ਼ਟਰਵਾਦ ਦੇ ਮੁਤਾਬਕ ਵਿਆਖਿਆ ਕਰਨੀ ਹਿੰਦੂ ਰਾਸ਼ਟਰਵਾਦੀ ਇਤਿਹਾਸਕਾਰਾਂ ਦੀ ਅੰਤਰਮੁਖੀ ਸੋਚ ਦਾ ਨਤੀਜਾ ਅਤੇ ਉਹਨਾਂ ਦੀ ਲੋੜ ਹੋ ਸਕਦੀ ਹੈ ਪ੍ਰੰਤੂ ਸਿੱਖ ਇਤਿਹਾਸਕਾਰਾਂ ਅਤੇ ਸਿੱਖ ਆਗੂਆਂ ਨੇ ਕਿਸ ਮਜ਼ਬੂਰੀ ਜਾਂ ਦਬਾਅ ਵਿੱਚ ਆ ਕੇ ਅਜਿਹੀ ਵਿਆਖਿਆ ਕੀਤੀ? ਇਸਦੇ ਵਿਭਿੰਨ ਕਾਰਣਾਂ ਨੂੰ ਸਮਝਣ ਲਈ ਯਤਨ ਕਰਨੇ ਚਾਹੀਦੇ ਹਨ।

ਸਿੱਖ ਧਰਮ ਅਤੇ ਇਤਿਹਾਸ ਨੂੰ ਭਾਰਤੀ ਰਾਸ਼ਟਰਵਾਦ ਦੀ ਮੁੱਖ ਧਾਰਾ ਵਿੱਚ ਫਿੱਟ ਕਰਨ ਵਾਲੇ ਪ੍ਰਮੁੱਖ ਵਿਦਵਾਨਾਂ ਦੀਆਂ ਲਿਖਤਾਂ ਵਿੱਚੋਂ ਢੁੱਕਵੇਂ ਹਵਾਲੇ ਦੇ ਕੇ ਅਜਮੇਰ ਸਿੰਘ ਨੇ ਇਹ ਦੱਸਣ ਦੀ ਕੋਸ਼ਿਸ਼ ਕੀਤੀ ਹੈ ਕਿ ਸਿੱਖ ਇਤਿਹਾਸ ਦੀ ਵਿਆਖਿਆ ਪੂਰਵ ਨਿਰਧਾਰਤ ਮਨੌਤਾਂ ਨੂੰ ਮੁੱਖ ਰੱਖ ਕੇ ਕੀਤੀ ਗਈ ਹੈ। ਉਹਨਾਂ ਦੀ ਇਹ ਧਾਰਨਾ ਹੈ ਕਿ "ਹਰ ਇਤਿਹਾਸਕਾਰ ਕਿਸੇ ਖਾਸ ਵਰਗ ਜਾਂ ਦੌਰ ਦਾ ਇਤਿਹਾਸ ਲਿਖਣ ਲੱਗਿਆਂ ਆਪਣੇ ਜ਼ਿਹਨ ਅੰਦਰ ਕੁਝ ਪੂਰਵ-ਮਨੌਤਾਂ ਬਣਾ ਕੇ ਚੱਲਦਾ ਹੈ। ਉਹ ਅਤੀਤ ਪ੍ਰਤੀ ਇੱਕ ਖਾਸ ਕਿਸਮ ਦੀ ਸਮਝ ਅਤੇ ਮਨੋਬਿਰਤੀ ਧਾਰਨ ਕਰਕੇ ਤੁਰਦਾ ਹੈ। ਇਸ ਨੁਕਤਾ ਨਿਗਾਹ ਤੋਂ ਹੀ ਉਹ ਲੋੜੀਂਦੇ ਤੱਥ ਤੇ ਵੇਰਵੇ ਇਕੱਠੇ ਕਰਦਾ ਹੈ ਅਤੇ ਫਿਰ ਉਨ੍ਹਾਂ ਨੂੰ ਇੱਕ ਖਾਸ ਅੰਦਾਜ਼ ਵਿੱਚ ਪਾਠਕਾਂ ਅੱਗੇ ਪਰੋਸਦਾ ਹੈ" (ਅਜਮੇਰ ਸਿੰਘ : 2007; 119)। ਇਤਿਹਾਸਕ ਪੇਸ਼ਕਾਰੀ ਬਾਰੇ ਇਹ ਕਾਫ਼ੀ ਹੱਦ ਤੱਕ ਸਹੀ ਹੈ, ਕਿਉਂਕਿ ਇਤਿਹਾਸਕ ਲਿਖਤਾਂ ਪਿੱਛੇ ਇਤਿਹਾਸਕਾਰ ਦਾ ਆਪਣਾ ਵਿਚਾਰਧਾਰਕ ਮਨੋਰਥ ਹੁੰਦਾ ਹੈ ਜਾਂ ਉਹ ਆਪਣੀਆਂ ਧਾਰਨਾਵਾਂ ਨੂੰ ਇਤਿਹਾਸਕ ਤੱਥਾਂ ਦੀ ਪਾਣ ਚਾੜ੍ਹ ਕੇ ਪੇਸ਼ ਕਰਦਾ ਹੈ।

ਸਿੱਖ ਇਤਿਹਾਸ ਨੂੰ ਭਾਰਤੀ ਰਾਸ਼ਟਰਵਾਦੀ ਦ੍ਰਿਸ਼ਟੀ ਨਾਲ ਪੇਸ਼ ਕਰਨ ਪਿੱਛੇ ਹਿੰਦੂ ਰਾਸ਼ਟਰਵਾਦੀ ਇਤਿਹਾਸਕਾਰਾਂ, ਖਾਸ ਕਰਕੇ ਇੰਦੂ ਭੂਸ਼ਣ ਬੈਨਰਜੀ, ਗੋਕਲ ਚੰਦ ਨਾਰੰਗ ਅਤੇ ਹਰੀ ਰਾਮ ਗੁਪਤਾ ਦੇ ਮਨੋਰਥ ਤਾਂ ਸਹਿਜੇ ਹੀ ਸਾਡੀ ਸਮਝ ਵਿੱਚ ਆ ਜਾਂਦੇ ਹਨ। ਇਨ੍ਹਾਂ ਤਿੰਨਾਂ ਇਤਿਹਾਸਕਾਰਾਂ ਦਾ ਸਿਧਾਂਤਕ ਦ੍ਰਿਸ਼ਟੀਕੋਣ ਤਕਰੀਬਨ ਸਾਂਝਾ ਸੀ। ਉਹ ਮੁਸਲਮਾਨਾਂ ਨੂੰ 'ਵਿਦੇਸ਼ੀ ਤੱਤ' ਗਰਦਾਨਣ ਅਤੇ ਸਿੱਖਾਂ ਨੂੰ ਹਿੰਦੂਆਂ ਦੀ 'ਖੜਗ ਭੁਜਾ' ਸਮਝਣ ਵਾਲੇ ਹਿੰਦੂ ਰਾਸ਼ਟਰਵਾਦੀ ਦ੍ਰਿਸ਼ਟੀਕੋਣ ਨਾਲ ਮੂਲ ਸਹਿਮਤੀ ਰੱਖਦੇ ਸਨ। ਇਸ ਕਰਕੇ ਸਿੱਖਾਂ ਦੀ ਮੁਗਲਾਂ ਵਿਰੁੱਧ ਸੈਨਿਕ ਤੇ ਰਾਜਸੀ ਜੱਦੋ-ਜਹਿਦ ਉਨ੍ਹਾਂ ਨੂੰ ਬੇਹੱਦ ਪ੍ਰਭਾਵਤ ਕਰਦੀ ਸੀ। ਇਨ੍ਹਾਂ ਇਤਿਹਾਸਕਾਰਾਂ ਦਾ ਦ੍ਰਿਸ਼ਟੀਕੋਣ ਉਸ ਸਮੇਂ ਦੇ ਸਮਾਜਿਕ ਅਤੇ ਰਾਜਨੀਤਿਕ

ਵਾਤਾਵਰਨ ਵਿੱਚ ਹਿੰਦੂਆਂ ਅਤੇ ਸਿੱਖਾਂ ਵਿੱਚ ਮਕਬੂਲ ਹੋਇਆ। "ਸਿੱਖ ਧਰਮ ਅਤੇ ਲਹਿਰ ਦੀ ਇਸ ਦ੍ਰਿਸ਼ਟੀਕੋਣ ਤੋਂ ਕੀਤੀ ਗਈ ਪ੍ਰਸੰਸਾ ਨਾ ਸਿਰਫ਼ ਹਿੰਦੂ ਪਾਠਕਾਂ ਦੀਆਂ ਤੱਤਕਾਲੀ ਰਾਜਨੀਤਿਕ ਅਤੇ ਮਨੋਵਿਗਿਆਨਕ ਜ਼ਰੂਰਤਾਂ ਪੂਰੀਆਂ ਕਰਦੀ ਸੀ, ਨਾਲ ਹੀ ਇਹ ਸਿੱਖ ਪਾਠਕਾਂ ਦੇ ਮਨਾਂ ਉੱਤੇ ਵੀ ਸੁਖਦ ਪ੍ਰਭਾਵ ਛੱਡਦੀ ਸੀ। ਇਸ ਕਰਕੇ ਇਹ ਤਿੰਨੋਂ ਹਿੰਦੂ ਇਤਿਹਾਸਕਾਰ ਸਿੱਖ ਬੌਧਿਕ ਹਲਕਿਆਂ ਅੰਦਰ ਵੀ ਆਪਣੀ ਤਕੜੀ ਸਾਖ ਕਾਇਮ ਕਰਨ ਵਿੱਚ ਕਾਮਯਾਬ ਹੋ ਗਏ ਸਨ" (ਅਜਮੇਰ ਸਿੰਘ 2007; 121)।

ਇਸ ਵਿੱਚ ਕੋਈ ਸ਼ੱਕ ਨਹੀਂ ਕਿ ਉਪਰੋਕਤ ਤਿੰਨਾਂ ਇਤਿਹਾਸਕਾਰਾਂ ਦੀਆਂ ਲਿਖਤਾਂ ਨੇ ਸਿੱਖ ਬੌਧਿਕ ਹਲਕਿਆਂ, ਖਾਸ ਕਰਕੇ ਇਤਿਹਾਸਕਾਰਾਂ ਦੀਆਂ ਲਿਖਤਾਂ ਨੂੰ ਪ੍ਰਭਾਵਿਤ ਕੀਤਾ ਹੈ। ਇਸ ਪ੍ਰਭਾਵ ਨੂੰ ਵਧੇਰੇ ਬਲ ਭਾਰਤੀ ਰਾਜਨੀਤਿਕ ਤਾਕਤ ਤੋਂ ਮਿਲਿਆ ਹੈ। ਸਿੱਖ ਪੰਥ ਦੀ ਇਹ ਤਰਾਸਦੀ ਹੈ ਕਿ ਆਧੁਨਿਕ ਭਾਰਤੀ ਰਾਜ ਦੀ ਅਧੀਨਗੀ ਨੇ ਸਿੱਖਾਂ ਨੂੰ ਸਿੱਖੀ ਦੇ ਰੂਹਾਨੀ ਬਲ ਨਾਲੋਂ ਤੋੜਿਆ ਹੈ। ਇਸ ਤੋਂ ਪਹਿਲਾਂ ਸਿੱਖ ਗੁਰੂ ਲਈ ਜਿਉਂਦੇ ਸਨ ਅਤੇ ਗੁਰੂ ਹੀ ਸਿੱਖਾਂ ਦੀ ਤਾਕਤ ਦਾ ਸੋਮਾ ਸੀ। ਆਧੁਨਿਕ ਭਾਰਤੀ ਰਾਜ ਦੇ ਮਜ਼ਬੂਤ ਹੋ ਜਾਣ ਨਾਲ ਤਾਕਤ ਰਾਜ ਕੋਲ ਆ ਗਈ ਅਤੇ ਜਿਸ ਕਰਕੇ ਸੋਚ-ਪ੍ਰਬੰਧ ਉੱਤੇ ਰਾਜ ਦੀ ਤਾਕਤ ਦਾ ਪ੍ਰਭਾਵ ਪੈਣਾ ਸੁਭਾਵਿਕ ਸੀ। ਆਧੁਨਿਕ ਰਾਜ ਦੀ ਮਜ਼ਬੂਤੀ ਤੋਂ ਪਹਿਲਾਂ ਸਿੱਖ ਨੇ ਗੁਰੂ ਦੇ ਓਟ ਆਸਰੇ ਨਾਲ ਇਤਿਹਾਸ ਦੀਆਂ ਕਠਿਨ ਘੜੀਆਂ ਵਿੱਚ ਦੁਸ਼ਮਣਾਂ ਦਾ ਸਿਦਕਦਿਲੀ ਨਾਲ ਟਾਕਰਾ ਕੀਤਾ ਅਤੇ ਲੰਬੀਆਂ ਜੰਗਾਂ ਲੜਕੇ ਖਾਲਸੇ ਦੀ ਜਿੱਤ ਦੇ ਝੰਡੇ ਝੁਲਾਏ ਸਨ। ਖ਼ਾਲਸੇ ਦੀ ਜਿੱਤ ਲਈ ਪ੍ਰੇਰਨਾਮਈ ਤਾਕਤ ਗੁਰਬਾਣੀ ਅਤੇ ਗੁਰੂ ਅਮਲ ਸੀ। ਉਸ ਸਮੇਂ ਸਿੱਖ ਗੁਰੂ ਲਈ ਜਿਉਂਦੇ ਸਨ ਪ੍ਰੰਤੂ ਸਿੱਖ ਰਾਜ ਦੇ ਖਾਤਮੇ ਪਿਛੋਂ ਸਿੱਖਾਂ ਦੇ ਜੀਵਨ-ਅਮਲ ਵਿੱਚ ਵੱਡੀ ਤਬਦੀਲੀ ਆ ਗਈ। ਸਿੱਖਾਂ ਵਿੱਚ ਜਿਥੇ ਆਪਣੇ ਰਾਜ ਦੇ ਖੁੱਸ ਜਾਣ ਦਾ ਗਮ ਸੀ ਉਥੇ ਨਵੀਂ ਬਰਤਾਨਵੀਂ ਤਾਕਤ ਨੇ ਸਿੱਖਾਂ ਨੂੰ ਪੂਰੀ ਤਰ੍ਹਾਂ ਆਪਣੇ ਅਧੀਨ ਕਰ ਲਿਆ ਸੀ। ਬਰਤਾਨਵੀ ਰਾਜ ਦੇ ਇਸ ਮਾਡਲ ਵਿੱਚ ਧਰਮ ਰਾਜ ਦੇ ਅਧੀਨ ਸੀ ਅਤੇ ਸਿੱਖਾਂ ਉੱਤੇ ਇਸ ਅਧੀਨਗੀ ਦਾ ਅਜਿਹਾ ਜਾਦੂਮਈ ਅਸਰ ਪਿਆ ਕਿ ਆਧੁਨਿਕ ਰਾਜ ਦੀ ਤਾਕਤ ਇਨ੍ਹਾਂ ਦੀਆਂ ਰਗਾਂ ਵਿੱਚ ਵਸ ਗਈ, ਜਿਸਦਾ ਇਤਿਹਾਸਕ ਵਿਆਖਿਆ ਉੱਤੇ ਗਹਿਰਾ ਪ੍ਰਭਾਵ ਪਿਆ ਹੈ।

ਆਧੁਨਿਕ ਰਾਜ ਦੀ ਅਧੀਨਗੀ ਮਨੁੱਖ ਨੂੰ ਗੁਲਾਮੀ ਦਾ ਪੁਤਲਾ ਬਣਾਉਂਦੀ ਹੈ, ਜਿਸ ਦੀ ਸੋਚ ਅਜ਼ਾਦ ਉਡਾਰੀਆਂ ਨਹੀਂ ਮਾਰ ਸਕਦੀ। ਆਧੁਨਿਕ ਮਨੁੱਖ ਦੀ ਸੋਚ ਅਤੇ ਜੀਵਨ ਉੱਪਰ ਰਾਜਸੀ ਤਾਕਤ ਦਾ ਪ੍ਰਭਾਵ ਅਜਿਹਾ ਸੋਚ-ਪ੍ਰਬੰਧ ਵਿਕਸਿਤ ਕਰ ਦਿੰਦਾ ਹੈ ਕਿ ਇਸ ਨਾਲ ਅਸਹਿਮਤੀ ਜਾਂ ਵਿਰੋਧੀ ਸੁਰ ਨੂੰ ਗੈਰ-ਕਾਨੂੰਨੀ ਜਾਂ ਖਤਰਨਾਕ ਸਮਝਿਆ ਜਾਂਦਾ ਹੈ। ਅਜਿਹੀ ਸੋਚ ਦੇ ਧਾਰਨੀ ਵਿਦਵਾਨਾਂ ਨੂੰ ਰਾਜਸੀ ਪ੍ਰਬੰਧ ਤੋਂ ਪਾਸੇ ਰੱਖਿਆ ਜਾਂਦਾ ਹੈ। ਜਦੋਂ ਕਿ ਇਸ ਵਿੱਚ ਹਿੱਸੇਦਾਰੀ ਲਈ ਇਸ ਦੀ ਸੁਰ ਵਿੱਚ ਸੁਰ ਮਿਲਾਉਣੀ ਇਸ ਦੀ ਲਾਜ਼ਮੀ ਸ਼ਰਤ ਹੈ, ਜੋ ਵਿਦਵਾਨਾਂ ਦੀ ਸੋਚ ਨੂੰ ਪ੍ਰਭਾਵਿਤ ਕਰਦੀ ਹੈ। ਆਧੁਨਿਕ ਰਾਜਸੀ ਤਾਕਤ ਦੇ ਸਿੱਖ ਵਿਦਵਾਨਾਂ ਅਤੇ ਚਿੰਤਕਾਂ ਦੀ ਸੋਚ ਉੱਪਰ ਪਏ ਇਸ ਪ੍ਰਭਾਵ ਨੂੰ ਇਤਿਹਾਸਕਾਰਾਂ ਦੀਆਂ ਲਿਖਤਾਂ ਵਿੱਚੋਂ ਸਹਿਜੇਅਹੀ ਵੇਖਿਆ ਜਾ ਸਕਦਾ ਹੈ। ਸਿੱਖੀ ਦੀ ਗੱਲ ਕਰ ਰਹੇ ਸਿੱਖ ਚਿੰਤਕਾਂ ਉੱਪਰ ਇਸ ਸੰਕਟ ਦੇ ਪ੍ਰਭਾਵਾਂ ਦੀ ਅਜਮੇਰ ਸਿੰਘ ਨੇ ਨਿਸ਼ਾਨਦੇਹੀ ਕਰਨ ਦੀ ਕੋਸ਼ਿਸ਼ ਕੀਤੀ ਹੈ। ਇਸ ਲਈ ਉਹ ਪ੍ਰਿੰਸੀਪਲ ਤੇਜਾ ਸਿੰਘ ਦੀ ਲਿਖਤ ਵਿੱਚੋਂ ਹਵਾਲਾ ਦਿੰਦੇ ਹਨ, "ਖਾਲਸਾ ਪੰਥ ਦੀ ਸਾਜਨਾ ਤੋਂ ਲੈ ਕੇ ਹੁਣ ਤੱਕ ਸਾਡੇ ਰਾਜਸੀ ਨਜ਼ਰੀਏ ਵਿੱਚ ਵੱਡਾ ਭਾਰੀ ਬਦਲਾਉ ਆ ਗਿਆ ਹੈ। ਉਨ੍ਹਾਂ ਸਮਿਆਂ ਵਿੱਚ ਖਾਲਸਾ ਪੂਰੀ ਤਰ੍ਹਾਂ ਨਿਰਪੱਖ (ਸੁਤੰਤਰ) ਸੀ : ਉੱਪਰ ਪ੍ਰਮਾਤਮਾ ਤੇ ਹੇਠਾਂ ਪੰਥ, ਵਿਚਾਲੇ ਕੋਈ ਦੁਨਿਆਵੀ ਸ਼ਕਤੀ ਨਹੀਂ ਸੀ। ਪਰ ਇਸ ਵੇਲੇ ਸਭ ਨਾਲੋਂ ਵੱਧ ਆਜ਼ਾਦ ਖ਼ਿਆਲ ਸਿੱਖ ਵੀ ਸਵਰਾਜ ਦੇ ਹੱਕ ਵਿੱਚ ਹੈ, ਜਿਸ ਤੋਂ ਭਾਵ ਇਕੱਲੇ ਸਿੱਖਾਂ ਦਾ ਰਾਜ ਨਹੀਂ, ਸਗੋਂ ਸਾਰੇ ਭਾਰਤ ਵਾਸੀਆਂ — ਹਿੰਦੂਆਂ, ਮੁਸਲਮਾਨਾਂ, ਈਸਾਈਆਂ ਤੇ ਸਿੱਖਾਂ — ਦਾ ਸਰਬਸਾਂਝਾ ਰਾਜ ਹੈ।" ਸਿੱਖਾਂ ਦੀ 'ਸਰਵਸਾਂਝੇ' ਭਾਰਤੀ ਰਾਜ ਨਾਲ ਇਸ ਤਰ੍ਹਾਂ ਦੀ ਸਹਿਮਤੀ ਵਿੱਚੋਂ ਸਿੱਖੀ ਦੀ ਰਾਸ਼ਟਰਵਾਦੀ ਵਿਆਖਿਆ ਨੇ ਜਨਮ ਲਿਆ ਹੈ।

ਅਜਮੇਰ ਸਿੰਘ ਨੇ ਸਿੰਘ ਸਭਾ ਲਹਿਰ ਅਤੇ ਇਸ ਤੋਂ ਪਿਛੋਂ ਖਾਸ ਕਰਕੇ ਬਰਤਾਨਵੀਂ ਰਾਜ ਤੋਂ ਮਗਰੋਂ ਭਾਰਤ ਰਾਜ ਦੀ ਅਧੀਨਗੀ ਦੌਰਾਨ ਸਿੱਖ ਇਤਿਹਾਸ ਦੀ ਹੋਈ ਵਿਆਖਿਆ ਵਿੱਚ ਫਰਕ ਨੂੰ ਵੀ ਸਮਝਣ ਦਾ ਯਤਨ ਕੀਤਾ ਹੈ। ਇਸ ਸੰਬੰਧ ਵਿੱਚ ਉਸ ਦੀ ਧਾਰਨਾ ਹੈ ਕਿ "ਸਿੰਘ ਸਭਾ ਲਹਿਰ ਦੇ ਆਗੂਆਂ ਦੇ ਬੌਧਿਕ ਉਪਰਾਲਿਆਂ ਦੀ ਬਦੌਲਤ ਸਿੱਖ ਕੌਮ ਦੇ ਚੇਤੰਨ-ਬੁੱਧ ਹਿੱਸਿਆਂ ਅੰਦਰ ਸਿੱਖ ਪੰਥ ਦੀ ਹਿੰਦੂ ਸਮਾਜ ਨਾਲੋਂ ਅੱਡਰੀ ਪਛਾਣ ਦਾ ਸੰਕਲਪ ਚੋਖਾ ਨਿਖਾਰ ਫੜ ਗਿਆ ਸੀ। ਜਿੰਨਾ ਚਿਰ ਭਾਰਤੀ ਰਾਸ਼ਟਰਵਾਦ ਦੀ ਵਿਚਾਰਧਾਰਾ ਨੇ ਬਹੁਤੀ ਸ਼ਕਤੀ ਗ੍ਰਹਿਣ ਨਹੀਂ ਸੀ ਕੀਤੀ ਅਤੇ ਸਿੱਖ ਕੌਮ ਸਾਹਮਣੇ ਹਿੰਦੂ ਵਰਗ ਨਾਲ ਸਾਂਝ-ਭਿਆਲੀ ਪਾਉਣ ਦੀ ਰਾਜਨੀਤਿਕ ਲੋੜ ਅਤੇ ਤੱਦੀ ਪੈਦਾ ਨਹੀਂ ਸੀ ਹੋਈ, ਉਨਾਂ ਚਿਰ ਸਿੱਖ ਪੰਥ ਦੇ ਬੌਧਿਕ ਰਹਿਬਰ ਹਿੰਦੂ ਵਰਗ ਦੀਆਂ ਹੋਰਾਂ ਨੂੰ ਜਜ਼ਬ ਕਰ ਲੈਣ ਦੀਆ (assimilationist) ਰੁਚੀਆਂ ਤੇ ਕੋਸ਼ਿਸ਼ਾਂ ਵਿਰੁੱਧ ਵੱਖਰੀ ਸਿੱਖ ਕੌਮ ਦੀ ਸਿਧਾਂਤਕ ਪੋਜ਼ੀਸ਼ਨ ਧੜੱਲੇ ਨਾਲ ਉਭਾਰਦੇ ਰਹੇ, ਕਿਉਂਕਿ ਉਦੋਂ ਅਜੇ ਹਿੰਦੂ ਵਰਗ ਦੀਆਂ ਇਹ ਰੁਚੀਆਂ ਮੁੱਖ ਤੌਰ 'ਤੇ ਧਾਰਮਿਕ ਖੇਤਰ ਅੰਦਰ ਹੀ ਪ੍ਰਗਟ ਹੋ ਰਹੀਆਂ ਸਨ ਅਤੇ ਇਨ੍ਹਾਂ ਨੇ ਅਜੇ ਰਾਜਨੀਤਿਕ ਆਕਾਰ ਹਾਸਲ ਨਹੀਂ ਸੀ ਕੀਤਾ" (ਅਜਮੇਰ ਸਿੰਘ : 2007; 128)।

ਬਰਤਾਨਵੀਂ ਬਸਤੀਵਾਦ ਨੇ ਭਾਰਤ ਨੂੰ ਆਪਣੀਆਂ ਰਾਜਨੀਤਿਕ ਲੋੜਾਂ ਦੀ ਪੂਰਤੀ ਲਈ ਫ਼ੌਜੀ ਤਾਕਤ ਨਾਲ ਇਕੱਠਾ ਕੀਤਾ ਹੋਇਆ ਸੀ ਜਿਸ ਤੋਂ ਆਜ਼ਾਦ ਹੋਣ ਲਈ ਭਾਰਤ ਦੇ ਲੋਕਾਂ ਨੇ ਸਾਂਝਾ ਸੰਗਰਾਮ ਲੜਿਆ, ਜਿਸ ਨਾਲ ਭਾਰਤੀ ਰਾਸ਼ਟਰਵਾਦ ਨਵੇਂ ਰੂਪ ਵਿੱਚ ਉੱਭਰਿਆ। 1947 ਵਿੱਚ ਸਤਾ ਪਰਿਵਰਤਨ ਹੋ ਜਾਣ ਨਾਲ ਭਾਰਤੀ ਰਾਸ਼ਟਰਵਾਦ ਨੂੰ ਆਪਣੀ ਹੋਂਦ ਬਚਾਉਣ ਲਈ ਵਿਚਾਰਧਾਰਕ ਅਤੇ ਸਮਾਜਕ ਸਹਾਰੇ ਦੀ ਜ਼ਰੂਰਤ ਸੀ। ਇਸ ਕਰਕੇ ਭਾਰਤੀ ਰਾਜ ਨੇ ਆਪਣੇ ਆਧਾਰ ਨੂੰ ਮਜ਼ਬੂਤ ਕਰਨ ਲਈ ਭਾਰਤੀਅਤਾ ਨੂੰ ਪੂਰੇ ਜ਼ੋਰ-ਸ਼ੋਰ ਨਾਲ ਨਾ ਸਿਰਫ ਪ੍ਰਚਾਰਿਆ, ਸਗੋਂ ਇਸਨੂੰ ਹਰ ਪੱਖ ਤੋਂ ਤਾਕਤਵਰ ਬਣਾਉਣ ਲਈ ਸੁਚੇਤ ਯਤਨ ਕੀਤੇ। ਇਹਨਾਂ ਯਤਨਾਂ ਦਾ ਸਿੱਖਾਂ ਦੀ ਸੋਚ ਅਤੇ ਇਤਿਹਾਸਕਾਰੀ ਉੱਤੇ ਪ੍ਰਭਾਵ ਪੈਣਾ ਵੀ ਸੁਭਾਵਿਕ ਸੀ। "ਵੀਹਵੀਂ ਸਦੀ ਦੇ ਆਰੰਭਕ ਦਹਾਕਿਆਂ ਅੰਦਰ ਜਿਉਂ ਹੀ ਭਾਰਤੀ ਰਾਸ਼ਟਰਵਾਦ ਦੀ ਵਿਚਾਰਧਾਰਾ ਨੇ ਵੱਡੀ ਸ਼ਕਤੀ ਤੇ ਵੇਗ ਅਖ਼ਤਿਆਰ ਕਰ ਲਿਆ ਤਾਂ ਸਿੱਖ ਆਗੂਆਂ ਲਈ ਵੱਖਰੀ ਸਿੱਖ ਕੌਮ ਦੀ ਧਾਰਨਾ ਦੇ ਸਿਧਾਂਤਕ ਹਥਿਆਰ ਦੀ ਪਹਿਲਾਂ ਵਾਲੇ ਰੂਪ ਵਿੱਚ ਵਰਤੋਂ ਕਰ ਸਕਣੀ ਸੁਖਾਲੀ ਨਹੀਂ ਸੀ ਰਹੀ। ਇਸ ਵਿੱਚ ਉਹਨਾਂ ਨੂੰ ਵੱਡੀਆਂ ਸਿਧਾਂਤਕ ਤੇ ਅਮਲੀ ਔਕੜਾਂ ਪੇਸ਼ ਆਉਣ ਲੱਗ ਪਈਆਂ ਸਨ। ਉਨ੍ਹਾਂ ਦੇ ਸਾਹਮਣੇ ਇੱਕ ਪਾਸੇ ਆਪਣੀ ਵੱਖਰੀ (ਸਿੱਖ) ਪਛਾਣ ਬਣਾਈ ਰੱਖਣ ਅਤੇ ਦੂਜੇ ਪਾਸੇ ਵਡੇਰੀ ਭਾਰਤੀ ਪਛਾਣ ਨਾਲ ਇਕਮਿਕ ਹੋਣ ਦੀ ਦੂਹਰੀ ਲੋੜ ਪੈਦਾ ਹੋ ਗਈ ਸੀ" (ਅਜਮੇਰ ਸਿੰਘ : 2007; 128)। ਸਿੰਘ ਸਭਾ ਲਹਿਰ ਮੌਕੇ ਸਿੱਖ ਪਛਾਣ ਦੀ ਹਿੰਦੂ ਪਛਾਣ ਨਾਲੋਂ ਵਿਲੱਖਣਤਾ ਦੀ ਹੋਈ ਵਿਆਖਿਆ ਲਈ ਸਮਾਜਿਕ ਅਤੇ ਰਾਜਨੀਤਿਕ ਮਾਹੌਲ ਅਜੋਕੇ ਹਾਲਾਤਾਂ ਨਾਲੋਂ ਵੱਖਰਾ ਸੀ। ਫਿਰ ਵੀ ਅਜਮੇਰ ਸਿੰਘ ਦੀ ਇਹ ਧਾਰਨਾ ਸਹੀ ਨਹੀਂ ਜਾਪਦੀ ਕਿ, "ਸਿੱਖ ਰਾਜ ਦੇ ਖੁੱਸ ਜਾਣ ਤੋਂ ਬਾਅਦ ਸਿੱਖ ਕੌਮ ਅੰਦਰ ਜੋ ਦਲਗੀਰੀ ਛਾ ਗਈ ਸੀ, ਉਹ ਸਹਿਜੇ-ਸਹਿਜੇ ਦੂਰ ਹੋਣੀ ਸ਼ੁਰੂ ਹੋ ਗਈ ਸੀ ਅਤੇ ਸਦੀ ਦੇ ਪਲਟਣ ਨਾਲ ਸਿੱਖ ਜਗਤ ਅੰਦਰ ਸੰਘਰਸ਼ ਦੀ ਸਪਿਰਟ ਮੁੜ ਤੋਂ ਜਾਗ ਉੱਠੀ ਸੀ" (ਅਜਮੇਰ ਸਿੰਘ : 2007; 127)

ਸਿੱਖ ਰਾਜ ਦੇ ਖਾਤਮੇ ਤੋਂ ਪਿੱਛੋਂ ਸਿੱਖ ਕੌਮ ਅੰਦਰ ਛਾਈ ਦਲਗੀਰੀ ਦੂਰ ਨਹੀਂ ਹੋਈ ਸੀ। ਦਰਅਸਲ ਅੰਗਰੇਜ਼ਾਂ ਦੇ ਰਾਜ ਅਧੀਨ ਸਿੱਖਾਂ ਦੇ ਸਾਹਮਣੇ ਨਵੇਂ ਧਾਰਮਿਕ ਅਤੇ ਸਮਾਜਿਕ ਮਸਲੇ ਪੈਦਾ ਹੋ ਗਏ ਸਨ, ਜਿਨ੍ਹਾਂ ਦੇ ਪ੍ਰਤੀਕਰਮ ਵਿੱਚੋਂ ਸਿੰਘ ਸਭਾ ਲਹਿਰ ਉੱਭਰੀ ਸੀ ਅਤੇ ਰਾਜਨੀਤਿਕ ਪੱਖ ਤੋਂ ਇਹ ਲਹਿਰ ਸਿੱਖਾਂ ਵਿੱਚ, ਸਿੱਖ ਰਾਜ ਨੂੰ ਸਥਾਪਿਤ ਕਰਨ ਦੇ ਸੁਪਨੇ ਨੂੰ ਮੁੜ ਤੋਂ ਜੀਵਤ ਨਾ ਕਰ ਸਕੀ। ਇਸਦਾ ਕਾਰਨ ਸਪੱਸ਼ਟ ਹੈ ਕਿ ਇਸ ਲਹਿਰ ਦੇ ਸਮੇਂ ਵੀ ਸਿੱਖਾਂ ਉੱਤੇ ਹਾਰ ਨਾਲ ਛਾਈ ਦਲਗੀਰੀ ਦਾ ਪ੍ਰਭਾਵ ਸੀ। ਸਿੱਖਾਂ ਉੱਪਰ ਦੁਨਿਆਵੀ ਰਾਜ ਦਾ ਕੰਨ੍ਹਾਂ ਪੂਰੀ ਤਰ੍ਹਾਂ ਪੱਕ ਚੁੱਕਾ ਸੀ, ਜਿਸ ਦਾ ਅਸਰ ਅੱਜ ਵੀ ਵੇਖਣ ਨੂੰ ਮਿਲਦਾ ਹੈ। ਅੰਗਰੇਜ਼ਾਂ ਦੇ ਰਾਜ ਦੇ ਅਧੀਨ ਅਤੇ ਇਸ ਤੋਂ ਪਿੱਛੋਂ ਸਿੱਖ ਦੁਨਿਆਵੀ ਰਾਜ

ਦੇ ਅਧੀਨ ਰਹਿਣ ਦੇ ਆਦੀ ਹੋ ਗਏ ਹਨ। ਅਜੋਕੇ ਸਮੇਂ ਵਿੱਚ ਵੀ ਸਿੱਖ ਵਿਸ਼ਵ ਦੀਆਂ ਵੱਖ-ਵੱਖ ਹਕੂਮਤਾਂ ਦੇ ਅਧੀਨ ਰਹਿ ਰਹੇ ਹਨ। ਆਧੁਨਿਕ ਰਾਜ ਦੀ ਸਤਾ ਅਤੇ ਸ਼ਕਤੀ ਮਨੁੱਖੀ ਸੋਚ-ਪ੍ਰਬੰਧ ਨੂੰ ਆਪਣੀ ਪਕੜ ਵਿੱਚ ਰੱਖ ਰਹੀ ਹੈ ਅਤੇ ਵਧੇਰੇ ਕਰਕੇ ਉਹੀ ਗਿਆਨ ਲੋਕਾਂ ਤੱਕ ਪਹੁੰਚਦਾ ਹੈ ਜੋ ਅਜੋਕੇ ਰਾਜ ਨੂੰ ਮਨਜ਼ੂਰ ਹੁੰਦਾ ਹੈ। ਸਿੱਖਾਂ, ਖਾਸ ਕਰਕੇ ਵਿਦਵਾਨਾਂ ਦੀ ਸੋਚ ਵੀ ਦੁਨੀਆਂ ਭਰ ਦੀ ਸੋਚ ਦੀ ਤਰ੍ਹਾਂ ਆਧੁਨਿਕ ਸੈਕੂਲਰ ਸੋਚ ਦੇ ਅਧੀਨ ਹੋ ਚੁੱਕੀ ਹੈ। ਸਿੱਖਾਂ ਵਿੱਚ 'ਰਾਜ ਕਰੇਗਾ ਖਾਲਸਾ' ਦੀ ਸਪਿਰਟ ਵੀ ਆਧੁਨਿਕ ਸਟੇਟ ਦੇ ਦਾਇਰੇ ਅੰਦਰ ਹੀ ਸੀਮਤ ਹੁੰਦੀ ਜਾ ਰਹੀ ਹੈ। ਸਿੱਖਾਂ ਅੰਦਰ ਵੀਹਵੀਂ ਸਦੀ ਦੇ ਅਖੀਰ ਵਿੱਚ ਸੰਘਰਸ਼ ਦੀ ਸਪਿਰਟ ਜਾਗੀ ਜ਼ਰੂਰ ਸੀ, ਪਰ ਇਹ ਸਟੇਟ ਦੇ ਦਮਨ ਅਤੇ ਵਿਚਾਰਧਾਰਾ ਮੂਹਰੇ ਟਿਕ ਨਹੀਂ ਸਕੀ। ਇਸ ਦੇ ਅਨੇਕਾਂ ਕਾਰਨ ਹੋ ਸਕਦੇ ਹਨ ਪਰ ਸਭ ਨਾਲੋਂ ਵੱਡਾ ਕਾਰਨ ਇਹੀ ਸੀ ਕਿ ਆਧੁਨਿਕ ਰਾਜ ਦੀ ਸਤਾ ਅਤੇ ਵਿਚਾਰਧਾਰਾ ਨੇ ਸਿੱਖਾਂ ਦੇ ਜੀਵਨ-ਅਮਲ ਨੂੰ ਆਪਣੇ ਮੁਤਹਿਤ ਕਰ ਲਿਆ ਹੈ।

ਭਾਰਤੀ ਰਾਸ਼ਟਰਵਾਦ ਦੀ ਵਿਚਾਰਧਾਰਾ ਦਾ ਨਾ ਸਿਰਫ ਸਿੱਖਾਂ ਦੇ ਬੌਧਿਕ ਹਲਕਿਆਂ ਉੱਤੇ ਪ੍ਰਭਾਵ ਪਿਆ ਹੈ, ਸਗੋਂ ਇਸਨੇ ਆਮ ਸਿੱਖਾਂ ਦੀ ਸੋਚ ਨੂੰ ਵੀ ਆਪਣੀ ਗ੍ਰਿਫਤ ਵਿੱਚ ਲੈ ਲਿਆ ਹੈ। ਵੀਹਵੀਂ ਸਦੀ ਦੇ ਆਖ਼ਰੀ ਦੌਰ ਵਿੱਚ ਭਾਰਤੀ ਰਾਜ ਨੇ ਸਿੱਖਾਂ ਸਮੇਤ ਇਸ ਖਿੱਤੇ ਵਿੱਚ ਵਸਦੀਆਂ ਵੱਖ-ਵੱਖ ਕੌਮਾਂ, ਭਾਈਚਾਰਿਆਂ ਅਤੇ ਭਾਸ਼ਾਈ ਸਮੂਹਾਂ ਦੀ ਸੋਚ ਉੱਤੇ ਜੋ ਜਾਦੂਮਈ ਪ੍ਰਭਾਵ ਪਾਇਆ ਹੈ, ਉਹ ਮੁੱਖ ਤੌਰ 'ਤੇ ਰਾਜਨੀਤਿਕ ਹੈ। ਭਾਰਤੀ ਅਨੇਕਤਾ ਦੀ ਰਾਜਨੀਤਿਕ ਏਕਤਾ ਨੂੰ ਵਿਚਾਰਧਾਰਕ ਢੋਈ ਦੇਣ ਲਈ ਭਾਰਤੀ ਸਟੇਟ ਨੇ ਰਾਸ਼ਟਰੀ ਦ੍ਰਿਸ਼ਟੀਕੋਣ ਅਪਣਾਇਆ ਹੈ। ਇਸ ਦ੍ਰਿਸ਼ਟੀਕੋਣ ਦੇ ਤਹਿਤ ਹਰ ਮਸਲੇ ਨੂੰ ਰਾਸ਼ਟਰੀ ਹਿੱਤ ਜਾਂ ਵਿਰੋਧ ਦੀ ਭਾਸ਼ਾ ਵਿੱਚ ਵਿਚਾਰਿਆ ਜਾਣ ਲੱਗਾ ਹੈ, ਜਿਸ ਵਿੱਚੋਂ ਸਹਿਜੇ ਸਹਿਜੇ ਰਾਸ਼ਟਰੀ ਮੁੱਖ ਧਾਰਾ ਵਿਕਸਿਤ ਕੀਤੀ ਗਈ ਹੈ। ਭਾਰਤੀ ਮੁੱਖ-ਧਾਰਾ ਤਾਂ ਹੀ ਜੀਵਤ ਰਹਿ ਸਕਦੀ ਸੀ, ਅਗਰ ਇਸ ਵਿੱਚੋਂ ਅਨੇਕਤਾ ਨੂੰ ਇਕੋ ਧਾਰਾ ਵਿੱਚ ਜੋੜਿਆ ਜਾਂਦਾ। ਇਸ ਲੋੜ ਵਿੱਚੋਂ ਸਿੱਖ ਧਰਮ ਨੂੰ ਭਾਰਤੀ ਮੁੱਖ-ਧਾਰਾ ਵਿੱਚ ਫਿੱਟ ਕਰਨ ਦੀਆਂ ਕੋਸ਼ਿਸ਼ਾਂ ਕੀਤੀਆਂ ਗਈਆਂ ਸਨ ਅਤੇ ਕੀਤੀਆਂ ਜਾ ਰਹੀਆਂ ਹਨ। ਸਿੱਖ ਧਰਮ ਜਾਂ ਸਿੱਖਾਂ ਨੂੰ ਭਾਰਤ ਦੇਸ਼ ਦੇ ਭਗਤ ਕਹਿਣ/ਕਹਾਉਣ ਵਿੱਚ ਕੋਈ ਖਾਸ ਇਤਰਾਜ਼ ਇਸ ਕਰਕੇ ਨਹੀਂ ਹੋਇਆ, ਕਿਉਂਕਿ ਵਿਚਾਰਧਾਰਾ ਦੇ ਸੂਖਮ ਪ੍ਰਭਾਵ ਦਾ ਸਹਿਜੇ ਪਤਾ ਨਹੀਂ ਚੱਲਦਾ। "ਇਹ ਸਿੱਖ ਗੁਰੂਆਂ ਦੇ ਸਰਬਸਾਂਝੀਵਾਲਤਾ ਦੇ ਸੰਦੇਸ਼ ਤੇ ਸਿਧਾਂਤ ਦੇ ਪੂਰੀ ਤਰ੍ਹਾਂ ਅਨੁਕੂਲ ਜਾਪਦਾ ਹੈ। ਇਸ ਆਧਾਰ 'ਤੇ ਭਾਰਤ ਦੇ ਸਭਨਾਂ ਲੋਕਾਂ ਨੂੰ ਆਪਣੇ 'ਦੇਸ਼-ਭਾਈ' ਸਮਝਣ ਜਾਂ ਕਹਿਣ ਵਿੱਚ ਕੋਈ ਅਸ਼ੁੱਧੀ ਨਜ਼ਰ ਨਹੀਂ ਆਉਂਦੀ, ਪਰੰਤੂ ਇੱਥੇ ਇੱਕ ਬਹੁਤ ਵੱਡੀ ਸਿਧਾਂਤਕ ਗੜਬੜ ਹੋ ਜਾਂਦੀ ਹੈ। ਹਿੰਦੂਆਂ ਨੂੰ ਜਾਂ ਭਾਰਤ ਦੇ ਹੋਰ ਕਿਸੇ ਵੀ ਵਰਗ ਨੂੰ, ਆਪਣੇ 'ਦੇਸ-ਭਾਈ' ਕਹਿਣਾ ਜਾਂ ਸਮਝਣਾ ਇੱਕ ਗੱਲ ਹੈ, ਅਤੇ ਉਹਨਾਂ ਨੂੰ ਆਪਣੇ 'ਅੰਗ' ਕਹਿਣਾ ਅਤੇ ਸਾਰਿਆਂ ਨੂੰ 'ਇੱਕ ਨੇਸ਼ਨ' ਦੀ ਤਰ੍ਹਾਂ ਮਿਲ ਕੇ ਰਹਿਣ ਦੀ ਮੱਤ ਦੇਣਾ ਬਿਲਕੁਲ ਵੱਖਰੀ ਗੱਲ ਬਣ ਜਾਂਦੀ ਹੈ। ਦੇਸ਼ ਇੱਕ ਰਾਜਨੀਤਿਕ ਵਜ਼ੂਦ (Entity) ਹੈ, ਜਿਸ ਦੀਆਂ ਹੱਦਾਂ ਸਮੇਂ ਅਨੁਸਾਰ ਬਦਲਦੀਆਂ ਰਹਿੰਦੀਆਂ ਹਨ" (ਅਜਮੇਰ ਸਿੰਘ : 2007; 129)।

ਪ੍ਰਮੁੱਖ ਸਿੱਖ ਇਤਿਹਾਸਕਾਰਾਂ ਅਤੇ ਚਿੰਤਕਾਂ, ਖਾਸ ਕਰਕੇ ਭਾਈ ਕਾਨ੍ਹ ਸਿੰਘ ਨਾਭਾ, ਪ੍ਰੋ. ਪੂਰਨ ਸਿੰਘ, ਭਾਈ ਜੋਧ ਸਿੰਘ, ਪ੍ਰਿੰਸੀਪਲ ਤੇਜਾ ਸਿੰਘ, ਡਾ. ਗੰਡਾ ਸਿੰਘ, ਡਾ. ਫੌਜਾ ਸਿੰਘ, ਸਿਰਦਾਰ ਕਪੂਰ ਸਿੰਘ, ਗੁਰਬਚਨ ਸਿੰਘ ਤਾਲਿਬ ਅਤੇ ਖੁਸ਼ਵੰਤ ਸਿੰਘ ਆਦਿ ਦੀਆਂ ਲਿਖਤਾਂ ਵਿੱਚੋਂ ਪ੍ਰਮਾਣ ਦੇ ਕੇ ਅਜਮੇਰ ਸਿੰਘ ਨੇ ਇਹ ਦੱਸਣ ਦੀ ਕੋਸ਼ਿਸ਼ ਕੀਤੀ ਹੈ ਕਿ ਸਾਡੇ ਇਤਿਹਾਸਕਾਰ ਅਤੇ ਚਿੰਤਕਾਂ ਦੇ ਵਿਚਾਰਾਂ ਉੱਤੇ ਭਾਰਤੀ ਰਾਸ਼ਟਰਵਾਦ ਤੇ ਇਸਦੀ ਵਿਚਾਰਧਾਰਾ ਦਾ ਕਿਵੇਂ ਅਸਰ ਪੈ ਰਿਹਾ ਹੈ। ਇਥੇ ਅਜਮੇਰ ਸਿੰਘ ਵੱਲੋਂ ਪੇਸ਼ ਕੀਤੀਆਂ ਵੰਨਗੀਆਂ ਵਿੱਚੋਂ ਕੁਝ ਕੁ ਅੰਸ਼ ਦਿੱਤੇ ਜਾ ਰਹੇ ਹਨ :

*"ਭਾਈ ਕਾਨ੍ਹ ਸਿੰਘ ਵੱਲੋਂ ਆਪਣੀ ਪੁਸਤਕ ਦੀ ਨਵੀਂ ਛਾਪ ਵਿੱਚ ਆਪਣੇ ਲਈ 'ਪੰਥ-ਸੇਵਕ' ਦਾ ਪਦ ਤਿਆਗ ਕੇ 'ਭਾਰਤ-ਸੇਵਕ' ਦਾ ਪਦ ਅਪਣਾ ਲੈਣਾ ਕੋਈ ਇਤਫਾਕੀਆ ਜਾਂ ਮਾਮੂਲੀ ਗੱਲ ਨਹੀਂ ਕਹੀ ਜਾ ਸਕਦੀ।"* (ਪੰਨਾ 131)

*"ਸਾਡੀ ਮਾਤ-ਭੂਮੀ ਭਾਰਤ ਹੈ, ਸਾਡੀ ਭਾਸ਼ਾ ਦਾ ਸੰਸਕ੍ਰਿਤ ਤੋਂ ਨਿਕਾਸ ਹੋਇਆ ਹੈ.... ਭਾਰਤ ਦੀ ਰਾਜਨੀਤਿਕ ਅਖੰਡਤਾ ਨੂੰ ਸਥਿਰ ਰੱਖਣ ਲਈ ਇਹ ਗੱਲ ਸ਼ਰਾਰਤ ਪੂਰਨ ਹੈ ਕਿ ਅਸੀਂ ਹਿੰਦੂ ਸਮਾਜ ਵਿੱਚੋਂ ਨਹੀਂ ਹਾਂ"* ..... ਪ੍ਰੋ. ਪੂਰਨ ਸਿੰਘ (ਪੰਨਾ 225)

*"ਹੁਣ ਦੇਸ਼ ਆਜ਼ਾਦ ਹੋ ਗਿਆ ਹੈ ਦੇਸ਼ ਦੇ ਨੇਤਾਵਾਂ ਨੇ ਇਹ ਫੈਸਲਾ ਕਰ ਲਿਆ ਹੈ ਕਿ ਦੇਸ਼ ਦੇ ਪ੍ਰਬੰਧ ਵਿੱਚ ਕਿਸੇ ਖਾਸ ਧਰਮ ਦੇ ਅਸੂਲ ਨਹੀਂ ਵਰਤੇ ਜਾਣਗੇ"* .....ਭਾਈ ਜੋਧ ਸਿੰਘ (ਪੰਨਾ 237)

*"ਹਰ ਹਿੰਦੀ ਦਾ ਫਰਜ਼ ਬਣਦਾ ਹੈ ਕਿ ਉਹ ਹਿੰਦ ਨੂੰ ਪ੍ਰਾਪਤ ਹੋਈ ਸੁਤੰਤਰਤਾ ਨੂੰ ਪਿਆਰ ਕਰੇ"* ..... ਭਾਈ ਵੀਰ ਸਿੰਘ (ਪੰਨਾ 237)

*"ਪਰਮਾਤਮਾ ਦੇ ਸ਼ੁਕਰ ਨਾਲ ਭਾਰਤ ਹੁਣ ਅਜ਼ਾਦ ਮੁਲਕ ਹੈ"* .....ਡਾ. ਗੰਡਾ ਸਿੰਘ (ਪੰਨਾ 238)

*"1950 ਵਿੱਚ ਲਾਗੂ ਕੀਤਾ ਗਿਆ ਭਾਰਤ ਦਾ ਸੰਵਿਧਾਨ ਸਿੱਖਾਂ ਦੀਆਂ ਧਾਰਨਾਵਾਂ ਉੱਤੇ ਆਧਾਰਿਤ ਹੈ"* .....ਸਿਰਦਾਰ ਕਪੂਰ ਸਿੰਘ (ਪੰਨਾ 238)।

*"ਸਿੱਖ ਪੰਜਾਬ ਵਿੱਚ ਰਾਸ਼ਟਰਵਾਦੀ ਲਹਿਰ ਦੇ ਮੋਹਰੀ ਹੋ ਨਿੱਬੜੇ ਹਨ ਜਿਸਨੇ (ਪੰਜਾਬ) ਦੇ ਸਭਨਾ ਮੂਲ ਭਾਈਚਾਰਿਆਂ ਨੂੰ ਆਪਣੇ ਕਲਾਵੇ ਵਿੱਚ ਲੈ ਲਿਆ ਸੀ"* .....ਖੁਸ਼ਵੰਤ ਸਿੰਘ (ਪੰਨਾ 226)

ਅਜਮੇਰ ਸਿੰਘ ਨੇ ਅਜਿਹੀਆਂ ਹੋਰ ਅਨੇਕਾਂ ਮਿਸਾਲਾਂ ਦੇ ਕੇ ਇਹ ਦਰਸਾਉਣ ਦੀ ਕੋਸ਼ਿਸ਼ ਕੀਤੀ ਹੈ ਕਿ ਵੀਹਵੀਂ ਸਦੀ ਦੇ ਸਿੱਖ ਇਤਿਹਾਸ ਦੀ ਭਾਰਤੀ ਰਾਸ਼ਟਰਵਾਦ ਦੇ ਦ੍ਰਿਸ਼ਟੀਕੋਣ ਤੋਂ ਵਿਆਖਿਆ ਕੀਤੀ ਗਈ ਹੈ। ਉਹਨਾਂ ਦੇ ਅਨੁਸਾਰ, "ਯੂਨੀਵਰਸਿਟੀਆਂ ਅੰਦਰ ਗੁਰਬਾਣੀ ਅਤੇ ਸਿੱਖ ਧਰਮ ਬਾਰੇ ਜੋ ਵੀ ਖੋਜ ਕਾਰਜ ਹੋਏ ਹਨ, ਉਨ੍ਹਾਂ ਉੱਤੇ ਭਾਰਤੀ ਰਾਸ਼ਟਰਵਾਦ ਦੀ ਵਿਚਾਰਧਾਰਾ ਦੀ ਗੂੜ੍ਹੀ ਛਾਪ ਸਾਫ਼ ਨਜ਼ਰ ਆ ਜਾਂਦੀ ਹੈ। ਸਮਕਾਲੀ ਰਾਜਨੀਤਕ ਅਤੇ ਵਿਚਾਰਧਾਰਕ ਮਾਹੌਲ ਦੇ ਪ੍ਰਭਾਵ ਹੇਠ, ਨਿਵੇਕਲੀ ਸਿੱਖ ਵਿਚਾਰਧਾਰਾ ਨੂੰ ਨਿਵੇਕਲੀ ਸਿੱਖ ਕੌਮ ਦੀ ਸਿਰਜਣਾ ਦੇ ਇਤਿਹਾਸਕ ਅਮਲ ਨਾਲੋਂ ਨਿਖੇੜ ਕੇ ਦੇਖਣ ਦੀ ਨੁਕਸਦਾਰ ਸਿਧਾਂਤਕ ਬਿਰਤੀ ਨੇ ਸਿੱਖ ਪੰਥ ਅੰਦਰ ਵਿਆਪਕ ਪ੍ਰਵਾਨਗੀ ਹਾਸਲ ਕਰ ਲਈ ਹੈ" (ਪੰਨਾ 226)। ਇਸ ਸੰਬੰਧ ਵਿੱਚ ਵਿਚਾਰਨ ਵਾਲਾ ਨੁਕਤਾ ਇਹ ਹੈ ਕਿ ਕੀ ਸਿੱਖਾਂ ਵਿੱਚ ਆਧੁਨਿਕ ਹਕੂਮਤ ਦੀ ਅਧੀਨਗੀ ਕਰਕੇ ਇਹ ਬਿਰਤੀ ਪੈਦਾ ਹੋਈ ਹੈ ਜਾਂ ਇਸ ਬਿਰਤੀ ਦੀ ਬਦੌਲਤ ਸਿੱਖਾਂ ਨੇ ਅਧੀਨਗੀ ਸਵੀਕਾਰ ਕੀਤੀ ਹੈ?

ਭਾਰਤੀ ਰਾਸ਼ਟਰਵਾਦ ਦੇ ਦੂਸਰੇ ਰੂਪ ਵਜੋਂ ਸਿੱਖ ਪਛਾਣ ਦੇ ਸਮਾਨ-ਅੰਤਰ ਪੰਜਾਬ, ਪੰਜਾਬੀ ਅਤੇ ਪੰਜਾਬੀਅਤ ਦੀ ਵਿਚਾਰਧਾਰਾ ਦੀ ਵਰਤੋਂ ਕੀਤੀ ਗਈ ਹੈ। ਪੰਜਾਬ ਵਿੱਚ ਖਾੜਕੂ ਸਿੱਖ ਲਹਿਰ ਦੀ ਚੜ੍ਹਤ ਕਰਕੇ ਇਸ ਲਹਿਰ ਦੇ ਵਿਰੋਧੀਆਂ ਨੇ ਇਸ ਵਿਚਾਰਧਾਰਾ ਦਾ ਖੂਬ ਪ੍ਰਚਾਰ ਅਤੇ ਪਸਾਰ ਕੀਤਾ ਹੈ। ਖੁਸ਼ਵੰਤ ਸਿੰਘ ਨੇ ਸਿੱਖ ਇਤਿਹਾਸ ਇਸੇ ਦ੍ਰਿਸ਼ਟੀਕੋਣ ਤੋਂ ਲਿਖਿਆ ਹੈ। ਅਜਮੇਰ ਸਿੰਘ ਨੇ ਇਸ ਵਿਦਵਾਨ ਲੇਖਕ (ਖੁਸ਼ਵੰਤ ਸਿੰਘ) ਵੱਲੋਂ ਸਿੱਖ ਧਰਮ ਤੇ ਇਤਿਹਾਸ ਨਾਲ ਜੁੜੀ ਹਰ ਗੱਲ ਅਤੇ ਘਟਨਾ ਉੱਤੇ ਮਕੈਨਕੀ ਤਰੀਕੇ ਨਾਲ 'ਪੰਜਾਬੀ ਰਾਸ਼ਟਰਵਾਦ' ਦਾ ਠੱਪਾ ਲਾ ਦੇਣ ਦੀ ਰੁਚੀ ਦੇ ਸ਼ੁੱਧ ਨਮੂਨੇ ਆਪਣੀ ਪੁਸਤਕ ਦੇ ਪੰਨਾ ਨੰਬਰ 129 'ਤੇ ਪੇਸ਼ ਕੀਤੇ ਹਨ।

ਸਿੱਖ ਧਰਮ ਨੂੰ ਭਾਰਤੀ ਰਾਸ਼ਟਰਵਾਦ, ਪੰਜਾਬੀਅਤ[1] ਜਾਂ ਵਿਸ਼ਵੀਕਰਨ ਦੇ ਸਾਂਚਿਆਂ ਵਿੱਚ ਫਿੱਟ ਕਰਕੇ ਪੇਸ਼ ਕਰਨਾ ਉਚਿੱਤ ਨਹੀਂ ਹੈ, ਕਿਉਂਕਿ ਗੁਰੂ ਸਾਹਿਬਾਨ ਦਾ ਜੀਵਨ ਪ੍ਰਤੀ ਸਿੱਖੀ ਦਾ ਨਜ਼ਰੀਆ

1. ਸਿੱਖ, ਪੰਜਾਬੀ ਅਤੇ ਹਿੰਦੂ ਪਛਾਣਾਂ ਦੇ ਇਤਿਹਾਸਕ ਪ੍ਰਮਾਣਾਂ ਸੰਬੰਧੀ ਜੇ.ਐਸ. ਗਰੇਵਾਲ ਨੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਸੈਨੇਟ ਹਾਲ ਵਿੱਚ ਆਪਣੇ ਇੱਕ ਵਿਸ਼ੇਸ਼ ਭਾਸ਼ਣ ਵਿੱਚ ਇੱਕ ਸਵਾਲ ਦਾ ਉੱਤਰ ਦਿੰਦਿਆਂ ਇਹ ਕਿਹਾ ਸੀ ਕਿ ਸਿੱਖ ਪਛਾਣ ਇਨ੍ਹਾਂ ਦੋਵਾਂ ਤੋਂ ਪਹਿਲਾਂ ਦੀ ਹੈ। ਉਹਨਾਂ ਦੱਸਿਆ ਸੀ ਕਿ 17ਵੀਂ ਸਦੀ ਤੋਂ ਪਹਿਲਾਂ ਦੀਆਂ ਲਿਖਤਾਂ ਵਿੱਚ ਪੰਜਾਬੀ ਦੇ ਹਵਾਲੇ ਨਹੀਂ ਮਿਲਦੇ, ਇਥੋਂ ਤੱਕ ਕਿ ਪਹਿਲਾਂ ਪੰਜਾਬੀ ਭਾਸ਼ਾ ਨੂੰ ਲਾਹੌਰੀ ਕਿਹਾ ਜਾਂਦਾ ਸੀ। ਹਿੰਦੂ ਪਛਾਣ ਸੰਬੰਧੀ ਉਹਨਾਂ ਦੱਸਿਆ ਸੀ ਕਿ ਇਹ ਸ਼ਬਦ ਈਸਾਈ ਮਿਸ਼ਨਰੀਆਂ ਦੇ ਆਉਣ ਤੋਂ ਪਿਛੋਂ ਪ੍ਰਚੱਲਿਤ ਹੋਇਆ ਹੈ। ਹਿੰਦੂ ਪਛਾਣ ਦੇ ਮੂਲ ਤੱਤਾਂ ਨੂੰ ਪ੍ਰਭਾਸ਼ਿਤ ਕਰਨਾ ਵੀ ਮੁਸ਼ਕਿਲ ਹੈ। ਜੇ.ਐਸ. ਗਰੇਵਾਲ ਵੱਲੋਂ ਦੱਸੇ ਇਹ ਤੱਥ ਹੋਰ ਖੋਜ ਦੀ ਮੰਗ ਕਰਦੇ ਹਨ।

ਬ੍ਰਹਿਮੰਡੀ ਹੈ। ਸਿੱਖ ਪਛਾਣ ਦੀ ਭਾਰਤੀ ਰਾਸ਼ਟਰਵਾਦ ਜਾਂ ਵਿਸ਼ਵੀਕਰਨ ਦੇ ਪ੍ਰਸੰਗ ਵਿੱਚ ਕੀਤੀ ਜਾਂਦੀ ਵਿਆਖਿਆ ਮੁੱਖ ਤੌਰ 'ਤੇ ਰਾਜਨੀਤਿਕ ਹਿੱਤਾਂ ਤੋਂ ਪ੍ਰੇਰਕ ਹੈ। ਸਿੱਖੀ ਦੀ ਧਾਰਮਕ ਅਤੇ ਇਤਿਹਾਸਕ ਵਿਆਖਿਆ ਨੂੰ ਇਸ ਦੇ ਆਪਣੇ ਪਰਿਪੇਖ ਵਿੱਚ ਸਮਝਣ ਦੀ ਜ਼ਰੂਰਤ ਹੈ। ਇਤਿਹਾਸਕ ਪੱਖ ਤੋਂ ਵੇਖਿਆ ਜਾਵੇ ਤਾਂ ਸਿੱਖ ਧਰਮ ਦਾ ਜਨਮ ਪੰਜਾਬ ਦੀ ਧਰਤੀ 'ਤੇ ਹੋਇਆ ਹੈ ਅਤੇ ਸਿੱਖ ਇਤਿਹਾਸ ਦੀਆਂ ਅਹਿਮ ਘਟਨਾਵਾਂ ਵੀ ਪੰਜਾਬ ਦੀ ਧਰਤੀ ਤੇ ਵਾਪਰੀਆਂ ਹਨ। ਇਸ ਕਰਕੇ ਪੰਜਾਬ ਦੇ ਲੋਕਾਂ ਨਾਲ ਸੰਬੰਧਤ ਮਸਲੇ ਸਿੱਖੀ ਦੀ ਵਿਆਖਿਆ ਵਿੱਚ ਵੀ ਸ਼ਾਮਲ ਹੋ ਗਏ ਹਨ। ਇਸ ਸਭ ਦੇ ਬਾਵਜੂਦ ਵੀ ਸਿੱਖੀ-ਸੰਦੇਸ਼ ਨੂੰ ਕਿਸੇ ਖਾਸ ਖਿੱਤੇ, ਧਰਤੀ ਜਾਂ ਰਾਜ ਤੱਕ ਸੀਮਤ ਨਹੀਂ ਕੀਤਾ ਜਾਣਾ ਚਾਹੀਦਾ। ਇਹ ਗੱਲ ਵੱਖਰੀ ਹੈ ਕਿ ਇਤਿਹਾਸਕਾਰਾਂ ਅਤੇ ਚਿੰਤਕਾਂ ਦੀ ਦ੍ਰਿਸ਼ਟੀ ਵਿੱਚ ਸਮਕਾਲੀ ਅਤੇ ਰਾਜਨੀਤਿਕ ਦ੍ਰਿਸ਼ਟੀਕੋਣ ਵਿਦਮਾਨ ਹੁੰਦਾ ਹੈ ਪਰੰਤੂ ਗੁਰੂ ਸਾਹਿਬਾਨ ਦੀ ਦ੍ਰਿਸ਼ਟੀ ਹਰ ਪ੍ਰਕਾਰ ਦੀਆਂ ਮਨੁੱਖੀ ਹੱਦਬੰਦੀਆਂ ਤੋਂ ਉੱਪਰ ਹੈ। ਗੁਰੂ ਸਾਹਿਬਾਨ ਦੀ ਦ੍ਰਿਸ਼ਟੀ ਨੂੰ ਸਮਝਣ ਲਈ ਗੁਰੂ ਅਮਲ ਵਿੱਚ ਹੋਣਾ ਜ਼ਰੂਰੀ ਹੈ।

## ਹਵਾਲਾ ਪੁਸਤਕਾਂ


1. ਅਜਮੇਰ ਸਿੰਘ, *ਵੀਹਵੀਂ ਸਦੀ ਦੀ ਸਿੱਖ ਰਾਜਨੀਤੀ : ਇੱਕ ਗੁਲਾਮੀ ਤੋਂ ਦੂਜੀ ਗੁਲਾਮੀ ਤੱਕ*, 124, 28 ਏ, ਚੰਡੀਗੜ੍ਹ, 2003.
2. ਅਜਮੇਰ ਸਿੰਘ, *ਸਿੱਖ ਰਾਜਨੀਤੀ ਦਾ ਦੁਖਾਂਤ : ਕਿਸ ਬਿਧ ਰੁਲੀ ਪਾਤਸ਼ਾਹੀ,* ਸਿੰਘ ਬ੍ਰਦਰਜ਼, ਅੰਮ੍ਰਿਤਸਰ, 2007.
3. *ਸ੍ਰੀ ਗੁਰੂ ਗ੍ਰੰਥ ਸਾਹਿਬ* : ਸੰਥਾ ਸੈਂਚੀਆਂ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1998.
4. ਭਾਈ ਕਾਨ੍ਹ ਸਿੰਘ ਨਾਭਾ, *ਹਮ ਹਿੰਦੂ ਨਹੀਂ,* ਸਿੰਘ ਬ੍ਰਦਰਜ਼, ਅੰਮ੍ਰਿਤਸਰ, 2006.

# ਗ਼ਦਰੀ ਬਾਬਾ ਸ਼ੇਰ ਸਿੰਘ ਵੇਈਂ ਪੂੰਈਂ : ਜੀਵਨ ਤੇ ਸ਼ਖ਼ਸੀਅਤ

*ਰਾਏਜਸਬੀਰ ਸਿੰਘ**

ਬਾਬਾ ਸ਼ੇਰ ਸਿੰਘ ਵੇਈਂ ਪੂੰਈਂ ਗ਼ਦਰ ਲਹਿਰ ਦੇ ਮਹਾਨ ਆਗੂਆਂ ਵਿੱਚੋਂ ਸਨ। ਇਨ੍ਹਾਂ ਨੇ ਪਹਿਲਾਂ ਅਮਰੀਕਾ ਮਹਾਂਦੀਪ ਵਿੱਚ ਅਤੇ ਫਿਰ ਹਿੰਦੁਸਤਾਨ ਆ ਕੇ ਗ਼ਦਰ ਲਹਿਰ ਵਿੱਚ ਮਹੱਤਵਪੂਰਨ ਕੰਮ ਕੀਤਾ। ਇਨ੍ਹਾਂ ਨੂੰ ਪਹਿਲੇ ਲਾਹੌਰ ਸਾਜ਼ਿਸ਼ ਕੇਸ ਵਿੱਚ ਸਜ਼ਾ ਮਿਲੀ ਅਤੇ ਇਨ੍ਹਾਂ ਨੇ ਜੇਲ੍ਹ ਵਿੱਚ ਵੀ ਸੰਘਰਸ਼ ਜਾਰੀ ਰੱਖਿਆ। ਰਿਹਾਈ ਤੋਂ ਬਾਅਦ ਇਨ੍ਹਾਂ ਨੇ ਕਿਸਾਨ ਲਹਿਰ ਨਾਲ ਸੰਬੰਧ ਜੋੜੀ ਰੱਖੇ। ਬਾਬਾ ਸ਼ੇਰ ਸਿੰਘ ਦੇ ਜੀਵਨ ਤੇ ਸ਼ਖ਼ਸੀਅਤ ਬਾਰੇ ਸੋਮੇ *ਗ਼ਦਰ ਡਾਇਰੈਕਟਰੀ 1916*, *ਗ਼ਦਰ ਡਾਇਰੈਕਟਰੀ 1934* ਤੇ ਪਹਿਲੇ ਲਾਹੌਰ ਸਾਜ਼ਿਸ਼ ਕੇਸ ਦੀਆਂ ਗਵਾਹੀਆਂ 'ਤੇ ਫ਼ੈਸਲਾ ਹੈ। ਇਸ ਤੋਂ ਇਲਾਵਾ *ਗ਼ਦਰ ਲਹਿਰ ਦੀ ਕਹਾਣੀ* ਵਿੱਚ ਇਨ੍ਹਾਂ ਦਾ ਮੌਖਿਕ ਰਿਕਾਰਡ ਵੀ ਛਪਿਆ ਹੈ।

*ਗ਼ਦਰ ਡਾਇਰੈਕਟਰੀ* (1916) ਵਿੱਚ ਦੱਸਿਆ ਗਿਆ ਹੈ ਕਿ ਕੈਨੇਡੀਅਨ ਸਰਕਾਰ ਅਨੁਸਾਰ ਉਹ ਗ਼ਦਰੀ ਸਨ। ਪਹਿਲੀ ਸਤੰਬਰ 1914 ਨੂੰ ਵਿਕਟੋਰੀਆ ਤੋਂ ਹਿੰਦ ਵੱਲ 55 ਯਾਤਰੀ ਕਾਮਾਗਾਟਾਮਾਰੂ ਜਹਾਜ਼ ਰਾਹੀਂ ਚੱਲੇ। ਇਹ ਬਾਕੀ ਯਾਤਰੂਆਂ ਨਾਲੋਂ ਜ਼ਿਆਦਾ ਸਰਗਰਮ ਸਨ। ਇਹ ਪ੍ਰਚਾਰ ਕਰਦੇ ਹੋਏ *ਗ਼ਦਰ* ਅਖ਼ਬਾਰ ਵਿੱਚੋਂ ਖ਼ਬਰਾਂ ਪੜ੍ਹ ਕੇ ਸਾਥੀਆਂ ਨੂੰ ਸੁਣਾਉਂਦੇ ਆਏ। ਇਹ 55 ਯਾਤਰੀ ਕੋਰੀਆ ਤੋਂ ਜਹਾਜ਼ ਰਾਹੀਂ ਹਾਂਗਕਾਂਗ ਆਏ ਹਿੰਦੀਆਂ ਦੇ ਨੇਤਾ ਸਨ। ਇੱਥੇ ਇਨ੍ਹਾਂ ਨੂੰ ਹਿੰਦ ਵਿੱਚ ਸਰਗਰਮੀਆਂ ਵਾਸਤੇ ਕੇਂਦਰੀ ਪ੍ਰਬੰਧਕ ਕਮੇਟੀ ਦਾ ਮੈਂਬਰ ਚੁਣ ਲਿਆ ਗਿਆ। ਤੋਸ਼ਾ ਮਾਰੂ ਜਹਾਜ਼ ਰਾਹੀਂ ਹਿੰਦ ਵਿੱਚ ਆਉਣ ਤੇ ਇਨ੍ਹਾਂ ਪਾਸੋਂ *ਗ਼ਦਰੀ* ਪਰਚੇ ਮਿਲੇ। ਇਨ੍ਹਾਂ ਨੂੰ ਗ੍ਰਿਫ਼ਤਾਰ ਕਰਕੇ ਨਜ਼ਰਬੰਦ ਕਰ ਦਿੱਤਾ ਗਿਆ। ਵਾਪਸੀ ਸਮੇਂ ਇਨ੍ਹਾਂ ਨੇ ਹਾਂਗਕਾਂਗ ਗੁਰਦੁਆਰੇ ਵਿੱਚ ਗ਼ਦਰੀ ਗੀਤ ਗਾਏ, ਸਿੰਗਾਪੁਰ ਦੇ ਬਾਗ਼ੀਆਂ ਨੂੰ ਉਕਸਾਇਆ ਅਤੇ ਰੰਗੂਨ ਦੇ ਗੁਰਦੁਆਰੇ ਵਿੱਚ ਤਕਰੀਰਾਂ ਕੀਤੀਆਂ। ਇਨ੍ਹਾਂ ਨੂੰ ਲਾਹੌਰ ਸਾਜ਼ਿਸ਼ ਕੇਸ ਵਿੱਚ ਪਾ ਲਿਆ ਗਿਆ। ਅਖ਼ੀਰ ਕਾਲੇਪਾਣੀ ਤੇ ਜਾਇਦਾਦ ਜਬਤੀ ਸਜ਼ਾ ਹੋਈ। ਜਾਇਦਾਦ ਜਬਤੀ ਦੀ ਸਜ਼ਾ ਬਾਅਦ ਵਿੱਚ ਮੁਆਫ਼ ਹੋ ਗਈ।

ਇਉਂ ਇਸ ਡਾਇਰੈਕਟਰੀ ਵਿੱਚੋਂ ਇਸ ਦੀਆਂ ਸਰਗਰਮੀਆਂ ਦਾ ਮੋਟਾ-ਮੋਟਾ ਵੇਰਵਾ ਪ੍ਰਾਪਤ ਹੁੰਦਾ ਹੈ, ਜੋ ਲਾਹੌਰ ਸਾਜ਼ਿਸ਼ ਕੇਸ ਅਨੁਸਾਰ ਇਸ ਨੂੰ ਦਿੱਤੀ ਗਈ ਸਜ਼ਾ ਤੱਕ ਦਾ ਬ੍ਰਿਤਾਂਤ ਦਰਸਾਉਂਦਾ ਹੈ।

1934 ਵਾਲੀ *ਗ਼ਦਰ ਡਾਇਰੈਕਟਰੀ* ਤੋਂ ਪਤਾ ਲੱਗਦਾ ਹੈ ਕਿ ਬਾਬਾ ਸ਼ੇਰ ਸਿੰਘ ਉਰਫ਼ ਅੰਮ੍ਰਿਤ ਸਿੰਘ ਵਲਦ ਸ. ਕੇਸਰ ਸਿੰਘ ਪਿੰਡ ਵੇਈਂ ਪੂੰਈਂ, ਥਾਣਾ ਤਰਨਤਾਰਨ, ਜ਼ਿਲ੍ਹਾ ਅੰਮ੍ਰਿਤਸਰ (ਹੁਣ ਤਰਨਤਾਰਨ) ਤੋਂ ਸਨ। ਪਹਿਲੀ *ਡਾਇਰੈਕਟਰੀ* (1916) ਤੋਂ ਪਤਾ ਲੱਗਦਾ ਸੀ ਕਿ ਇਹ ਦੁਬਾਰਾ ਹਾਂਗਕਾਂਗ ਗਏ ਸਨ ਪਰ ਇਸ *ਡਾਇਰੈਕਟਰੀ* (1934) ਦੇ ਆਧਾਰ 'ਤੇ ਹਿੰਦੁਸਤਾਨ ਆਉਣ ਤੇ ਇਨ੍ਹਾਂ ਦੀ ਗ੍ਰਿਫ਼ਤਾਰੀ ਹੋਈ ਅਤੇ ਇਨ੍ਹਾਂ ਨੂੰ ਲਾਹੌਰ ਸਾਜ਼ਿਸ਼ ਕੇਸ ਵਿੱਚ ਪਾਇਆ ਗਿਆ। ਇਸ ਕੇਸ ਵਿੱਚ ਦਿੱਤੀ ਗਈ ਸਜ਼ਾ ਤੱਕ ਬਾਕੀ ਉਲੇਖ 1916 ਦੀ *ਡਾਇਰੈਕਟਰੀ* ਵਾਲਾ ਹੀ ਹੈ। ਇੱਥੇ ਦੱਸਿਆ ਗਿਆ ਹੈ ਕਿ ਜੇਲ੍ਹ ਵਿੱਚ ਇਨ੍ਹਾਂ ਦਾ ਵਤੀਰਾ ਤਸੱਲੀਬਖਸ਼ ਸੀ ਅਤੇ ਇਨ੍ਹਾਂ ਨੇ ਜਲੰਧਰ ਜ਼ਿਲ੍ਹਾ ਜੇਲ੍ਹ ਵਿੱਚ ਬੰਬਾਂ ਦੀ ਸਾਜ਼ਿਸ਼ ਬਾਰੇ ਮਹੱਤਵਪੂਰਨ ਜਾਣਕਾਰੀ ਦਿੱਤੀ ਸੀ। *ਗ਼ਦਰ ਦੀ ਕਹਾਣੀ* ਪੁਸਤਕ ਤੋਂ, ਜਿਵੇਂ ਅੱਗੇ

* ਪ੍ਰੋਫੈਸਰ, ਗੁਰੂ ਨਾਨਕ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।

ਜਾ ਕੇ ਅਸੀਂ ਵੇਖਾਂਗੇ ਇਸ ਗੱਲ ਦੀ ਪੁਸ਼ਟੀ ਨਹੀਂ ਹੁੰਦੀ। *ਡਾਇਰੈਕਟਰੀ* 1934 ਅਨੁਸਾਰ ਇਨ੍ਹਾਂ ਦੀ 1931 ਵਿੱਚ ਬੇਸ਼ਰਤ ਰਿਹਾਈ ਹੋਈ। ਇਨ੍ਹਾਂ ਦੇ ਬਾਦਲਾ (ਮੈਮਨ ਸਿੰਘ, ਬੰਗਾਲ) ਦੇ ਜਤਿੰਦਰ ਨਾਥ ਨੰਦੀ ਤੇ ਬਾਬਾ ਵਿਸਾਖਾ ਸਿੰਘ ਤੇ ਸੰਤਾ ਸਿੰਘ ਗੰਡੀਵਿੰਡ ਨਾਲ ਖਤੋ-ਕਿਤਾਬਤ ਦੇ ਸੰਬੰਧ ਦੱਸੇ ਗਏ ਹਨ। ਇਹ ਵੀ ਦੱਸਿਆ ਗਿਆ ਹੈ ਕਿ ਇਹ ਹੁਣ (1934) ਵਾਹੀ ਕਰਦੇ ਅਤੇ ਸ਼ਾਂਤ ਹਨ, ਪਰ 'ਸ਼ਾਂਤ ਹੋਣ' ਬਾਰੇ *ਗ਼ਦਰ ਦੀ ਕਹਾਣੀ* ਤੋਂ ਪੁਸ਼ਟੀ ਨਹੀਂ ਹੁੰਦੀ।

ਇਸ ਤੋਂ ਬਾਅਦ ਸਾਡੇ ਪਾਸ ਸਾਥੀ ਚੈਨ ਸਿੰਘ ਚੈਨ ਰਾਹੀਂ ਸੰਪਾਦਤ ਪੁਸਤਕ *ਗ਼ਦਰ ਦੀ ਕਹਾਣੀ ਗ਼ਦਰੀ ਬਾਬਿਆਂ ਦੀ ਜ਼ੁਬਾਨੀ* ਹੈ। ਇਸ ਵਿਚੋਂ ਬਾਬਾ ਸ਼ੇਰ ਸਿੰਘ ਵੇਈਂ-ਪੂੰਈਂ ਬਾਰੇ ਹੋਰ ਕਾਫ਼ੀ ਜਾਣਕਾਰੀ ਪ੍ਰਾਪਤ ਹੁੰਦੀ ਹੈ। ਇਹ ਵੀ ਪਤਾ ਲੱਗਦਾ ਹੈ ਕਿ 1934 ਵਿੱਚ ਇਨ੍ਹਾਂ ਦੀ ਉਮਰ ਕੋਈ 50 ਸਾਲ ਤੇ ਕਣਕ ਵੰਨਾ ਰੰਗ, ਤੇ ਪੰਜ ਫੁੱਟ ਸੱਤ ਇੰਚ ਕੱਦ ਸੀ। ਇਸ ਹਿਸਾਬੇ ਇਸ ਦਾ ਜਨਮ 1884 ਵਿੱਚ ਹੋਇਆ ਹੋਵੇਗਾ।

ਪਰ *ਗ਼ਦਰ ਦੀ ਕਹਾਣੀ* ਵਿੱਚ ਬਾਬਾ ਸ਼ੇਰ ਸਿੰਘ ਵੇਈਂ ਪੂੰਈਂ ਦੇ ਬਿਆਨ ਦੇ ਅਨੁਮਾਨ ਵਿੱਚ ਉਨ੍ਹਾਂ ਦਾ ਸਮਾਂ 1880-1965 ਵਿਖਾਇਆ ਗਿਆ ਹੈ। ਇਸ ਬਿਆਨ ਮੁਤਾਬਿਕ ਇਸ ਦੇ ਪਿਤਾ ਦੀ ਜ਼ਮੀਨ ਦੋ ਵਿੱਘੇ ਸੀ, ਜਿਸ ਨਾਲ ਗੁਜ਼ਾਰਾ ਮੁਸ਼ਕਿਲ ਨਾਲ ਚੱਲਦਾ ਸੀ। 1902 ਵਿੱਚ ਇਹ ਫ਼ੌਜ ਵਿੱਚ ਭਰਤੀ ਹੋ ਗਏ। ਤਨਖਾਹ 7 ਰੁਪਏ ਮਹੀਨਾ ਸੀ, ਪਰ ਗੁਜ਼ਾਰਾ ਨਹੀਂ ਸੀ ਹੁੰਦਾ। ਫਿਰ ਕਮਾਈ ਕਰਨ ਲਈ 3 ਸਾਲ ਦੀ ਨੌਕਰੀ ਦੇ ਬਾਅਦ ਚੀਨ ਜਾਣ ਦੀ ਤਿਆਰੀ ਕੀਤੀ। 1906 ਵਿੱਚ ਹਾਂਗਕਾਂਗ ਜਾ ਕੇ ਪੁਲਿਸ ਵਿੱਚ ਭਰਤੀ ਹੋ ਗਏ। 6 ਮਹੀਨੇ ਨੌਕਰੀ ਕਰਕੇ ਫਿਰ ਹੰਕਾਊ ਟਾਪੂ ਵਿੱਚ ਵਾਚਮੈਨੀ ਕੀਤੀ। ਫਿਰ ਉਥੋਂ ਅਮਰੀਕਾ ਚਲੇ ਗਏ। ਇੱਥੇ ਇਨ੍ਹਾਂ ਦੀ ਮੁਲਾਕਾਤ ਜਵਾਲਾ ਸਿੰਘ, ਕੇਸਰ ਸਿੰਘ (ਠਠਗੜ੍ਹ) ਤੇ ਵਿਸਾਖਾ ਸਿੰਘ ਨਾਲ ਹੋਈ। ਇਹ ਅਖ਼ੀਰ ਵੈਨਕੂਵਰ (ਕੈਨੇਡਾ) ਵਿੱਚ ਆਰਾ ਮਿੱਲ ਵਿੱਚ ਮਜ਼ਦੂਰੀ ਕਰਨ ਲੱਗੇ। ਇਥੇ ਇਨ੍ਹਾਂ ਦਾ ਮੇਲ ਡੀ.ਡੀ. ਕੁਮਾਰ ਅਤੇ ਬਾਬੂ ਹਰਨਾਮ ਸਿੰਘ ਕਾਹਰੀ ਸਾਹਰੀ ਨਾਲ ਹੋਇਆ।

1913 ਵਿੱਚ ਗ਼ਦਰ ਪਾਰਟੀ ਬਣਨ ਤੋਂ ਬਾਅਦ ਇਹ ਪਰਚਾ *ਗ਼ਦਰ* ਵੰਡਣ ਤੇ ਪਾਰਟੀ ਵਾਸਤੇ ਚੰਦੇ ਇਕੱਠੇ ਕਰਨ ਦਾ ਕੰਮ ਕਰਦੇ ਰਹੇ। ਸੰਸਾਰ ਯੁੱਧ ਆਰੰਭ ਹੋਣ ਸਮੇਂ ਜਦੋਂ ਗ਼ਦਰ ਪਾਰਟੀ ਨੇ ਅੰਗਰੇਜ਼ਾਂ ਵਿਰੁੱਧ ਲੜਾਈ ਦਾ ਐਲਾਨ ਕੀਤਾ ਅਤੇ ਪਰਦੇਸੀ ਦੇਸ਼ ਭਗਤਾਂ ਨੂੰ ਗ਼ਦਰ ਵਾਸਤੇ ਹਿੰਦੁਸਤਾਨ ਜਾਣ ਦਾ ਹੁਕਮ ਕੀਤਾ, ਇਨ੍ਹਾਂ ਨੇ ਪੂਰੀ ਤਿਆਰੀ ਨਾ ਹੋਣ ਕਰਕੇ ਇਸ ਦਾ ਵਿਰੋਧ ਕੀਤਾ ਪਰ ਅਖ਼ੀਰ ਬਹੁਸੰਮਤੀ ਦਾ ਹੁਕਮ ਮੰਨ ਕੇ ਹਿੰਦ ਜਾਣ ਦੀ ਤਿਆਰੀ ਕਰ ਲਈ।

ਵੈਨਕੂਵਰ ਤੋਂ ਜਹਾਜ਼ ਤੇ ਚੱਲ ਕੇ ਹਾਂਗਕਾਂਗ ਪਹੁੰਚੇ। ਜਹਾਜ਼ ਵਿੱਚ ਗ਼ਦਰ ਗੂੰਜਾਂ ਪੜ੍ਹਦੇ ਤੇ ਲੈਕਚਰ ਕਰਦੇ ਰਹਿੰਦੇ। ਹਾਂਗਕਾਂਗ ਅੱਪੜ ਕੇ ਫ਼ੌਜਾਂ ਤੇ ਪੁਲਿਸ ਵਿੱਚ ਪ੍ਰਚਾਰ ਕੀਤਾ। ਇਥੋਂ ਤੋਸ਼ਾ ਮਾਰੂ ਰਾਹੀਂ ਸਿੰਗਾਪੁਰ ਪਹੁੰਚੇ। ਇਥੇ ਵੀ ਫ਼ੌਜਾਂ ਵਿੱਚ ਪ੍ਰਚਾਰ ਕੀਤਾ। ਕਲਕੱਤੇ ਪਹੁੰਚ ਕੇ ਬਾਬਾ ਸ਼ੇਰ ਸਿੰਘ ਸਮੇਤ ਬਹੁਤ ਸਾਰੇ ਗ਼ਦਰੀ, ਜੋ ਇਸ ਜਹਾਜ਼ ਤੇ ਆਏ ਸਨ ਗ੍ਰਿਫ਼ਤਾਰ ਹੋ ਗਏ। ਇਨ੍ਹਾਂ ਨੂੰ ਮੁਲਤਾਨ ਜੇਲ੍ਹ ਭੇਜ ਦਿੱਤਾ ਗਿਆ। ਇਉਂ ਇਨ੍ਹਾਂ ਨੂੰ ਹਿੰਦੁਸਤਾਨ ਵਿੱਚ ਕਾਰਵਾਈਆਂ ਕਰਨ ਦਾ ਮੌਕਾ ਹੀ ਨਾ ਮਿਲਿਆ।

ਫਰਵਰੀ 1915 ਵਿੱਚ ਗ਼ਦਰ ਲਹਿਰ ਦੀ ਕਥਿਤ ਅਸਫ਼ਲਤਾ ਤੋਂ ਬਾਅਦ ਪਹਿਲੇ ਲਾਹੌਰ ਗ਼ਦਰ ਸਾਜ਼ਿਸ਼ ਕੇਸ ਵਿੱਚ ਮੁਕੱਦਮਾ ਚੱਲਿਆ। ਇਨ੍ਹਾਂ ਦਾ ਅੱਖਰਕ੍ਰਮ ਅਨੁਸਾਰ ਨੰਬਰ 73 ਸੀ। ਇਨ੍ਹਾਂ ਨੂੰ ਉਮਰ ਕੈਦ ਕਾਲੇ ਪਾਣੀ ਤੇ ਜ਼ਾਇਦਾਦ ਜ਼ਬਤੀ ਦੀ ਸਜ਼ਾ ਮਿਲੀ, ਜੋ ਬਾਅਦ ਵਿੱਚ ਉਮਰ ਕੈਦ ਕਾਲੇ ਪਾਣੀ ਰਹਿ ਗਈ।

ਕਾਲੇ ਪਾਣੀ ਵਿੱਚ ਵੀ ਗ਼ਦਰੀਆਂ ਨੇ ਸੰਘਰਸ਼ ਜਾਰੀ ਰੱਖਿਆ। ਉਹ ਜੇਲ੍ਹ ਵਿੱਚ ਆਪਣੇ ਅਧਿਕਾਰਾਂ ਲਈ ਲੜਦੇ ਰਹੇ। ਬਾਬਾ ਸ਼ੇਰ ਸਿੰਘ ਦੱਸਦੇ ਹਨ ਕਿ ਉਨ੍ਹਾਂ ਕਦੀ ਭੁੱਖ ਹੜਤਾਲ ਨਾ ਕੀਤੀ ਪਰ ਇਨ੍ਹਾਂ ਨੇ ਸਰ੍ਹੋਂ ਦੇ ਤੇਲ ਵਾਲੇ ਮਸਲੇ ਵਿੱਚ ਇੱਕ ਬੰਗਾਲੀ ਬਾਬੂ ਦਾ ਬਚਾਅ ਕਰਨ ਵਾਸਤੇ ਇੱਕ ਸੇਰ

ਤੇਲ ਪੀ ਲਿਆ। ਅਖ਼ੀਰ ਵਧੀਕੀਆਂ ਦੀ ਪੜਤਾਲ ਹਣ ਤੋਂ ਬਾਅਦ ਕਾਲੇ ਪਾਣੀ ਦੀ ਜੇਲ੍ਹ ਦੇ ਕੈਦੀ ਵਾਪਸ ਲਿਆਂਦੇ ਗਏ। ਸ਼ੇਰ ਸਿੰਘ ਨੂੰ ਮਦਰਾਸ ਭੇਜਿਆ ਗਿਆ ਅਤੇ ਉਥੋਂ ਲਾਹੌਰ ਜੇਲ੍ਹ ਵਿੱਚ ਲਿਆਂਦਾ ਗਿਆ। 1932 ਵਿੱਚ ਇਨ੍ਹਾਂ ਨੂੰ ਜਲੰਧਰ ਜੇਲ੍ਹ ਲਿਆਂਦਾ ਅਤੇ ਇਹ ਕੋਈ 26 ਸਾਲ ਬਾਅਦ ਰਿਹਾਅ ਹੋ ਕੇ ਮਾਤ ਭੂਮੀ ਦੇ ਦਰਸ਼ਨ ਕਰ ਸਕੇ। ਇਹ ਰਿਹਾਅ ਹੋ ਕੇ ਖੇਤੀਬਾੜੀ ਕਰਦੇ ਰਹੇ ਅਤੇ ਇਨ੍ਹਾਂ ਨਾਲ ਹੀ ਸਿਆਸੀ ਅੰਦੋਲਨਾਂ ਵਿੱਚ ਵੀ ਹਿੱਸਾ ਲਿਆ। ਕਿਸਾਨ ਮੋਰਚੇ ਵਿੱਚ 9 ਮਹੀਨੇ ਇਨ੍ਹਾਂ ਨੇ ਕੈਦ ਕੱਟੀ। 1941 ਵਿੱਚ ਫਿਰ ਇਨ੍ਹਾਂ ਨੂੰ ਨਜ਼ਰਬੰਦ ਕੀਤਾ ਗਿਆ ਅਤੇ 4 ਮਹੀਨੇ 29 ਦਿਨ ਗੁਜਰਾਤ ਵਿੱਚ ਨਜ਼ਰਬੰਦੀ ਦੇ ਦਿਨ ਕੱਟੇ।

1947 ਦੀ ਆਜ਼ਾਦੀ ਦੇ ਨਾਲ ਹੀ ਫ਼ਿਰਕੂ ਫ਼ਸਾਦ ਹੋ ਗਏ। ਸ਼ੇਰ ਸਿੰਘ ਨੇ ਆਪਣੇ ਪਿੰਡ ਦੇ ਮੁਸਲਮਾਨਾਂ ਨੂੰ ਬਚਾ ਕੇ ਭਰੋਵਾਲ ਦੇ ਕੈਂਪ ਵਿੱਚ ਪਹੁੰਚਾਇਆ। ਇਨ੍ਹਾਂ ਨੇ ਆਪਣੇ ਬਿਆਨਾਂ ਵਿੱਚ ਕਾਲੇਪਾਣੀ ਤੋਂ ਲਾਹੌਰ ਜੇਲ੍ਹ ਵਿੱਚ ਆਉਣ ਦੇ ਵਿਚਕਾਰਲੇ ਸਮੇਂ ਵਿੱਚ ਦੱਖਣ ਵਿਚਲੀ ਕਾਰਵਾਰ ਜੇਲ੍ਹ ਵਿਚਲਾ ਹਾਲ ਵੀ ਲਿਖਿਆ ਹੈ।

ਅਗਲਾ ਅਹਿਮ ਸਰੋਤ ਪਹਿਲੇ ਲਾਹੌਰ ਸਾਜ਼ਿਸ਼ ਕੇਸ ਦਾ ਫ਼ੈਸਲਾ (judgement) ਹੈ, ਜਿਸ ਵਿੱਚੋਂ ਬਹੁਤ ਮਹੱਤਵਪੂਰਨ ਜਾਣਕਾਰੀ ਮਿਲਦੀ ਹੈ। ਇਸ ਤੋਂ ਪਤਾ ਲੱਗਦਾ ਹੈ ਕਿ ਬਾਬਾ ਸ਼ੇਰ ਸਿੰਘ ਅੰਮ੍ਰਿਤਸਰ ਜ਼ਿਲ੍ਹੇ ਦੇ 73 ਨੰ. ਮੁਜ਼ਰਿਮ ਸਨ (3)। ਇਹ ਪਰਵਾਸੀ ਵਿਅਕਤੀ ਸਨ (5)। ਹੋਰਨਾਂ ਤੋਂ ਇਲਾਵਾ ਇਨ੍ਹਾਂ ਵਾਸਤੇ ਰਾਊਫ਼ ਅਲੀ, ਰਘੁਨਾਥ ਸਹਾਇ, ਲਾਲਾ ਲੱਭੂ ਰਾਮ, ਡਾ. ਸੁਜਾਹੁ ਦੀਨ, ਡਾ. ਆਲਮ, ਮਿ. ਸਾਹਨੀ ਤੇ ਮਿ. ਐਮ.ਐਲ. ਪੁਰੀ ਵਕੀਲ ਭੁਗਤੇ ਸਨ (7)। ਸ਼ੇਰ ਸਿੰਘ ਦੇ 55 ਕੋਰੀਆ ਉੱਪਰ ਹੋਣ ਦੀ ਗਵਾਹੀ ਅਮਰ ਸਿੰਘ ਤੇ ਨਵਾਬ ਖਾਂ ਨੇ ਦਿੱਤੀ (142)। ਤੋਸ਼ਾਮਾਰੂ ਰਾਹੀਂ ਆਉਣ ਦੀ ਗਵਾਹੀ ਅਮਰ ਸਿੰਘ, ਲਹਿਣਾ ਸਿੰਘ, ਕੇਸਰ ਸਿੰਘ, ਸੰਤਾ ਸਿੰਘ ਤੇ ਕਾਲਾ ਸਿੰਘ ਨੇ ਦਿੱਤੀ (147)। ਪੀਨਾਂਗ ਵਿਖੇ ਸ਼ੇਰ ਸਿੰਘ (73), ਜਵਲਾ ਸਿੰਘ (36), ਜਗਤ ਸਿੰਘ (31), ਰੂੜ ਸਿੰਘ (82), ਨਿਧਾਨ ਸਿੰਘ (54), ਕੇਸਰ ਸਿੰਘ (43) ਨਾਲ ਗਵਰਨਰ ਨੂੰ ਮਿਲਣ ਗਏ ਤਾਂ ਕਿ ਜਹਾਜ਼ ਅੱਗੇ ਤੋਰਿਆ ਜਾਵੇ (149)। ਜੈ ਸਿੰਘ ਨੇ ਸ਼ੇਰ ਸਿੰਘ ਤੇ ਹੋਰਨਾਂ ਰਾਹੀਂ ਦਿੱਤੀਆਂ ਭੜਕਾਊ ਤਕਰੀਰਾਂ ਸੁਣੀਆਂ। ਇਸ ਬਾਰੇ ਸੰਤਾ ਸਿੰਘ ਸਿੰਗਾਪੁਰ ਦੀ ਗਵਾਹੀ ਵੀ ਮਿਲਦੀ ਹੈ (150)।

ਹਿੰਦ ਵਿੱਚ ਆਉਂਦੇ ਹੀ ਸ਼ੇਰ ਸਿੰਘ (73), ਸੋਹਨ ਸਿੰਘ (74), ਜਵਾਲਾ ਸਿੰਘ (36) ਆਦਿ ਫੜੇ ਗਏ ਅਤੇ ਨਜ਼ਰਬੰਦ ਕੀਤੇ ਗਏ (1537)।

ਨਵਾਬ ਖ਼ਾਂ ਅਨੁਸਾਰ ਸ਼ੇਰ ਸਿੰਘ (73), ਜਗਤ ਰਾਮ (31), ਪਰਮਾਨੰਦ (57), ਜਵਾਲਾ ਸਿੰਘ (36) ਨੇ ਸਿੰਗਾਪੁਰ ਵਿੱਚ ਫ਼ੌਜੀਆਂ ਨੂੰ ਵਰਗਲਾਉਣ ਦਾ ਅਸਫ਼ਲ ਯਤਨ ਕੀਤਾ।

ਸ਼ੇਰ ਸਿੰਘ ਪਾਸੋਂ ਮਿੰਟਗੁਮਰੀ ਜੇਲ੍ਹ ਵਿੱਚ *ਗ਼ਦਰ ਦਾ ਤਿਲਕ* ਅੰਕ ਫੜਿਆ ਗਿਆ (237)। ਇਸ ਨੂੰ ਤਾਜੀਰਾਤਿ-ਹਿੰਦ ਦੀ ਧਾਰਾ 121, 121ਏ, 131 ਅਧੀਨ ਸਜ਼ਾ ਮਿਲੀ (424)।

ਇਉਂ ਇਸ ਫ਼ੈਸਲੇ ਤੋਂ ਬਾਬਾ ਸ਼ੇਰ ਸਿੰਘ ਦੇ ਬਿਆਨਾਂ ਦੀ ਪੁਸ਼ਟੀ ਹੁੰਦੀ ਹੈ। ਇਸ ਸੰਬੰਧੀ ਇਸ ਦਾ ਵਿਅਕਤੀਗਤ ਕੇਸ ਵੀ ਵੇਖਣ ਯੋਗ ਹੈ। ਵਿਅਕਤੀਗਤ ਕੇਸ ਅਨੁਸਾਰ ਇਨ੍ਹਾਂ ਨੇ ਦੋਸ਼ੀ ਹੋਣਾ ਪ੍ਰਵਾਨ ਨਹੀਂ ਕੀਤਾ। ਇਨ੍ਹਾਂ ਨੇ ਦੱਸਿਆ ਕਿ ਉਹ 36 ਆਮ ਯਾਤਰੂਆਂ ਨਾਲ ਹਿੰਦੁਸਤਾਨ ਕਾਮਾਗਾਟਾਮਾਰੂ ਤੇ ਤੋਸ਼ਾਮਾਰੂ ਜਹਾਜ਼ਾਂ ਰਾਹੀਂ ਆਏ। ਕਲਕੱਤੇ ਪਹੁੰਚਣ ਤੇ ਉਨ੍ਹਾਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਪਹਿਲਾਂ ਮਿੰਟਗੁਮਰੀ ਤੇ ਫਿਰ ਉਥੋਂ ਕੈਂਬਲਪੁਰ ਜੇਲ੍ਹ ਵਿੱਚ ਪਾ ਦਿੱਤਾ।

ਦੱਸਿਆ ਗਿਆ ਹੈ ਕਿ 18 ਅਪ੍ਰੈਲ ਦੀ ਜੇਲ੍ਹ ਪ੍ਰੇਡ ਵਿੱਚ ਇਨ੍ਹਾਂ ਦੀ ਵਾਅਦਾ ਮੁਆਫ਼ ਅਮਰ ਸਿੰਘ ਨੇ ਪਛਾਣ ਕੀਤੀ ਅਤੇ ਫਿਰ 24 ਅਪ੍ਰੈਲ ਨੂੰ ਜੇਲ੍ਹ ਪ੍ਰੇਡ ਦੌਰਾਨ ਜਵਾਲਾ ਸਿੰਘ ਨੇ ਕੀਤੀ, ਕਚਹਿਰੀ ਵਿੱਚ ਇਨ੍ਹਾਂ ਦੀ ਪਛਾਣ ਵਾਅਦਾ ਮੁਆਫ਼ਾਂ — ਅਮਰ ਸਿੰਘ, ਨਵਾਬ ਖ਼ਾਂ ਤੇ ਜਵਾਲਾ ਸਿੰਘ ਨੇ ਅਤੇ ਹੋਰਨਾਂ ਨੇ ਕੀਤੀ।

ਵਾਅਦਾ ਮੁਆਫ਼ ਅਮਰ ਸਿੰਘ ਨੇ ਇਹੀ ਦੱਸਿਆ ਕਿ ਇਹ ਉਨ੍ਹਾਂ ਦੀ ਪਾਰਟੀ ਨਾਲ ਕੈਨੇਡਾ ਤੋਂ ਤੋਸ਼ਾਮਾਰੂ ਰਾਹੀਂ ਆਏ ਹਨ। ਵਾਅਦਾ ਮੁਆਫ਼ ਨਵਾਬ ਖ਼ਾਂ ਨੇ ਵੈਨਕੂਵਰ ਵਿੱਚ 1911 ਵਿੱਚ ਇਨ੍ਹਾਂ ਦਾ ਮਿਲਾਪ, 30 ਇਨਕਲਾਬੀਆਂ ਦੇ ਨੇਤਾ ਦੇ ਰੂਪ ਵਿੱਚ ਇਨ੍ਹਾਂ ਦਾ ਹਾਂਗਕਾਂਗ ਆਉਣਾ, ਹਾਂਗਕਾਂਗ ਵਿੱਚ ਬਣਾਈ ਕੇਂਦਰੀ ਕਮੇਟੀ ਦੇ ਮੈਂਬਰ ਹੋਣਾ, ਸਿੰਗਾਪੁਰ ਵਿੱਚ ਫ਼ੌਜਾਂ ਨੂੰ ਵਰਗਲਾਉਣ ਦੇ ਯਤਨ ਕਰਨੇ, ਪੀਨਾਂਗ ਵਿੱਚ ਹਥਿਆਰ ਹਾਸਲ ਕਰਨ ਦੀ ਕੋਸ਼ਿਸ਼, ਗਵਰਨਰ ਅੱਗੇ ਡੈਪੂਟੇਸ਼ਨ ਵਿੱਚ ਪੇਸ਼ ਹੋਣਾ, ਇਨ੍ਹਾਂ ਨੂੰ ਗੁਰਦੁਆਰੇ ਵਿੱਚ ਲੈਕਚਰ ਕਰਨੋਂ ਕਿਸੇ ਸੂਬੇਦਾਰ ਨੇ ਰੋਕਣਾ — ਬਾਰੇ ਜਾਣਕਾਰੀ ਦਿੱਤੀ।

ਇਨ੍ਹਾਂ ਬਾਰੇ ਜਵਾਲਾ ਸਿੰਘ ਨੇ ਦੱਸਿਆ ਕਿ ਉਹ ਇਨ੍ਹਾਂ ਨੂੰ ਹਾਂਗਕਾਂਗ ਗੁਰਦੁਆਰੇ ਵਿੱਚ ਮਿਲਿਆ। ਅਜਿਹੀ ਹੀ ਗਵਾਹੀ ਵਾਅਦਾ ਮੁਆਫ਼ ਉਮਰਾਉ ਸਿੰਘ ਨੇ ਦਿੱਤੀ। ਪੀ.ਡਬਲਿਊ. 362 ਅਨੁਸਾਰ ਇਨ੍ਹਾਂ ਨੇ ਹਾਂਗਕਾਂਗ ਗੁਰਦੁਆਰੇ ਵਿੱਚ ਗ਼ਦਰੀ ਗੀਤ ਗਾਏ, ਤੋਸ਼ਾਮਾਰੂ ਵਿੱਚ ਕਵਿਤਾਵਾਂ ਪੜ੍ਹੀਆਂ ਅਤੇ ਸਿੰਗਾਪੁਰ ਵਿੱਚ ਫ਼ੌਜੀਆਂ ਨੂੰ ਵਰਗਲਾਇਆ।

ਪੀ.ਡਬਲਿਊ. 195 ਅਮੀਰ ਅਲੀ ਇੰਸਪੈਕਟਰ ਸੀ.ਆਈ.ਡੀ. ਅਨੁਸਾਰ ਇਨ੍ਹਾਂ ਪਾਸੋਂ ਮੁਲਤਾਨ ਜੇਲ੍ਹ ਵਿੱਚ ਗ਼ਦਰੀ ਪਰਚੇ ਨਿੱਕਲੇ। ਇਹ ਪਰਚੇ exhibit 7 ਤੇ 205 ਦੇ ਰੂਪ ਵਿੱਚ ਅਦਾਲਤ ਵਿੱਚ ਪੇਸ਼ ਕੀਤੇ ਗਏ। ਇਨ੍ਹਾਂ ਨੇ ਮੰਨ ਲਿਆ ਕਿ ਇਹ ਇਨ੍ਹਾਂ ਦੇ ਹੀ ਹਨ।

ਆਪਣੇ ਬਿਆਨਾਂ ਵਿੱਚ ਸ਼ੇਰ ਸਿੰਘ ਨੇ ਦੱਸਿਆ ਕਿ ਨੌਕਰੀ ਬੰਦ ਹੋਣ ਕਰਕੇ ਉਹ ਵਾਪਸ ਆਏ ਹਨ ਅਤੇ ਘਰੋਂ ਉਨ੍ਹਾਂ ਦੇ ਵਿਆਹ ਵਾਸਤੇ ਚਿੱਠੀਆਂ ਆ ਰਹੀਆਂ ਸਨ। ਉਨ੍ਹਾਂ ਨੇ ਲਗਾਏ ਗਏ ਸਾਰੇ ਦੋਸ਼ ਰੱਦ ਕਰ ਦਿੱਤੇ ਅਤੇ ਦੱਸਿਆ ਕਿ ਉਹ ਸਿੰਗ਼ਾਪੁਰ ਵਿੱਚ ਕੇਵਲ ਦੋ ਘੰਟੇ ਹੀ ਠਹਿਰੇ ਹਨ। ਉਨ੍ਹਾਂ ਨੇ ਗ਼ਦਰ ਦੀਆਂ ਲਿਖਤਾਂ ਪੜ੍ਹੀਆਂ ਹੀ ਨਹੀਂ। ਪਰ ਅਦਾਲਤ ਨੇ ਉਨ੍ਹਾਂ ਦੇ ਬਿਆਨਾਂ ਨੂੰ ਪ੍ਰਵਾਨ ਨਹੀਂ ਕੀਤਾ ਅਤੇ ਰੱਦ ਕਰ ਦਿੱਤਾ। ਬਾਬਾ ਜੀ ਨੇ ਆਪਣੇ ਹੱਕ ਵਿੱਚ ਵਿਆਹ ਬਾਰੇ ਦੋ ਗਵਾਹ — ਪਿੰਡ ਦਾ ਸਾਧ ਤੇ ਭਰਾ ਵੀ ਭੁਗਤਾਏ ਅਤੇ ਚਿੱਠੀਆਂ (exhibit D17A ਤੋਂ E) ਪੇਸ਼ ਕੀਤੀਆਂ। ਉਨ੍ਹਾਂ ਨੇ ਕੈਨੇਡਾ ਵਿੱਚ ਹੋਈ ਕਿਸੇ ਸਾਜ਼ਿਸ਼ ਨੂੰ ਵੀ ਰੱਦ ਕੀਤਾ।

ਪਰ ਅਦਾਲਤ ਨੇ ਆਪਣੇ ਫ਼ੈਸਲੇ ਵਿੱਚ ਸ਼ੇਰ ਸਿੰਘ ਨੂੰ ਗ਼ਦਰ ਸਾਜ਼ਿਸ਼ ਨਾਲ ਸੰਬੰਧਿਤ ਮੰਨਿਆ ਅਤੇ ਉਨ੍ਹਾਂ ਨੂੰ ਬਣਦੀ ਸਜ਼ਾ ਦੇ ਦਿੱਤੀ। ਇਉਂ ਇਸ ਨਿੱਜੀ ਮੁਕੱਦਮੇ ਤੋਂ ਪਤਾ ਲੱਗਦਾ ਹੈ ਕਿ ਸ਼ੇਰ ਸਿੰਘ ਨੇ, ਜਿਹਾ ਕਿ ਸੰਭਵ ਹੀ ਸੀ ਆਪਣੇ ਬਚਾਅ ਦੇ ਅਸਫ਼ਲ ਯਤਨ ਕੀਤੇ ਪਰ ਦੂਜੇ ਪਾਸੇ ਆਪਣੇ ਬਿਆਨਾਂ ਵਿੱਚ ਉਹ ਗ਼ਦਰ ਸਰਗਰਮੀਆਂ ਵਿੱਚ ਹਿੱਸਾ ਲੈਣ ਬਾਰੇ ਮੰਨਦੇ ਵੀ ਹਨ।

ਅਸੀਂ ਵੇਈਂ ਪੂੰਈ ਜਾ ਕੇ ਬਾਬਾ ਸ਼ੇਰ ਸਿੰਘ ਦੇ ਭਤੀਜੇ, ਭਾਨ ਸਿੰਘ ਦੇ ਪੁੱਤਰ ਗੁਰਨਾਮ ਸਿੰਘ ਪਾਸੋਂ ਵੀ ਇਸ ਬਾਰੇ ਜਾਣਕਾਰੀ ਪ੍ਰਾਪਤ ਕੀਤੀ ਹੈ। ਇਸ ਅਨੁਸਾਰ ਬਾਬਾ ਸ਼ੇਰ ਸਿੰਘ ਦਾ ਸਜ਼ਰਾ ਇਹ ਬਣਦਾ ਹੈ :



ਗੁਰਨਾਮ ਸਿੰਘ ਨੇ ਬਾਬਾ ਸ਼ੇਰ ਸਿੰਘ ਨੂੰ ਆਪ ਵੇਖਿਆ ਹੈ। ਉਸ ਅਨੁਸਾਰ ਬਾਬਾ ਸ਼ੇਰ ਸਿੰਘ ਨੇ ਪਿੰਡ ਵਿੱਚ ਸਾਂਝੇ ਥਾਂ ਤੇ ਖੂਹੀ ਲਵਾਈ। ਭਾਨ ਸਿੰਘ (ਗੁਰਨਾਮ ਸਿੰਘ ਦਾ ਬਾਪ) ਤੇ ਉਸ ਦੀ ਪਤਨੀ ਕਰਤਾਰ ਕੌਰ ਬਾਬਾ ਜੀ ਦੀ ਮੁਲਾਕਾਤ ਲਈ ਜਲੰਧਰ ਜਾਂਦੇ ਰਹੇ। ਬਾਬਾ ਕੇਸਰ ਸਿੰਘ ਠੱਠਗੜ੍ਹ ਨਾਲ ਬਾਬਾ ਸ਼ੇਰ ਸਿੰਘ ਦਾ ਬਹੁਤ ਪਿਆਰ ਸੀ। ਬਾਬਾ ਸ਼ੇਰ ਸਿੰਘ ਨੇ ਕਾਫ਼ੀ ਪੱਛੜ ਕੇ ਵਿਆਹ ਕਰਾਇਆ ਸੀ ਅਤੇ ਉਨ੍ਹਾਂ ਦੀ ਪਤਨੀ ਦਾ ਨਾਂ ਬੰਤੋ ਸੀ। ਉਨ੍ਹਾਂ ਦੇ ਦੋ ਵੱਡੇ ਮੁੰਡੇ ਛੋਟੇ ਹੁੰਦਿਆਂ ਹੀ ਮਰ ਗਏ ਸਨ ਅਤੇ ਇਕੋ ਇੱਕ ਕੁੜੀ ਦਲਬੀਰ ਕੌਰ ਬਾਕੀ ਹੈ। ਇਸ ਪਾਸੋਂ ਬਾਬਾ ਜੀ ਬਾਰੇ ਖਾਸ ਜਾਣਕਾਰੀ ਪ੍ਰਾਪਤ ਨਹੀਂ ਹੋ ਸਕੀ।

ਇਉਂ ਪਤਾ ਲੱਗਦਾ ਹੈ ਕਿ ਬਾਬਾ ਸ਼ੇਰ ਸਿੰਘ ਗ਼ਦਰ ਲਹਿਰ ਦੇ ਅਹਿਮ ਨੇਤਾ ਸਨ ਜਿਨ੍ਹਾਂ ਨੇ ਆਪਣਾ ਸਾਰਾ ਜੀਵਨ ਮਨੁੱਖਤਾ ਦੀ ਆਜ਼ਾਦੀ ਦੇ ਸੰਘਰਸ਼ ਲਈ ਅਰਪਣ ਕਰ ਦਿੱਤਾ। ਇਨ੍ਹਾਂ ਦੀ ਗ਼ਦਰ ਲਹਿਰ ਤੇ ਲੋਕ ਸੰਘਰਸ਼ ਨੂੰ ਅਦੁੱਤੀ ਦੇਣ ਹੈ।

# ਸ਼ਹੀਦ ਭਗਤ ਸਿੰਘ : ਵਿਚਾਰਧਾਰਕ ਪੱਖ

*ਬਲਜੀਤ ਸਿੰਘ**

ਸ਼ਹੀਦ ਭਗਤ ਸਿੰਘ ਦਾ ਜਨਮ 27 ਸਤੰਬਰ 1907 ਈ: ਨੂੰ ਬੰਗੇ ਚੱਕ ਨੰ: 105 ਜੀ.ਬੀ. ਜ਼ਿਲ੍ਹਾ ਲਾਇਲਪੁਰ ਵਿਖੇ ਦੇਸ਼ ਭਗਤ ਪਰਿਵਾਰ ਵਿੱਚ ਹੋਇਆ, ਜਿਸ ਦੀਆਂ ਦੋ ਪੁਸ਼ਤਾਂ ਅੰਗਰੇਜ਼ਾਂ ਦੀ ਗ਼ੁਲਾਮੀ ਤੋਂ ਆਜ਼ਾਦੀ ਵਾਸਤੇ ਸਰਗਰਮ ਸਨ। ਦਾਦਾ ਅਰਜਨ ਸਿੰਘ, ਚਾਚਾ ਸਵਰਨ ਸਿੰਘ, ਅਜੀਤ ਸਿੰਘ ਤੇ ਪਿਤਾ ਕਿਸ਼ਨ ਸਿੰਘ ਤੋਂ ਵਿਰਸੇ ਵਿੱਚ ਮਿਲੀ ਦੇਸ਼ ਭਗਤੀ ਦਾ ਨਤੀਜਾ ਸੀ ਕਿ ਤੀਜੀ ਪੀੜ੍ਹੀ ਦਾ ਬਾਲਪਨ ਬੰਦੂਕਾਂ ਬੀਜਣ ਦੀਆਂ ਗੱਲਾਂ ਕਰਨ ਲੱਗਾ। ਗ਼ਦਰ ਲਹਿਰ ਦੇ ਅਮਿੱਟ ਪ੍ਰਭਾਵ ਤੋਂ ਬਾਅਦ ਅੰਗਰੇਜ਼ਾਂ ਦੁਆਰਾ ਜ਼ਲ੍ਹਿਆਂ ਵਾਲੇ ਬਾਗ ਵਿੱਚ ਨਿਹੱਥੇ ਲੋਕਾਂ ਦੇ ਡੋਲ੍ਹੇ ਖ਼ੂਨ ਨਾਲ ਸਿੰਜੀ ਮਿੱਟੀ ਨੇ ਭਗਤ ਸਿੰਘ ਦੇ ਕੋਰੇ ਮਨ ਦੇ ਵਰਕੇ 'ਤੇ ਅਜਿਹੇ ਹਰਫ਼ ਉੱਕਰੇ ਜੋ ਜੁੜਦੇਂ-ਜੁੜਦੇ ਇੱਕ ਕਿਤਾਬ, ਇੱਕ ਸੰਸਥਾ ਤੇ ਅਖ਼ੀਰ ਇੱਕ ਇਤਿਹਾਸ ਬਣ ਗਏ। ਅਕਾਲੀਆਂ ਦੁਆਰਾ ਗੁਰਦੁਆਰਿਆਂ ਨੂੰ ਮੁਕਤ ਕਰਾਉਣ ਲਈ ਵਿੱਢੀ ਲੜਾਈ ਨੇ ਭਗਤ ਸਿੰਘ ਨੂੰ ਕਾਲੀ ਪੱਗ ਸਜਾਉਣ ਤੇ ਗੁਰਮੁਖੀ ਸਿੱਖਣ ਵੱਲ ਪ੍ਰੇਰਿਤ ਕੀਤਾ। ਬੱਬਰ ਅਕਾਲੀਆਂ ਦੀਆਂ ਕਾਰਵਾਈਆਂ ਤੇ ਉਨ੍ਹਾਂ ਦੇ ਵਿਚਾਰਧਾਰਕ ਪੱਖ ਤੋਂ ਭਗਤ ਸਿੰਘ ਬਹੁਤ ਪ੍ਰਭਾਵਿਤ ਸੀ, ਪਰ ਉਹ ਆਪਣੇ ਦੇਸ਼ ਦੇ ਟੋਡੀਆਂ ਦੀ ਬਜਾਏ ਜ਼ਿਆਦਾ ਅੰਗਰੇਜ਼ਾਂ ਦੇ ਵਿਰੁੱਧ ਸੀ, ਜੋ ਕਿ ਗ਼ੁਲਾਮੀ ਦਾ ਇੱਕੋ ਇੱਕ ਕਾਰਨ ਸਨ।[1]

ਮਹਾਤਮਾ ਗਾਂਧੀ ਦੁਆਰਾ ਸ਼ੁਰੂ ਕੀਤੀ ਨਾ-ਮਿਲਵਰਤਨ ਲਹਿਰ ਵਿੱਚ ਸ਼ਾਮਿਲ ਹੋ ਕੇ ਭਗਤ ਸਿੰਘ ਨੇ ਆਪਣਾ ਵਿੱਦਿਅਕ ਅਦਾਰਾ ਬਦਲ ਲਿਆ। ਪਰ ਮਹਾਤਮਾ ਗਾਂਧੀ ਦੁਆਰਾ ਨਾ-ਮਿਲਵਰਤਨ ਲਹਿਰ ਵਾਪਸ ਲਏ ਜਾਣ ਦੀ ਨਿਰਾਸ਼ਤਾ 'ਚੋਂ ਦੇਸ਼ ਆਜ਼ਾਦੀ ਲਈ, ਨਵੇਂ ਖ਼ੂਨ, ਜੋਸ਼ੀਲੇ ਦਿਮਾਗ ਵਿੱਚ ਕੁਝ ਨਵੇਂ ਵਿਚਾਰ ਉਪਜੇ ਜੋ ਕਿ ਝੱਖੜ ਬਣ ਕੇ ਆਜ਼ਾਦੀ ਦੇ ਰਾਹ ਵਿੱਚ ਆਈ ਹਰ ਅੜਚਨ ਨੂੰ ਜੜ੍ਹੋਂ ਪੁੱਟਣਾ ਚਾਹੁੰਦੇ ਸਨ। ਕੋਈ ਵੀ ਕ੍ਰਾਂਤੀ ਵਿਚਾਰਾਂ ਤੋਂ ਹੀ ਪਣਪਦੀ ਹੈ ਪਰ ਜ਼ਰੂਰੀ ਨਹੀਂ ਕਿ ਇਹ ਵਿਚਾਰਾਂ ਤੱਕ ਹੀ ਸੀਮਿਤ ਰਹੇ, ਕਾਨਫਰੰਸਾਂ ਤੱਕ ਹੀ ਵਿਚਾਰੀ ਜਾਏ, ਜਾਂ ਫਿਰ ਚੰਦ ਹੱਥਾਂ, ਮਹਿਲਾਂ ਤੇ ਕੁਝ ਹੱਕਾਂ ਦੀ ਮੁਥਾਜ ਹੋ ਜਾਏ। ਹਰ ਕ੍ਰਾਂਤੀ, ਘਟਨਾ ਜਾਂ ਸੰਘਰਸ਼ ਭਾਵੇਂ ਉਹ ਵਿਅਕਤੀਗਤ ਤੌਰ ਤੇ ਜਾਂ ਗਰੁੱਪ ਦੇ ਰੂਪ ਵਿੱਚ ਸ਼ੁਰੂ ਹੋਵੇ, ਪਰ ਉਸਦੀ ਜਵਾਨੀ ਜਾਂ ਸਿਖਰ ਆਮ ਲੋਕਾਂ ਦੀ ਸ਼ਮੂਲੀਅਤ ਨਾਲ ਹੀ ਹੁੰਦੀ ਹੈ। ਕੋਈ ਵੀ ਲਹਿਰ ਜਾਂ ਵਿਅਕਤੀ ਕਿਸੇ ਇੱਕ ਸਿਧਾਂਤ ਨਾਲ ਇੱਕ ਸਮੇਂ ਕਾਮਯਾਬ ਤੇ ਦੂਸਰੇ ਸਮੇਂ ਪੂਰੀ ਤਰ੍ਹਾਂ ਅਸਫ਼ਲ ਹੋ ਸਕਦਾ ਹੈ। ਨਾ-ਮਿਲਵਰਤਨ ਲਹਿਰ ਦੇ ਫੇਲ੍ਹ ਹੋਣ ਦੇ ਬਾਵਜੂਦ ਵੀ ਸਿੱਖਾਂ ਨੇ ਅਜਿਹੀ ਲੀਹ 'ਤੇ ਚਲਦਿਆਂ ਗੁਰਦੁਆਰਿਆਂ ਨੂੰ ਸਫਲਤਾਪੂਰਵਕ ਮੁਕਤ ਕਰਾਉਂਦੇ ਹੋਏ ਇਹ ਮਿਸਾਲ ਦਿੱਤੀ ਕਿ ਸਿੱਖ ਜ਼ੁਲਮ ਸਹਿ ਕੇ ਵੀ ਜਿੱਤ ਸਕਦੇ ਨੇ, ਨਾ ਕਿ ਸਿਰਫ਼ ਤਲਵਾਰ ਨਾਲ ਜ਼ੁਲਮ ਦਾ ਖ਼ਾਤਮਾ ਕਰਕੇ। ਪਹਿਲੀ ਸੰਸਾਰ ਜੰਗ ਵਿੱਚ 47,000 ਭਾਰਤੀਆਂ ਦੀਆਂ ਜਾਨਾਂ[2] ਦਾ ਜੁਆਬ ਹਿੰਦ ਕੇਸਰੀ ਅਵਾਰਡ ਨਾਲ ਦਿੱਤਾ ਗਿਆ ਤੇ ਦੂਜੀ ਸੰਸਾਰ ਜੰਗ ਵਿੱਚ ਕਮਿਊਨਿਸਟਾਂ ਨੇ 'ਲੋਕਾਂ ਦੀ ਜੰਗ' ਦਾ ਨਾਅਰਾ ਦਿੱਤਾ ਤਾਂ

---

* ਖੋਜ ਵਿਦਿਆਰਥਣ, ਇਤਿਹਾਸ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।

1. Kamlesh Mohan, *Militant Nationalism in the Punjab (1919-1935)*, Manohar, New Delhi, 1985, pp. 75-80.
2. P.M.S. Grewal, *Bhagat Singh : Liberations Blazing Star*, Left World, New Delhi, 2007, p. 26.

ਸਾਡੇ ਨੇਤਾ ਹੀ ਨਹੀਂ ਸਗੋਂ ਉਨ੍ਹਾਂ ਦੇ ਆਪਣੇ ਵਰਕਰ ਵੀ ਇਨਾਮ ਵਜੋਂ ਜਾਂਦੇ ਰਹੇ। ਗੱਲ ਹਾਲਾਤਾਂ ਤੇ ਸਮੇਂ ਦੀ ਨਜ਼ਾਕਤ ਦੀ ਹੈ ਤੇ ਇਸੇ ਵਿੱਚ ਹੀ ਗੁਰੂ ਨਾਨਕ ਦੇਵ ਦੀ ਮਾਲਾ, ਤੱਤੀ ਤਵੀ ਦਾ ਸੇਕ, ਮੀਰੀ-ਪੀਰੀ ਤੇ ਸੀਸ ਬਲੀਦਾਨ ਤੋਂ ਹੁੰਦੀ ਹੋਈ ਖ਼ਾਲਸੇ ਦੀ ਤਲਵਾਰ ਤੇ ਜਾ ਟਿਕਦੀ ਹੈ।

1922 ਵਿੱਚ ਲਾਹੌਰ ਨੈਸ਼ਨਲ ਕਾਲਜ ਵਿੱਚ ਦਾਖ਼ਲ ਹੋਣ ਨਾਲ ਭਗਤ ਸਿੰਘ ਦੁਨੀਆਂ ਦੇ ਕ੍ਰਾਂਤੀਕਾਰੀ ਤੇ ਆਜ਼ਾਦੀ ਅੰਦੋਲਨਾਂ ਦੇ ਇਤਿਹਾਸ ਦਾ ਅਧਿਐਨ ਵਧੇਰੇ ਗੰਭੀਰਤਾ ਨਾਲ ਕਰ ਸਕਿਆ। 1924 ਵਿੱਚ ਭਗਤ ਸਿੰਘ ਕਾਨ੍ਹਪੁਰ ਵਿਖੇ ਸਿਰਫ਼ ਕ੍ਰਾਂਤੀਕਾਰੀਆਂ ਨਾਲ ਹੀ ਨਹੀਂ ਸਗੋਂ ਹੜ੍ਹਾਂ ਨਾਲ ਪ੍ਰਭਾਵਿਤ ਲੋਕਾਂ ਦੇ ਰਾਹਤ ਕੰਮਾਂ ਵਿੱਚ ਵੀ ਜੁੜ ਗਿਆ।[3] ਉਹ 1924 ਈ. ਵਿੱਚ ਹਿੰਦੋਸਤਾਨ ਰਿਪਬਲੀਕਨ ਐਸੋਸੀਏਸ਼ਨ ਦਾ ਮੈਂਬਰ ਤੇ ਫਿਰ 1926 ਵਿੱਚ ਨੌਜਵਾਨ ਭਾਰਤ ਸਭਾ ਦਾ ਸਕੱਤਰ ਬਣ ਗਿਆ। ਸਾਈਮਨ ਕਮਿਸ਼ਨ ਦੇ ਵਿਰੋਧ ਵਜੋਂ ਜਦੋਂ ਲਾਲਾ ਲਾਜਪਤ ਰਾਏ ਸ਼ਾਂਤਮਈ ਵਿਰੋਧ ਕਰਦਿਆਂ ਸ਼ਹੀਦ ਹੋ ਗਏ ਤਾਂ ਭਗਤ ਸਿੰਘ, ਚੰਦਰ ਸ਼ੇਖਰ ਅਜ਼ਾਦ, ਕੈਲਾਸ਼ਪਤੀ, ਰਾਜਗੁਰੂ, ਜਸਪਾਲ ਤੇ ਕੁਝ ਹੋਰ ਕ੍ਰਾਂਤੀਕਾਰੀਆਂ ਨੇ ਇਸ ਦਾ ਬਦਲਾ ਲੈਣ ਦਾ ਫ਼ੈਸਲਾ ਕੀਤਾ। ਅਖ਼ੀਰ ਉਨ੍ਹਾਂ ਆਪਣੇ ਮਰਹੂਮ ਲੀਡਰ ਦੀ ਮੌਤ ਦਾ ਬਦਲਾ 17 ਦਸੰਬਰ 1928 ਨੂੰ ਸਾਂਡਰਸ ਦੇ ਕਤਲ ਵਜੋਂ ਲੈ ਲਿਆ।[4]

ਭਗਤ ਸਿੰਘ ਤੇ ਉਸ ਦੇ ਇਨਕਲਾਬੀ ਸਾਥੀਆਂ ਤੇ ਰੂਸੀ ਸਾਹਿਤ, ਕ੍ਰਾਂਤੀ ਤੇ ਉਥੋਂ ਦੀ ਵਿਵਸਥਾ ਦਾ ਬਹੁਤ ਜ਼ਿਆਦਾ ਪ੍ਰਭਾਵ ਸੀ ਤੇ ਉਹ ਚਾਹੁੰਦੇ ਸਨ ਕਿ ਹਰ ਸੰਘਰਸ਼ ਵਿੱਚ ਆਮ ਲੋਕਾਂ ਦੀ ਸ਼ਮੂਲੀਅਤ ਹੋਵੇ। ਇਹ ਉਹ ਸਮਾਂ ਸੀ ਜਦੋਂ ਗਾਂਧੀ ਅਫ਼ਰੀਕਾ ਵਿੱਚ ਸਫ਼ਲ ਹੋਏ ਤਜ਼ਰਬਿਆਂ ਨੂੰ ਸਫ਼ਲਤਾਪੂਰਵਕ ਭਾਰਤ ਵਿੱਚ ਵੀ ਅਜਮਾ ਰਿਹਾ ਸੀ। ਜਿਸ ਵਿੱਚ ਸ਼ਮੂਲੀਅਤ ਤਾਂ ਆਮ ਲੋਕਾਂ ਦੀ ਸੀ ਪਰ ਉਹਨਾਂ ਦੀ ਵਾਂਗਡੋਰ ਇੱਕ ਹੱਥ ਵਿੱਚ ਸੀ। ਭਾਵੇਂ ਕਿ ਕ੍ਰਾਂਤੀਕਾਰੀਆਂ ਦਾ ਅਹਿੰਸਾ ਵਿੱਚ ਕੋਈ ਵਿਸ਼ਵਾਸ ਨਹੀਂ ਸੀ ਪਰ ਉਹ ਵਿਦੇਸ਼ੀ ਤਾਕਤ ਦੇ ਜੂਲੇ ਤੋਂ ਹਰ ਹੀਲੇ ਮੁਕਤੀ ਚਾਹੁੰਦੇ ਸਨ। ਪਰ ਕੀ ਇਹ ਕ੍ਰਾਂਤੀਕਾਰੀ ਹਿੰਸਾ ਦੇ ਰਸਤੇ ਨੂੰ ਪਸੰਦ ਕਰਦੇ ਸਨ?

ਹਰ ਇੱਕ ਭਾਰਤੀ ਦਾ ਇਹ ਸੁਪਨਾ ਸੀ ਕਿ ਇਸ ਗ਼ੁਲਾਮੀ ਨੂੰ ਖ਼ਤਮ ਕੀਤਾ ਜਾਵੇ ਜੋ ਕਿ ਜੱਟ ਦੇ ਗਹਿਣੇ ਪਈ ਜ਼ਮੀਨ ਵਾਂਗ ਜਾਪਦੀ ਸੀ, ਬੇਗਾਨਿਆਂ ਦੇ ਹੱਥਾਂ ਦਾ ਸ਼ਿਕਾਰ ਹੋਈ ਔਰਤ ਵਾਂਗ ਪਵਿੱਤਰ ਸੀ, ਜਿਸ ਦੇ ਜਿਸਮ ਵਿੱਚ ਉੱਗੇ ਅਨਾਜ ਨਾਲ ਅੰਗਰੇਜ਼ਾਂ ਦੀ ਉਦਯੋਗਿਕ ਕ੍ਰਾਂਤੀ ਚੱਲ ਰਹੀ ਸੀ, ਜਿਸ ਵਿੱਚ ਸਿਰਫ਼ ਜਲ੍ਹਿਆਂ ਵਾਲਾ ਬਾਗ ਹੀ ਨਹੀਂ, ਇਸ ਤੋਂ 62 ਸਾਲ ਪਹਿਲਾਂ ਵੀ ਵਿਦਰੋਹ ਦਾ ਝੰਡਾ ਚੁੱਕ ਕੇ ਹਜ਼ਾਰਾਂ ਜਾਨਾਂ ਗਈਆਂ ਸਨ। ਇਹ 1857 ਦਾ ਵਿਦਰੋਹ ਹੀ ਸਾਡੀ ਆਜ਼ਾਦੀ ਦਾ ਪਹਿਲਾ ਵਰ੍ਹਾ ਹੁੰਦਾ ਜੇ ਕਿਤੇ ਆਮ ਲੋਕ ਵੀ ਉਹਨਾਂ ਸੈਨਿਕਾਂ ਦੇ ਨਾਲ ਮਿਲ ਜਾਂਦੇ ਜੋ ਆਪਣੇ ਧਰਮ, ਸੱਭਿਆਚਾਰ ਅਤੇ ਅਣਖ ਦਾ ਸਬੂਤ ਦਿੰਦੇ ਹੋਏ ਸਾਡੇ ਦੇਸ਼ ਲਈ ਸ਼ਹੀਦ ਹੋਏ ਸਨ। ਭਗਤ ਸਿੰਘ ਵੀ ਆਜ਼ਾਦੀ ਮੰਗਣੀ ਨਹੀਂ, ਸਗੋਂ ਖੋਹਣੀ ਚਾਹੁੰਦਾ ਸੀ, ਪਰ ਉਹ ਹੱਕ ਲੈਣ ਲਈ ਹਥਿਆਰਾਂ ਦੇ ਵਾਰ ਦੀ ਡੂੰਘਾਈ ਨਾਲੋਂ ਵਿਚਾਰਾਂ ਦੀ ਡੂੰਘਾਈ ਨੂੰ ਕਿਤੇ ਵੱਧ ਅਸਰਦਾਰ ਤੇ ਚਿਰੰਜੀਵ ਮੰਨਦਾ ਸੀ। "ਆਜ਼ਾਦੀ ਕਦੇ ਦਾਨ ਵਿੱਚ ਨਹੀਂ ਸਗੋਂ ਤਾਕਤ ਨਾਲ ਹਾਸਲ ਕੀਤੀ ਜਾਂਦੀ ਹੈ। ਉਹ ਤਾਕਤ ਸਿਰਫ਼ ਬੰਬਾਂ ਪਿਸਤੌਲਾਂ ਦੀ ਨਹੀਂ ਸਗੋਂ ਵਿਚਾਰਾਂ ਦੀ ਵੀ ਹੋ ਸਕਦੀ ਹੈ। ਅਸੀਂ ਇਸ ਗੱਲ ਨੂੰ ਸਾਬਿਤ ਕਰਨਾ ਚਾਹੁੰਦੇ ਹਾਂ ਕਿ ਕਿਸੇ ਨੂੰ ਕਤਲ ਕਰਕੇ ਉਸ ਦੇ ਵਿਚਾਰਾਂ ਦਾ ਕਤਲ ਨਹੀਂ ਕੀਤਾ ਜਾ ਸਕਦਾ।"[5]

---

3. Gurdev Singh Deol, *Bhagat Singh : A Biography,* Publication Bureau, Punjabi University, Patiala, 1985, p. 23.
4. Fauja Singh, *Eminent Freedom Fighters of Punjab*, Publication Bureau, Punjabi University, Patiala, 1972, p. 82.
5. D. N. Gupta (ed.), *Bhagat Singh : Selected Speeches & Writings,* National Book Trust of India, New Delhi, 2007, p. 36.

ਭਗਤ ਸਿੰਘ ਇਨਕਲਾਬ ਹਿੰਸਾ ਰਾਹੀਂ ਨਹੀਂ ਸੀ ਲਿਆਉਣਾ ਚਾਹੁੰਦੇ ਤੇ ਨਾ ਹੀ ਸਾਮਰਾਜਵਾਦੀ ਤਾਕਤ ਨੂੰ ਹੋਰ ਲੰਮੇ ਸਮੇਂ ਲਈ ਵਿਗਸਣ ਅਤੇ ਦੇਸ਼ ਨੂੰ ਇੱਕ ਬਸਤੀ ਦੇ ਰੂਪ ਵਿੱਚ ਦੇਖਣਾ ਚਾਹੁੰਦਾ ਸੀ। ਹਿੰਸਾ ਕੀ ਹੈ? ਕੀ ਜ਼ੁਲਮ ਕਰਨ ਵਾਲੇ ਦਾ ਖ਼ਾਤਮਾ ਕਰਨਾ, ਅਨਿਆਂ ਦੇ ਵਿਰੁੱਧ ਹਥਿਆਰ ਚੁੱਕਣਾ ਜਾਂ ਆਪਣੀ ਰੱਖਿਆ ਲਈ ਡੀਫੈਂਸ ਕਰਨਾ ਹਿੰਸਾ ਹੈ? ਜੇ ਜੈਨ ਧਰਮ ਨੂੰ ਦੇਖਿਆ ਜਾਵੇ ਤਾਂ ਅਸੀਂ ਸਾਰੇ ਧਰਮਾਂ ਵਾਲੇ ਹਿੰਸਕ ਹਾਂ। ਦੇਖਣ ਦੀ ਲੋੜ ਤਾਂ ਹੈ ਕਿ ਕੀ ਉਸਦੀ ਵਿਚਾਰਧਾਰਾ ਹਿੰਸਕ ਹੈ? ਕੀ ਉਹ ਆਮ ਲੋਕਾਂ ਦਾ ਕਤਲ ਕਰਨ ਵਿੱਚ ਵਿਸ਼ਵਾਸ ਰੱਖਦਾ ਸੀ? ਜੇ ਕਿਸੇ ਉਸਾਰੇ ਜਾ ਰਹੇ ਪੁਲ ਦੇ ਵਿਚਕਾਰੋਂ ਇੱਕ ਦਰੱਖਤ ਕੱਟ ਦਿੱਤਾ ਜਾਵੇ ਤਾਂ ਕੀ ਉਹ ਸਰਕਾਰ ਵਾਤਾਵਰਨ ਵਿਰੋਧੀ ਮੰਨੀ ਜਾਵੇਗੀ? "ਇਨਕਲਾਬ ਵਾਸਤੇ ਖ਼ੂਨੀ ਲੜਾਈਆਂ ਜ਼ਰੂਰੀ ਨਹੀਂ ਹਨ ਅਤੇ ਨਾ ਹੀ ਇਸ ਵਿੱਚ ਨਿੱਜੀ ਬਦਲੇ ਲਈ ਕੋਈ ਥਾਂ ਹੈ। ਇਨਕਲਾਬ ਤੋਂ ਮਤਲਬ ਹੈ ਕਿ ਨੰਗੇ ਅਨਿਆਂ 'ਤੇ ਟਿਕਿਆ ਮੌਜੂਦਾ ਢਾਂਚਾ ਜ਼ਰੂਰ ਬਦਲਣਾ ਚਾਹੀਦਾ ਹੈ।"[6]

ਭਗਤ ਸਿੰਘ ਵੀ ਅਹਿੰਸਾ ਦਾ ਪੁਜਾਰੀ ਸੀ ਤੇ ਸ਼ਾਂਤੀ ਚਾਹੁੰਦਾ ਸੀ। ਪਰ ਉਸ ਦਾ ਵਿਸ਼ਵਾਸ ਸੀ ਕਿ ਪਹਿਲਾਂ ਮਾਹੌਲ ਤਾਂ ਅਜਿਹਾ ਸਿਰਜਿਆ ਜਾਵੇ, ਜਿਸ ਵਿੱਚ ਸ਼ਾਂਤੀ ਜਾਂ ਨਿਆਂ ਦੀ ਆਵਾਜ਼ ਸੁਣੀ ਜਾ ਸਕੇ। ਗੰਦ 'ਤੇ ਫੁੱਲ ਰੱਖ ਕੇ ਖੁਸ਼ਬੂ ਦੀ ਉਮੀਦ ਕਿੰਨਾਂ ਕੁ ਚਿਰ ਕੀਤੀ ਜਾ ਸਕਦੀ ਹੈ? ਭਿਖਿਆ ਮੰਗੀ ਜਾਂਦੀ ਏ, ਹੱਕ ਲਏ ਜਾਂਦੇ ਨੇ, ਖੋਹੇ ਜਾਂਦੇ ਨੇ, ਜੇ ਇਹ ਵਿਚਾਰਾਂ ਨਾਲ ਨਾ ਮਿਲਣ ਤਾਂ ਸੀਨੇ ਦੇ ਜ਼ੋਰ ਨਾਲ। ਭਗਤ ਸਿੰਘ ਦੀ ਵਿਚਾਰਧਾਰਾ ਅਨੁਸਾਰ ਜੇਕਰ ਤੁਸੀਂ ਵਾਸਤਵ ਵਿੱਚ ਸੁਖ-ਸ਼ਾਂਤੀ ਤੇ ਵਿਸ਼ਵ-ਪ੍ਰੇਮ ਦਾ ਪ੍ਰਚਾਰ ਕਰਨਾ ਚਾਹੁੰਦੇ ਹੋ ਤਾਂ ਪਹਿਲਾਂ ਆਜ਼ਾਦ ਹੋਵੋ ਤਾਂ ਜੋ ਅਪਮਾਨ ਘੱਟ ਸਕੇ ਤੇ ਹੱਕ ਮਿਲਣ। ਅਸੀਂ ਵੀ ਦੁਨੀਆਂ ਦੀਆਂ ਕੌਮਾਂ ਦੀ ਤਰ੍ਹਾਂ ਸਿਰ ਚੁੱਕ ਸਕੀਏ, ਸ਼ਾਂਤੀ ਤਾਂ ਬਾਅਦ ਵਿੱਚ ਆਵੇਗੀ। ਹਿੰਦੋਸਤਾਨ ਸੋਸ਼ਲਿਸ਼ਟ ਰਿਪਬਲੀਕਨ ਦੇ ਮੈਨੀਫੈਸਟੋ ਵਿੱਚ ਉਹ ਲਿਖਦੇ ਹਨ, "ਅਸੀਂ ਹਿੰਸਾ ਵਿੱਚ ਵਿਸ਼ਵਾਸ ਰੱਖਦੇ ਹਾਂ। ਆਪਣੇ ਆਪ ਵਿੱਚ ਅੰਤ ਦੇ ਤੌਰ ਤੇ ਨਹੀਂ ਸਗੋਂ ਇੱਕ ਨੇਕ ਤਰੀਕੇ ਲਈ ਸਿੱਟੇ ਦੇ ਤੌਰ ਤੇ।"[7]

ਭਗਤ ਸਿੰਘ ਖ਼ੁਦ ਕਹਿੰਦਾ ਸੀ ਕਿ ਲੋੜ ਵੇਲੇ ਤਾਕਤ ਦੀ ਵਰਤੋਂ ਜਾਇਜ਼ ਹੈ ਪਰ ਅਹਿੰਸਾ ਸਾਰੀਆਂ ਜਨਤਕ ਲਹਿਰਾਂ ਦੀ ਅਟੁੱਟ ਨੀਤੀ ਹੈ।[8] ਉਹ ਹਿੰਸਾ ਨੂੰ ਆਪਣਾ ਨਾ ਤਾਂ ਉਦੇਸ਼ ਮੰਨਦਾ ਸੀ ਤੇ ਨਾ ਹੀ ਸਥਾਈ ਰੂਪ ਵਿੱਚ ਇਸਦਾ ਸਮਰੱਥਕ ਸੀ। ਜਦੋਂ ਨਿਆਂ ਲਈ ਲੜਦੇ ਲੜਦੇ ਸਾਰੇ ਵਸੀਲੇ ਮੁੱਕ ਜਾਣ ਦੇ ਉਪਰੰਤ ਬਲ ਵਰਤਣ ਨਾਲ ਜੇ ਨਿਆਂ ਮਿਲ ਜਾਵੇ ਤਾਂ ਉਹ ਹਿੰਸਾ ਹੈ? ਹਿੰਸਾ ਦਾ ਅਰਥ ਹੈ ਅਨਿਆਂ ਲਈ ਕੀਤਾ ਬਲ ਪ੍ਰਯੋਗ, ਪ੍ਰੰਤੂ ਇਨਕਲਾਬੀਆਂ ਦਾ ਇਹ ਉਦੇਸ਼ ਨਹੀਂ। ਇਨਕਲਾਬੀ ਜਦੋਂ ਕੁਝ ਚੀਜ਼ਾਂ 'ਤੇ ਆਪਣਾ ਅਧਿਕਾਰ ਸਵੀਕਾਰ ਕਰ ਲੈਂਦਾ ਹੈ, ਤਾਂ ਉਹ ਉਹਨਾਂ ਦੀ ਮੰਗ ਕਰਦਾ ਹੈ। ਉਸ ਦੇ ਹੱਕ ਵਿੱਚ ਪ੍ਰਾਪਤ ਕਰਨ ਦੀ ਇੱਛਾ ਕਰਦਾ ਹੈ। ਉਸ ਦੇ ਸਮਰਥਨ ਵਿੱਚ ਉਹ ਆਪਣਾ ਸਾਰਾ ਸਰੀਰਕ ਬਲ ਵਰਤਦਾ ਹੈ। ਇਹਨਾਂ ਕੋਸ਼ਿਸ਼ਾਂ ਨੂੰ ਜਿਹੜਾ ਮਰਜ਼ੀ ਨਾਂ ਦੇ ਦਿਉ ਪਰ ਤੁਸੀਂ ਇਸ ਨੂੰ ਹਿੰਸਾ ਦੇ ਨਾਂ ਨਾਲ ਨਹੀਂ ਜੋੜ ਸਕਦੇ।[9] ਲਾਲਾ ਲਾਜਪਤ ਰਾਏ ਜੀ ਦੀ ਮੌਤ ਦਾ ਬਦਲਾ ਲੈਣ ਦੇ ਸਿੱਟੇ ਵਜੋਂ ਸਾਂਡਰਸ ਦੀ ਮੌਤ ਪਿੱਛੋਂ ਲੱਗੇ ਇਸ਼ਤਿਹਾਰ ਤੋਂ ਉਹਨਾਂ ਦੀ ਵਿਚਾਰਧਾਰਾ ਸਪੱਸ਼ਟ ਹੋ ਜਾਂਦੀ ਹੈ ਕਿ ਹਿੰਸਕ ਗਤੀਵਿਧੀਆਂ ਵਿੱਚ ਉਨ੍ਹਾਂ ਦਾ ਕਿੰਨਾ ਕੁ ਯਕੀਨ ਸੀ, ਭਾਵੇਂ ਕਿ ਇਸ ਪਿੱਛੇ ਲਾਲਾ ਜੀ ਦੀ ਉਹ ਆਵਾਜ਼ ਸੀ — "ਮੇਰੇ ਸਰੀਰ 'ਤੇ ਵੱਜੀ ਇੱਕ-ਇੱਕ ਲਾਠੀ ਅੰਗਰੇਜ਼ਾਂ ਦੇ ਕਫ਼ਨ ਵਿੱਚ ਇੱਕ-ਇੱਕ ਕਿੱਲ ਦਾ ਕੰਮ

6. ਜਗਮੋਹਨ ਸਿੰਘ (ਸੰਪਾ.), *ਸ਼ਹੀਦ ਭਗਤ ਸਿੰਘ ਤੇ ਉਨ੍ਹਾਂ ਦੇ ਸਾਥੀਆਂ ਦੀਆਂ ਲਿਖਤਾਂ*, ਚੇਤਨਾ ਪ੍ਰਕਾਸ਼ਨ, ਲੁਧਿਆਣਾ, 2000, ਪੰਨਾ 25.
7. *ਉਹੀ*, ਪੰਨਾ 267.
8. A.G. Noorani, *The Trail of Bhagat Singh : Politics of Justice*, Oxford University Press, New Delhi, 1996, p. 24.
9. ਜਗਮੋਹਨ ਸਿੰਘ (ਸੰਪਾ.), *ਉਹੀ*, ਪੰਨਾ 74.

ਕਰੇਗੀ। " ਉਸ ਦੁਆਰਾ ਕੀਤੇ ਇਸ ਪਹਿਲੇ ਕਤਲ ਕਰਕੇ ਉਸ ਦੀ ਸਾਰੀ ਵਿਚਾਰਧਾਰਾ ਨੂੰ ਪਾਸੇ ਰੱਖ ਕੇ ਉਸ ਨੂੰ ਹਿੰਸਕ ਮੰਨ ਲਿਆ ਗਿਆ, ਜਦੋਂ ਕਿ ਉਹ ਕਤਲ ਤੋਂ ਬਾਅਦ ਸਾਫ਼ ਲਿਖਦੇ ਹਨ ਕਿ "ਮਨੁੱਖ ਦਾ ਖ਼ੂਨ ਵਗਾਉਣ ਲਈ ਸਾਨੂੰ ਦੁੱਖ ਹੈ, ਕ੍ਰਾਂਤੀ ਦੀ ਵੇਦੀ ਤੇ ਕਈ ਵਾਰ ਖ਼ੂਨ ਬਹਾਉਣਾ ਜ਼ਰੂਰੀ ਹੋ ਜਾਂਦਾ ਹੈ, ਜੋ ਮਨੁੱਖ ਦੀ ਦਬਾਊ ਹਕੂਮਤ ਨੂੰ ਖ਼ਤਮ ਕਰ ਦੇਵੇਗੀ।"[10] ਭਗਤ ਸਿੰਘ ਤਾਂ ਦੇਸ਼ ਦੀ ਜਨਤਾ ਵਿੱਚ ਰੂਹ ਫੂਕਣੀ ਚਾਹੁੰਦਾ ਸੀ ਤਾਂ ਜੋ ਉਹ ਆਪਣੀ ਆਜ਼ਾਦੀ ਲਈ ਲੜ ਸਕਣ, ਅੰਗਰੇਜ਼ਾਂ ਦੇ ਕੰਨ ਖੁੱਲ੍ਹ ਜਾਣ ਕਿ ਹਿੰਦੋਸਤਾਨ ਦੇ ਲੋਕ, ਤੇ ਖ਼ਾਸ ਕਰਕੇ ਪੰਜਾਬ ਦੇ ਜਰਨੈਲ ਜਿਨ੍ਹਾਂ ਕਿ ਉਥੇ ਜਾ ਧੌਂਸ ਜਮਾਈ ਜਿੱਥੇ ਕਿ ਦੁਨੀਆਂ ਦੀ ਇੱਕ ਤਾਕਤ ਹੋਣ ਦੇ ਬਾਵਜੂਦ ਅੰਗਰੇਜ਼ ਵੀ ਹਥਿਆਰ ਸੁੱਟ ਗਏ ਸਨ। ਉਹ ਸਾਫ਼ ਲਿਖਦੇ ਨੇ, "ਅੱਜ ਸੰਸਾਰ ਨੇ ਦੇਖ ਲਿਆ ਕਿ ਹਿੰਦੋਸਤਾਨ ਦੀ ਜਨਤਾ ਬੇਜਾਨ ਨਹੀਂ ਹੋਈ, ਉਸ ਦਾ ਖ਼ੂਨ ਜੰਮ ਨਹੀਂ ਗਿਆ। ਉਹ ਆਪਣੇ ਦੇਸ਼ ਲਈ ਖ਼ੂਨ ਦੀ ਬਾਜੀ ਲਗਾ ਸਕਦੇ ਹਨ।"[11]

ਜਦੋਂ ਭਗਤ ਸਿੰਘ ਤੇ ਬੀ.ਕੇ. ਦੱਤ ਨੇ 8 ਅਪ੍ਰੈਲ, 1929 ਨੂੰ ਅਸੈਂਬਲੀ ਵਿੱਚ ਬੰਬ ਸੁੱਟਿਆ ਤਾਂ ਉਸ ਤੋਂ ਇਹ ਗੱਲ ਸਾਫ਼ ਸੀ ਕਿ ਇਹ ਕਿਸੇ ਦਾ ਜਾਨੀ ਨੁਕਸਾਨ ਦੀ ਬਜਾਇ ਅੰਗਰੇਜ਼ਾਂ ਨੂੰ ਦੱਸਣਾ ਚਾਹੁੰਦੇ ਸਨ ਕਿ ਉਹ ਕਿਤੇ ਵੀ ਮਹਿਫੂਜ਼ ਨਹੀਂ ਹੋ ਸਕਦੇ ਜੇਕਰ ਕ੍ਰਾਂਤੀਕਾਰੀ ਹਿੰਸਕ ਹੋ ਜਾਣ। ਲਾਰਡ ਇਰਵਿਨ ਨੇ ਆਪਣੇ ਭਾਸ਼ਣ ਵਿੱਚ ਕਿਹਾ ਕਿ "ਇਹ ਬੰਬ ਕਿਸੇ ਵਿਅਕਤੀ ਉਪਰ ਨਹੀਂ ਬਲਕਿ ਸੰਸਥਾ ਉਪਰ ਸੁੱਟੇ ਗਏ।"[12] ਦੂਸਰੇ ਪਾਸੇ ਸਾਡੀ ਉਸ ਲੀਡਰਸ਼ਿਪ ਦਾ ਵੀ ਮੂੰਹ ਬੰਦ ਕਰਨਾ ਚਾਹੁੰਦੇ ਸੀ, ਜੋ ਇਹਨਾਂ ਨੂੰ ਹਿੰਸਕ ਸਮਝਦੇ ਸਨ। ਪਰ ਜਦੋਂ ਉਹਨਾਂ ਆਪਣੇ ਆਪ ਨੂੰ ਗ੍ਰਿਫ਼ਤਾਰ ਕਰਵਾ ਦਿੱਤਾ ਤਾਂ ਕਿਸੇ ਨੇ ਵੀ ਨਹੀਂ ਕਿਹਾ ਕਿ ਉਹ ਕੀ ਹਨ? ਉਹ ਬੰਬ ਦੇ ਉਦੇਸ਼ ਬਾਰੇ ਸਾਫ਼ ਲਿਖਦੇ ਹਨ, "ਉਨ੍ਹਾਂ ਲੋਕਾਂ ਲਈ ਜਿਨ੍ਹਾਂ ਕੋਲ ਆਪਣੀ ਦਿਲ-ਖਿੱਚਵੀਂ ਪੀੜ ਦੱਸਣ ਲਈ ਕੋਈ ਰਾਹ ਨਹੀਂ ਸੀ, ਅਸੀਂ ਅਸੈਂਬਲੀ ਵਿੱਚ ਬੰਬ ਸੁੱਟੇ। ਸਾਡਾ ਉਦੇਸ਼ ਬੋਲਿਆਂ ਨੂੰ ਸੁਣਾਉਣਾ ਤੇ ਬੇਧਿਆਨਿਆਂ ਨੂੰ ਠੀਕ ਸਮੇਂ ਚਿਤਾਵਨੀ ਦੇਣਾ ਸੀ। ਸਾਡੇ ਲਈ ਵੀ ਮਨੁੱਖੀ ਜੀਵਨ ਪਵਿੱਤਰ ਹੈ, ਅਸੀਂ ਇਸਦਾ ਸਤਿਕਾਰ ਕਰਦੇ ਹਾਂ, ਜਿੱਥੇ ਤੱਕ ਹੋ ਸਕੇ ਇਸ ਨੂੰ ਬਚਾਉਣ ਦਾ ਯਤਨ ਕਰਦੇ ਹਾਂ। ਜੇਕਰ ਅਸੀਂ ਕੁਝ ਵਿਅਕਤੀਆਂ ਦੀ ਹੱਤਿਆ ਕਰਨ ਦੇ ਚਾਹਵਾਨ ਹੁੰਦੇ ਤਾਂ ਅਸੀਂ ਮੁੱਖ ਉਦੇਸ਼ ਵਿੱਚ ਅਸਫ਼ਲ ਹੋ ਜਾਂਦੇ।"[13] ਪਰ ਫਿਰ ਵੀ ਉਹਨਾਂ ਨੂੰ ਆਤੰਕਵਾਦੀ ਕਿਹਾ ਜਾ ਰਿਹਾ ਸੀ। ਜਿਨ੍ਹਾਂ ਦੀ ਵਿਚਾਰਧਾਰਾ ਇਸ ਤੋਂ ਦੂਰ ਸੀ, ਜਿਸਨੂੰ ਸਮਝਣ ਦੀ ਬਜਾਏ ਜ਼ਿਆਦਾਤਰ ਲੋਕਾਂ ਨੇ ਹਿੰਸਾ ਤੇ ਅਹਿੰਸਾ ਦੀ ਤੁਲਨਾ ਕਰਨੀ ਆਸਾਨ ਸਮਝੀ। ਭਗਤ ਸਿੰਘ ਅਨੁਸਾਰ, "ਇਹ ਗੱਲ ਪ੍ਰਸਿੱਧ ਹੈ ਕਿ ਮੈਂ ਆਤੰਕਵਾਦੀ ਰਿਹਾ ਹਾਂ। ਪਰ ਹੁਣ ਮੈਂ ਆਤੰਕਵਾਦੀ ਨਹੀਂ ਹਾਂ। ਮੈਂ ਇਨਕਲਾਬੀ ਹਾਂ ਜਿਸਦੇ ਕੁਝ ਨਿਸ਼ਚਿਤ ਵਿਚਾਰ, ਨਿਸ਼ਚਿਤ ਆਦਰਸ਼ ਅਤੇ ਸਾਹਮਣੇ ਇੱਕ ਲੰਬਾ ਪ੍ਰੋਗਰਾਮ ਹੈ।"[14] ਮੇਰੇ ਕਹਿਣ ਦਾ ਮਤਲਬ ਹੈ ਕਿ "ਬੰਬ ਸੁੱਟਣਾ ਸਿਰਫ ਵਿਅਰਥ ਹੀ ਨਹੀਂਪ੍ਰੰਤੂ ਕਈ ਵਾਰ ਘਾਤਕ ਵੀ ਹੁੰਦਾ ਹੈ।"[15] ਬੀ.ਕੇ. ਦੱਤ ਨੂੰ ਲਿਖੀ ਚਿੱਠੀ ਵਿੱਚ ਭਗਤ ਸਿੰਘ ਸਾਫ਼ ਲਿਖਦਾ ਹੈ ਕਿ ਜੇ ਮੈਂ ਬੇਸਬਰੀ ਨਾਲ ਮੌਤ ਦਾ ਇੰਤਜ਼ਾਰ ਕਰ ਰਿਹਾ ਹਾਂ ਤੇ ਤੁਸੀਂ ਸੰਸਾਰ ਨੂੰ ਇਹ ਸਿੱਧ ਕਰਾਉਣਾ ਹੈ ਕਿ ਕ੍ਰਾਂਤੀਕਾਰੀ ਸਿਰਫ਼ ਆਪਣੇ ਆਦਰਸ਼ ਵਾਸਤੇ ਮਰ ਹੀ ਨਹੀਂ ਸਕਦਾ ਪ੍ਰੰਤੂ ਹਰ ਮੁਸੀਬਤ ਦਾ

---

10. ਵੀਰੇਂਦਰ ਸੰਧੂ, *ਯੁੱਗ ਪੁਰਸ਼ ਭਗਤ ਸਿੰਘ ਤੇ ਉਨ੍ਹਾਂ ਦੇ ਬਜ਼ੁਰਗ*, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 2000, ਪੰਨਾ 217.
11. ਜਗਮੋਹਨ ਸਿੰਘ (ਸੰਪਾ.), *ਉਹੀ*, ਪੰਨਾ 247.
12. S.R. Bakshi, *Bhagat Singh and His Ideology,* Capital Publishers, New Delhi, 1981, p. 213.
13. *ਸ਼ਹੀਦ ਭਗਤ ਸਿੰਘ : ਮਨੁੱਖ ਤੇ ਵਿਚਾਰ*, ਪੰਜਾਬ ਬੁੱਕ ਸੈਂਟਰ, ਚੰਡੀਗੜ੍ਹ, 1986, ਪੰਨਾ 21.
14. A.G. Noorani, *The Trail of Bhagat Singh : Politics of Justice,* p. 6.
15. D.N. Gupta (ed.), *Bhagat Singh : Selected Speeches & Writings*, p. xi.

ਸਾਹਮਣਾ ਵੀ ਕਰ ਸਕਦਾ ਹੈ। ਮੌਤ ਦੁਨੀਆਂਦਾਰੀ ਤੋਂ ਬਚਣ ਦਾ ਇੱਕ ਰਸਤਾ ਨਹੀਂ ਹੋਣਾ ਚਾਹੀਦਾ।[16] ਭਗਤ ਸਿੰਘ ਜੇ ਕਤਲ ਕਰਕੇ ਬਚਣ ਵਿੱਚ ਸਫ਼ਲ ਹੋਇਆ ਤਾਂ ਬਿਨਾਂ ਕਿਸੇ ਦਾ ਨੁਕਸਾਨ ਕੀਤੇ ਗ੍ਰਿਫ਼ਤਾਰ ਵੀ, ਜੇ ਫ਼ਾਂਸੀ ਦੀ ਥਾਂ ਗੋਲੀ ਮੰਗੀ ਤਾਂ ਦੂਸਰਿਆਂ ਨੂੰ ਮੁਸੀਬਤਾਂ ਦਾ ਮੁਕਾਬਲਾ ਕਰਦੇ ਹੋਏ ਉਦਾਹਰਣ ਬਣਨ ਲਈ ਪ੍ਰੇਰਿਆ, ਜੇ ਇਨਕਲਾਬ ਦੇ ਨਾਅਰੇ ਨਾਲ ਅੰਗਰੇਜ਼ਾਂ ਨੂੰ ਕੰਬਾਇਆ ਤਾਂ ਜੇਲ੍ਹ ਵਿੱਚ ਭੁੱਖ ਹੜ੍ਹਤਾਲ ਕਰਕੇ ਸਰਕਾਰ ਨੂੰ ਝੁਕਣ ਲਈ ਵੀ ਮਜ਼ਬੂਤ ਕੀਤਾ। ਕਿੰਨੇ ਉੱਚੇ ਆਦਰਸ਼ ਤੇ ਸੋਚ ਸੀ ਕਿ ਮੌਤ ਤੋਂ ਬਾਅਦ ਵੱਡੀ ਤੋਂ ਵੱਡੀ ਲੀਡਰਸ਼ਿਪ ਵੀ ਉਸਦੀ ਬਹਾਦਰੀ ਨੂੰ ਸਲਾਹੇ ਬਿਨਾਂ ਨਾ ਰਹਿ ਸਕੀ।

ਭਗਤ ਸਿੰਘ ਦੀ ਵਿਚਾਰਧਾਰਾ ਤੇ ਮਾਰਕਸਵਾਦ ਦਾ ਕਾਫ਼ੀ ਪ੍ਰਭਾਵ ਸੀ, ਜਿਸ ਕਰਕੇ ਉਹ ਮਜ਼ਦੂਰ ਵਰਗ ਦੀ ਕ੍ਰਾਂਤੀ ਚਾਹੁੰਦਾ ਸੀ। ਇੱਕ ਅਜਿਹੀ ਆਜ਼ਾਦੀ ਜਿਸ ਵਿੱਚ ਸਭ ਬਰਾਬਰ ਹੱਕ ਮਾਨਣ। ਪਰ ਉਹ ਹਥਿਆਰਬੰਦ ਨਹੀਂ ਸਗੋਂ ਵਿਚਾਰਬੰਦ ਕ੍ਰਾਂਤੀ ਚਾਹੁੰਦਾ ਸੀ। ਉਹ ਲਿਖਦਾ ਹੈ, "ਅਸੀਂ ਵਿਦਿਆਰਥੀਆਂ ਨੂੰ ਪਿਸਤੌਲ ਜਾਂ ਬੰਬ ਚੁੱਕਣ ਦੀ ਸਲਾਹ ਨਹੀਂ ਦਿੰਦੇ ਸਗੋਂ ਚਾਹੁੰਦਾ ਹਾਂ ਕਿ ਉਹ ਅੱਗੇ ਆ ਕੇ ਸਾਧਾਰਨ ਲੋਕਾਂ ਨੂੰ ਵਿਚਾਰਧਾਰਕ ਤੌਰ ਤੇ ਜਾਗ੍ਰਿਤ ਕਰਨ ਤਾਂ ਕਿ ਕਿਰਤੀ ਵਰਗ ਦੀ ਸ਼ਮੂਲੀਅਤ ਵੱਧ ਸਕੇ।"[17] ਉਹ ਦੇਸ਼ ਦੀ ਲੜਾਈ ਵਿੱਚ ਕਿਰਤੀ ਵਰਗ ਨੂੰ ਨਾਲ ਲੈ ਕੇ ਚੱਲਣਾ ਚਾਹੁੰਦੇ ਸਨ, ਜਿਸ ਨੂੰ ਕਿ ਉਸ ਸਮੇਂ ਸਾਡੇ ਰਾਸ਼ਟਰੀ ਨੇਤਾਵਾਂ ਨੇ ਅਣਗੌਲਿਆ ਰੱਖਿਆ। ਉਹ ਚਾਹੁੰਦੇ ਸਨ ਕਿ ਕਿਸਾਨਾਂ ਨੂੰ ਸਿਰਫ਼ ਵਿਦੇਸ਼ੀਆਂ ਤੋਂ ਹੀ ਨਹੀਂ ਬਲਕਿ ਜਾਗੀਰਦਾਰਾਂ ਤੇ ਪੂੰਜੀਪਤੀਆਂ ਤੋਂ ਵੀ ਮੁਕਤ ਹੋਣਾ ਪਵੇਗਾ।[18] ਇਸ ਲਈ ਉਹ ਕਹਿ ਰਹੇ ਸਨ, "ਕਾਂਗਰਸ ਦਾ ਮੌਜੂਦਾ ਘੋਲ ਦਰਮਿਆਨੇ ਤਬਕੇ ਦੇ ਸਿਰ ਤੇ ਲੜਿਆ ਜਾ ਰਿਹਾ ਹੈ। ਕਾਂਗਰਸ ਸਰਮਾਏਦਾਰਾਂ ਅਤੇ ਦੁਕਾਨਦਾਰਾਂ ਰਾਹੀਂ ਸਰਕਾਰ 'ਤੇ ਆਰਥਿਕ ਦਬਾਅ ਪਾ ਕੇ ਕੁਝ ਅਧਿਕਾਰ ਲੈਣਾ ਚਾਹੁੰਦੀ ਹੈ। ਇਸ ਨਾਲ ਆਮ ਵਰਗ ਦੀ ਬਿਹਤਰੀ ਨਹੀਂ ਹੋ ਸਕਦੀ। ਮਜ਼ਦੂਰਾਂ ਤੇ ਕਿਸਾਨਾਂ ਨੂੰ ਅੱਗੇ ਲਿਆਉਣਾ ਪਵੇਗਾ। ਕਿਸਾਨਾਂ ਨੂੰ ਬਦੇਸ਼ੀ ਜੂਲੇ ਸਮੇਤ ਜਾਗੀਰਦਾਰਾਂ ਦੇ ਜੂਲੇ ਤੋਂ ਵੀ ਆਜ਼ਾਦ ਕਰਾਉਣਾ ਹੈ। ਪਰ ਇਹ ਕਾਂਗਰਸ ਦਾ ਉਦੇਸ਼ ਨਹੀਂ।" ਉਹ ਕਿਸੇ ਸਮਝੌਤੇ ਵਿੱਚ ਵਿਸ਼ਵਾਸ ਨਹੀਂ ਸਨ ਰੱਖਦੇ। ਉਨ੍ਹਾਂ ਦਾ ਉਦੇਸ਼ ਤਾਂ ਮੁਕੰਮਲ ਆਜ਼ਾਦੀ ਨੂੰ ਹਾਸਿਲ ਕਰਨਾ ਸੀ। ਅੰਗਰੇਜ਼ਾਂ ਨੇ ਮਿੰਟੋ-ਮਾਰਲੇ ਤੇ ਮਾਂਟੇਂਗੂ ਵਰਗੇ ਜੋ ਸੁਧਾਰ ਕੀਤੇ ਇਹ ਤਾਂ ਇੱਕ ਤਰ੍ਹਾਂ ਨਾਲ ਉਨ੍ਹਾਂ ਨੂੰ ਸਰਕਾਰ ਦੇ ਹਮਾਇਤੀ ਬਣਾਉਣ ਲਈ ਦਿੱਤੀ ਗਈ ਰਿਸ਼ਵਤ ਸੀ।[19] ਭਾਵੇਂ ਕਿ ਕੁਝ ਦਾ ਵਿਸ਼ਵਾਸ ਸੀ ਕਿ ਭਗਤ ਸਿੰਘ, ਲਾਲਾ ਲਾਜਪਤ ਰਾਏ ਦਾ ਬਦਲਾ ਲੈਣ ਕਰਕੇ ਹੀ ਕਾਮਯਾਬ ਹੋਇਆ। ਪਰ ਜਦੋਂ ਭਗਤ ਸਿੰਘ ਤੇ ਉਹਨਾਂ ਦੇ ਸਾਥੀਆਂ ਨੇ ਜੇਲ੍ਹ ਵਿੱਚ ਭੁੱਖ ਹੜਤਾਲ ਕੀਤੀ ਤਾਂ ਪੰਜਾਬ ਵਿੱਚ ਕਈ ਥਾਵਾਂ 'ਤੇ ਭਗਤ ਸਿੰਘ ਦਿਵਸ ਮਨਾਇਆ ਗਿਆ।[20]

ਜਦੋਂ 23 ਦਸੰਬਰ ਨੂੰ ਕ੍ਰਾਂਤੀਕਾਰੀਆਂ ਦੁਆਰਾ ਵਾਇਸਰਾਇ ਦੀ ਗੱਡੀ ਨੂੰ ਉਡਾਉਣ ਦਾ ਯਤਨ ਕੀਤਾ ਗਿਆ ਤੇ ਬੰਬ ਵਿਸਫ਼ੋਟ ਦੀ ਨਿਖੇਧੀ 'ਤੇ ਮਤਾ 1913 ਦੀ ਸਭਾ ਵਿੱਚ ਕੇਵਲ 81 ਵੋਟਾਂ ਦੇ ਬਹੁਮਤ ਨਾਲ ਹੀ ਪਾਸ ਹੋਇਆ।[21] ਇਸ ਤੋਂ ਸਪੱਸ਼ਟ ਹੁੰਦਾ ਹੈ ਕਿ ਇਨਕਲਾਬੀਆਂ ਨੂੰ ਉਸ ਸਮੇਂ ਪੁਰਾਣੇ ਲੀਡਰਾਂ ਦੀ ਹਮਾਇਤ ਬਰਾਬਰ ਪ੍ਰਾਪਤ ਸੀ। ਜਦੋਂ ਭਗਤ ਸਿੰਘ, ਰਾਜਗੁਰੂ ਤੇ ਸੁਖਦੇਵ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਉਹਨਾਂ ਨੂੰ ਬੰਬ ਕੇਸ ਵਿੱਚ ਉਮਰ ਕੈਦ ਅਤੇ ਫਿਰ ਸਾਂਡਰਸ ਦੇ ਕਤਲ ਬਦਲੇ 7

---

16. Chaman Lal, *Bhagat Singh : The Jail Note Book and Other Writings*, Left World, New Delhi, 2007, p. 149.
17. D.N. Gupta (ed.), *Bhagat Singh : Selected Speeches & Writings*, p. 36.
18. S.R. Bakshi, *Bhagat Singh and His Ideology*, Capital Publishers, New Delhi, 1981, p. 213.
19. *ਸ਼ਹੀਦ ਭਗਤ ਸਿੰਘ : ਮਨੁੱਖ ਤੇ ਵਿਚਾਰ*, ਪੰਨਾ 20.
20. Gurdev Singh Deol, *Bhagat Singh : A Biography*, p. 65.
21. ਜਗਮੋਹਨ ਸਿੰਘ (ਸੰਪਾ.), *ਉਹੀ*, ਪੰਨਾ 269.

ਅਕਤੂਬਰ 1930 ਈ. ਨੂੰ ਫ਼ਾਂਸੀ ਦੀ ਸਜ਼ਾ ਸੁਣਾਈ ਗਈ। ਕੀ ਸਾਡੇ ਨੇਤਾ ਇਹਨਾਂ ਸੂਰਮਿਆਂ ਦੀਆਂ ਸਜ਼ਾਵਾਂ ਘਟਾ ਸਕਦੇ ਸਨ? ਪਰ ਨਹੀਂ, ਸ਼ਾਇਦ ਵਿਚਾਰਧਾਰਾ ਦੇ ਫ਼ਰਕ ਨੇ ਇਹ ਨਾ ਹੋਣ ਦਿੱਤਾ। ਕਾਂਗਰਸ ਦੇ ਕਰਾਚੀ ਸੈਸ਼ਨ ਵਿੱਚ ਸੀਤਾ ਰਮੱਈਆ ਨੇ ਕਿਹਾ ਕਿ ਇਹ ਗੱਲ ਕੋਈ ਅਤਿਕਥਨੀ ਨਹੀਂ ਕਿ "ਭਗਤ ਸਿੰਘ ਦਾ ਨਾਂ ਉਸ ਸਮੇਂ ਸਾਰੇ ਦੇਸ਼ ਵਿੱਚ ਉਨਾ ਹੀ ਉੱਘਾ ਤੇ ਹਰਮਨ ਪਿਆਰਾ ਸੀ, ਜਿੰਨਾ ਗਾਂਧੀ ਦਾ।"[22] ਨੌਜਵਾਨਾਂ ਵੱਲੋਂ ਤਿੱਖੀ ਆਲੋਚਨਾ ਹੋਣ ਦੇ ਬਾਵਜੂਦ ਵੀ ਗਾਂਧੀ-ਇਰਵਿਣ ਪੈਕਟ ਵਿੱਚ ਭਗਤ ਸਿੰਘ ਤੇ ਉਹਨਾਂ ਦੇ ਸਾਥੀਆਂ ਦੀ ਸਜ਼ਾ ਘਟਾਉਣ ਬਾਰੇ ਕੋਈ ਸ਼ਰਤ ਨਾ ਰੱਖੀ ਗਈ। ਜਨਰਲ ਮੋਹਨ ਸਿੰਘ ਨੇ ਕਿਹਾ, "ਉਹ ਭਗਤ ਸਿੰਘ ਨੂੰ ਫ਼ਾਂਸੀ ਚੜ੍ਹਨੋਂ ਬਚਾ ਸਕਦੇ ਸਨ, ਪਰ ਉਹ ਆਪਣੇ ਅਹਿੰਸਾਵਾਦੀ ਝੂਠੇ ਹੱਠ ਨੂੰ ਨਾ ਤਿਆਗ ਸਕੇ।"[23] ਅਖ਼ੀਰ 23 ਮਾਰਚ 1931 ਈ. ਨੂੰ ਸ਼ਾਮ ਸੱਤ ਵਜੇ ਇਨ੍ਹਾਂ ਸੂਰਬੀਰਾਂ ਨੂੰ ਫ਼ਾਂਸੀ ਦੇ ਕੇ, ਅੱਧਜਲੀਆਂ ਲਾਸ਼ਾਂ ਸਤਲੁਜ ਵਿੱਚ ਰੋੜ੍ਹ ਦਿੱਤੀਆਂ ਗਈਆਂ। ਕਿੰਨਾ ਖ਼ੌਫ਼ ਸੀ ਅੰਗਰੇਜ਼ਾਂ ਦੇ ਦਿਮਾਗ ਵਿੱਚ ਕਿ ਉਨ੍ਹਾਂ ਨੇ ਇਹਨਾਂ ਦੀਆਂ ਲਾਸ਼ਾਂ ਵੀ ਵਾਰਿਸਾਂ ਦੇ ਹਵਾਲੇ ਨਾ ਕੀਤੀਆਂ ਕਿਉਂਕਿ ਲੋਕਾਂ ਦੇ ਇਕੱਠ ਤੋਂ ਡਰ ਸੀ ਕਿ ਜੇ ਲਾਹੌਰ ਦੇ ਲਾਠੀਚਾਰਜ ਦਾ ਬਦਲਾ ਲਿਆ ਗਿਆ ਤੇ ਇੰਝ ਨਾ ਹੋਵੇ ਕਿ ਇਨ੍ਹਾਂ ਸੂਰਬੀਰਾਂ ਨੂੰ ਦੇਖ ਕੇ ਅਨੇਕਾਂ ਹੋਰ ਭਗਤ, ਰਾਜਗੁਰੂ ਤੇ ਸੁਖਦੇਵ ਪੈਦਾ ਹੋ ਕੇ ਹਕੂਮਤ ਲਈ ਖ਼ਤਰਾ ਬਣਨ। ਸੁਭਾਸ਼ ਚੰਦਰ ਬੋਸ ਨੇ ਕਿਹਾ, "ਭਗਤ ਸਿੰਘ ਅਮਰ ਰਹੇ, ਕ੍ਰਾਂਤੀ ਅਮਰ ਰਹੇ।"[24] ਜਵਾਹਰ ਲਾਲ ਨਹਿਰੂ ਨੇ ਕਿਹਾ, "ਸਾਡੇ ਵਿੱਚੋਂ ਕੋਈ ਵੀ ਉਸ ਨੂੰ ਬਚਾ ਨਾ ਸਕਿਆ, ਜੋ ਸਾਡੇ ਲਈ ਪਿਆਰਾ ਸੀ, ਜਿਸ ਦੇ ਹੌਂਸਲੇ ਤੇ ਬਹਾਦਰੀ ਨੇ ਦੇਸ਼ ਦੇ ਨੌਜਵਾਨਾਂ ਵਿੱਚ ਪ੍ਰੇਰਨਾ ਜਗਾਈ।"[25] ਇਹਨਾਂ ਸ਼ਹੀਦਾਂ ਦੀ ਫ਼ਾਂਸੀ ਦੇ ਰੋਸ ਵਜੋਂ ਕੱਢੇ ਜਲੂਸ ਵਿੱਚ 40,000 ਲੋਕਾਂ, ਜਿਨ੍ਹਾਂ ਵਿੱਚ 5,000 ਔਰਤਾਂ ਵੀ ਸਨ, ਕਾਲੇ ਕੱਪੜੇ ਪਾ ਕੇ ਸ਼ਾਮਿਲ ਹੋਏ।[26] ਉਹ ਲੋਕਧਾਰਾ ਵਿੱਚ ਅਨਿਆਂ ਵਿਰੁੱਧ ਸੰਘਰਸ਼ ਦਾ ਚਿਹਨ ਬਣ ਗਿਆ। ਅਣਗਿਣਤ ਗੀਤ ਤੇ ਗਾਥਾਵਾਂ ਉਸ ਦੇ ਨਾਇਕਤਵ ਤੇ ਬਹਾਦਰੀ 'ਤੇ ਰਚੀਆਂ ਗਈਆਂ।

- ਕਿਹੜੀ ਮਾਂ ਨੇ ਭਗਤ ਜੰਮਿਆਂ
  ਜੰਗਲ 'ਚ ਸ਼ੇਰ ਬੁੱਕਦਾ।
- ਤੇਰਾ ਰਾਜ ਨਾ ਫ਼ਰੰਗੀਆ ਰਹਿਣਾ,
  ਭਗਤ ਸਿੰਘ ਕੋਹ ਸੁੱਟਿਆ।[27]

ਕਿੱਸਾਕਾਰਾਂ ਨੇ ਉਸ ਨੂੰ ਆਸ਼ਕ ਦਾ ਦਰਜਾ ਦਿੱਤਾ ਤੇ ਉਹੀ ਭਗਤ ਸਿੰਘ ਜੋ ਵਿਆਹ ਦੇ ਬੰਧਨ ਨਾਲੋਂ ਦੇਸ਼-ਸੇਵਾ ਨੂੰ ਤਰਜ਼ੀਹ ਦਿੰਦਾ ਹੈ। ਅਖ਼ੀਰ ਫ਼ਾਂਸੀ ਲੱਗਣ ਤੋਂ ਬਾਅਦ ਘੋੜੀਆਂ ਵਿੱਚ ਮੌਤ ਦੇ ਲਾੜੇ ਵਜੋਂ ਉਭਰਦਾ ਹੈ। ਜਦੋਂ ਉਸਦੀ ਪਹਿਲੀ ਬਰਸੀ 'ਤੇ ਕਵੀ ਤਾਇਰ ਦੁਆਰਾ ਗਾਈ ਘੋੜੀ ਵਿੱਚ ਇੱਕ ਲੱਖ ਬਰਾਤੀਆਂ ਨੇ ਸ਼ਿਰਕਤ ਕੀਤੀ।[28]

---

22. B. Pattabhi Sitarmayya, *History of Indian National Congress,* Vol. 1, S. Chand & Co., Delhi, 1969, pp. 456-57.
23. Gurdev Singh Deol, *Bhagat Singh : A Biography*, p. 63.
24. S.M. Rai, *Punjabi Heroic Tradition (1900-1947),* Punjabi University, Patiala, 1978, p. 96.
25. *ਉਹੀ*, ਪੰਨਾ 97.
26. S.R. Bakshi, *Bhagat Singh and His Ideology,* p. 158.
27. ਕਰਨਜੀਤ ਸਿੰਘ, *ਪੰਜਾਬ ਦੀ ਲੋਕਧਾਰਾ ਤੇ ਪੰਜਾਬੀ ਜੀਵਨ*, ਨਵਯੁੱਗ ਪਬਲਿਸ਼ਰਜ਼, ਦਿੱਲੀ, 1988, ਪੰਨਾ 127.
28. Ishwar Dayal Gour, *Martyer as Bridegroom : A Folk Representation of Bhagat Singh*, Anthem Press, New Delhi, 2008, pp. 137, 154.

ਜੇਕਰ ਭਗਤ ਸਿੰਘ ਅਨੁਸਾਰ ਉਸ ਸਮੇਂ ਕਾਂਗਰਸੀ ਲੀਡਰ ਆਮ ਵਰਗ ਨੂੰ ਨਾਲ ਲੈ ਕੇ ਚਲਦੇ ਤਾਂ ਪੰਜਾਬ ਵਿੱਚ ਉਨ੍ਹਾਂ ਦੀ ਸਥਿਤੀ ਇੰਨੀ ਕਮਜ਼ੋਰ ਨਾ ਹੁੰਦੀ। ਅਖ਼ੀਰ 1942 ਵਿੱਚ ਵੀ ਤਾਂ ਉਹ ਨੇਤਾਵਾਂ, ਜਿਨ੍ਹਾਂ ਨੇ ਸਾਰੀ ਉਮਰ ਅਹਿੰਸਾ ਦਾ ਢੰਢੋਰਾ ਪਿਟਿਆ ਸੀ, 'ਕਰੋ ਜਾਂ ਮਰੋ' ਦਾ ਨਾਅਰਾ ਦਿੱਤਾ, ਉਸ ਸਮੇਂ ਕਿਥੇ ਗਈ ਸੀ ਅਹਿੰਸਾ ਦੀ ਨੀਤੀ? ਜਦ ਕੁਝ ਅੰਗਰੇਜ਼ਾਂ ਦੇ ਕਤਲ ਨੇ 23 ਸਾਲ ਆਜ਼ਾਦੀ ਲੇਟ ਕਰਵਾ ਦਿੱਤੀ ਤੇ ਜਦੋਂ ਮਿਲੀ, ਅਸੀਂ ਵੰਡੇ ਗਏ ਦੋ ਮੁਲਕਾਂ ਵਿੱਚੋਂ, ਪੰਜ ਲੱਖ ਦੇ ਕਰੀਬ ਲੋਕ ਮਾਰੇ ਗਏ, ਹਜ਼ਾਰਾਂ ਇਸਤਰੀਆਂ, ਮਰਦਾਂ ਦੀ ਹਵਸ ਦਾ ਸ਼ਿਕਾਰ ਹੋਈਆਂ, ਜ਼ਮੀਨ ਦੇ ਇੱਕ ਪੋਟੇ ਲਈ ਮਰਨ ਵਾਲੀ ਕੌਮ ਜ਼ਮੀਨਾਂ ਛੱਡ ਕੇ ਦੌੜੀ, ਮੁਗ਼ਲਾਂ ਤੋਂ ਔਰਤਾਂ ਦੀਆਂ ਇੱਜ਼ਤਾਂ ਦੀ ਰਾਖੀ ਕਰਨ ਵਾਲਿਆਂ ਨੇ ਖ਼ੁਦ ਇੱਜ਼ਤਾਂ ਲੁੱਟੀਆਂ, ਹਜ਼ਾਰਾਂ ਦਾਅ, ਸੱਧਰਾਂ ਤੇ ਫੁੱਟ ਰਹੀਆਂ ਕਰੂੰਬਲੀਆਂ ਇਸ ਮਜ਼ਹਬੀ ਅੱਗ ਵਿੱਚ ਸੜ ਕੇ ਸਵਾਹ ਹੋ ਗਈਆਂ। ਸਾਨੂੰ ਆਜ਼ਾਦੀ ਤਾਂ ਮਿਲ ਗਈ, ਪਰ ਸਾਡੇ ਆਪਣੇ ਸਦਾ ਲਈ ਖੁੱਸ ਗਏ ਤੇ ਉਹ ਲੋਕ ਜਿਨ੍ਹਾਂ ਕਰਕੇ ਹਿੰਸਕ ਸ਼ਬਦ ਵਰਤਿਆ ਗਿਆ, ਬੜੇ ਮਹਿਫ਼ੂਜ਼ ਹੋ ਗਏ ਤੇ ਆਜ਼ਾਦੀ ਤੋਂ ਬਾਅਦ ਵੀ ਉਹ ਗਵਰਨਰ ਜਨਰਲ ਬਣੇ। ਇਸ ਤੋਂ ਸ਼ਰਮ ਦੀ ਗੱਲ ਹੋਰ ਕੀ ਸੀ? ਇਹ ਸੀ ਹਿੰਸਾ ਜਿਸ ਨੇ ਆਜ਼ਾਦੀ ਦਿਵਸ ਤੋਂ ਬਾਅਦ ਤੱਕ ਵੀ ਦਰਿਆਵਾਂ ਦੇ ਪਵਿੱਤਰ ਪਾਣੀ ਨੂੰ ਲਾਲ ਰੰਗਤ ਦਿੱਤੀ। ਉਸ ਸਮੇਂ ਲਾਸ਼ ਤੇ ਵੰਡ ਦਾ ਦਾਅਵਾ ਕਰਨ ਵਾਲਿਆਂ ਨੇ ਵੀ ਇਸ ਵੰਡ ਦੀ ਹਾਮੀ ਭਰੀ :

ਸੇਵਾ ਦੇਸ਼ ਦੀ ਜਿੰਦੜੀਏ ਬੜੀ ਔਖੀ,
ਗੱਲਾਂ ਕਰਨੀਆਂ ਢੇਰ ਸੁਖੱਲੀਆਂ ਨੇ।
ਜਿਨ੍ਹਾਂ ਦੇਸ਼ ਸੇਵਾ ਵਿੱਚ ਪੈਰ ਪਾਇਆ,
ਉਨ੍ਹਾਂ ਲੱਖ ਮੁਸੀਬਤਾਂ ਝੱਲੀਆਂ ਨੇ।

# ਮਹੰਤ ਗਣੇਸ਼ਾ ਸਿੰਘ ਦੀ ਸਿੱਖ ਰਹੁ-ਰੀਤਾਂ ਨੂੰ ਦੇਣ

*ਗੁਰਦੇਵ ਕੌਰ ਬਾਜਵਾ**

*ਖਾਲਸਾ ਬਿਵਾਹ ਪੱਧਤ* ਪੁਸਤਕ ਮਹੰਤ ਗਣੇਸ਼ਾ ਸਿੰਘ ਦੀ ਇੱਕ ਮਹੱਤਵਪੂਰਨ ਰਚਨਾ ਹੈ। ਇਸਦਾ ਰਚਨਾ ਕਾਲ 11 ਮਈ, ਸੰਨ 1899 ਈਸਵੀ ਹੈ। ਇਸ ਰਚਨਾ ਰਾਹੀਂ ਮਹੰਤ ਜੀ ਦੀ ਸਿੱਖ ਰਹੁ-ਰੀਤਾਂ ਪ੍ਰਥਾਇ ਸੂਝ-ਬੂਝ ਪ੍ਰਤੀ ਭਰਪੂਰ ਜਾਣਕਾਰੀ ਪ੍ਰਾਪਤ ਹੁੰਦੀ ਹੈ। ਸਿੱਖ ਧਰਮ ਵਿੱਚ ਗੁਰਮਤਿ ਮਰਿਯਾਦਾ ਦੀ ਸਦਾ ਹੀ ਅਹਿਮ ਭੂਮਿਕਾ ਰਹੀ ਹੈ। ਜਦੋਂ-ਜਦੋਂ ਵੀ ਗੁਰਮਤਿ ਮਰਿਯਾਦਾ ਵਿੱਚ ਊਣਤਾਈਆਂ ਆਈਆਂ ਹਨ, ਉਦੋਂ-ਉਦੋਂ ਹੀ ਜਾਗਰੂਕ ਗੁਰਮੁੱਖਾਂ ਨੇ ਜਾਂ ਸੰਤ-ਮਹਾਤਮਾਵਾਂ ਨੇ ਜਿਨ੍ਹਾਂ ਨੂੰ ਗੁਰਮਤਿ ਦੀ ਅਤੇ ਗੁਰਬਾਣੀ ਦੀ ਜਾਣਕਾਰੀ ਸੀ, ਗੁਰਮਤਿ ਮਰਿਯਾਦਾ ਨੂੰ ਉਭਾਰਨ ਦਾ ਯਤਨ ਕੀਤਾ। ਮਹਾਰਾਜਾ ਰਣਜੀਤ ਸਿੰਘ ਦੇ ਰਾਜਕਾਲ ਦੌਰਾਨ ਸਿੱਖ ਸਮਾਜ ਬ੍ਰਾਹਮਣਵਾਦ ਤੋਂ ਪੂਰੀ ਤਰ੍ਹਾਂ ਪ੍ਰਭਾਵਿਤ ਸੀ। ਮਹਾਰਾਜਾ ਨੇ ਸਿੱਖ ਧਰਮ ਦੇ ਅਨੇਕਾਂ ਗੁਰਧਾਮਾਂ ਦੀ ਸੇਵਾ-ਸੰਭਾਲ ਵਿੱਚ ਦਿਲ ਖੋਲ੍ਹ ਕੇ ਆਪਣਾ ਯੋਗਦਾਨ ਪਾਇਆ। ਹਰਿਮੰਦਰ ਸਾਹਿਬ, ਅਕਾਲ ਤਖ਼ਤ ਸਾਹਿਬ ਅਤੇ ਬਾਬਾ ਅਟੱਲ ਦੀ ਉਸਾਰੀ ਉਹਨਾਂ ਦੀ ਸਿੱਖੀ ਪ੍ਰਤੀ ਸ਼ਰਧਾ ਦੀਆਂ ਮਹੱਤਵਪੂਰਨ ਉਦਾਹਰਨਾਂ ਹਨ, ਪਰੰਤੂ ਖ਼ਾਲਸਾ ਰਾਜ ਸਮੇਂ ਸਿੱਖ ਧਰਮ ਵਿੱਚ ਬ੍ਰਾਹਮਣਵਾਦ ਦਾ ਬੋਲਬਾਲਾ ਹੋ ਚੁੱਕਾ ਸੀ। ਸਿੱਖਾਂ ਦਾ ਭੇਸ ਧਾਰ ਕੇ ਬਣੇ ਖ਼ਾਲਸੇ ਨੇ ਛੇਤੀ ਹੀ ਸਿੱਖ ਪੰਥ ਦੀ ਅਸਲੀਅਤ ਬਦਲਣੀ ਸ਼ੁਰੂ ਕਰ ਦਿੱਤੀ। ਸਭ ਤੋਂ ਪਹਿਲਾਂ ਉਹਨਾਂ ਨੇ ਅਕਾਲ ਤਖ਼ਤ ਅਤੇ ਦਰਬਾਰ ਸਾਹਿਬ ਦੀ ਗੁਰਮਤਿ ਭਿੰਨੀ ਮਰਿਯਾਦਾ ਨੂੰ ਤੋੜਿਆ। ਫੇਰ ਹੋਰ ਤਖ਼ਤਾਂ ਤੇ ਗੁਰਦੁਆਰਿਆਂ ਦੀ ਰਹੁ-ਰੀਤ ਨੂੰ ਮਨਮਤ ਦੇ ਸੰਚੇ ਵਿੱਚ ਢਾਲਿਆ। ਗੁਰਮਤਿ ਦੇ ਉਲਟ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਕਈ ਦੇਵੀ-ਦੇਵਤਿਆਂ ਦੇ ਬੁੱਤ ਟਿਕਾ ਦਿੱਤੇ ਗਏ। ਇਸ ਤਰ੍ਹਾਂ ਇਹ ਮਨਮਤ ਦਾ ਦੌਰ 1880-85 ਤੱਕ ਚੱਲਦਾ ਰਿਹਾ।[1] ਭਾਈ ਸੋਭਾ ਰਾਮ ਆਪਣੀ ਕ੍ਰਿਤ *ਗੁਰ-ਬਿਲਾਸ ਬਾਬਾ ਸਾਹਿਬ ਸਿੰਘ ਬੇਦੀ* ਵਿੱਚ ਲਿਖਦੇ ਹਨ ਕਿ ਸਿੱਖਾਂ ਦੇ ਧਾਰਮਿਕ ਜੀਵਨ ਵਿੱਚ ਬ੍ਰਾਹਮਣੀ ਕਰਮ-ਕਾਂਡਾਂ ਦੇ ਪ੍ਰਵੇਸ਼ ਹੋਣ ਨਾਲ ਕੁਰੀਤੀਆਂ ਦਾ ਬੋਲਬਾਲਾ ਕਾਫ਼ੀ ਹੱਦ ਤੱਕ ਵੱਧ ਗਿਆ। ਸਿੱਖਾਂ ਵਿੱਚ ਦਾਨ ਦੇਣਾ, ਯੱਗ ਕਰਵਾਉਣਾ, ਦੇਵੀ-ਪੂਜਾ ਕਰਨੀ, ਬ੍ਰਾਹਮਣਾਂ ਨੂੰ ਦੱਖਣਾ ਦੇਣੀ, ਜੋਤਿਸ਼ ਅਨੁਸਾਰ ਸਾਹੇ ਸੋਧਣੇ, ਜਨਮ-ਪੱਤਰੀਆਂ ਬਣਾਉਣਾ, ਜਾਤ-ਪਾਤ, ਸਤੀ-ਪ੍ਰਥਾ, ਪਰਦਾਦਾਰੀ, ਸ਼ਗਨ-ਅਪਸ਼ਗਨ ਆਦਿ ਰਿਵਾਜ ਆਮ ਪ੍ਰਚੱਲਤ ਹੋ ਕੇ ਪਰਪੱਕ ਹੋ ਗਏ।[2] ਅਖੌਤੀ ਛੋਟੀਆਂ ਜਾਤੀਆਂ ਨੂੰ ਦੁਰਕਾਰਿਆ ਜਾਣ ਲੱਗ ਪਿਆ। ਸੋਢੀਆਂ ਅਤੇ ਬੇਦੀਆਂ ਨੇ ਗੁਰਗੱਦੀਆਂ ਲਾਉਣੀਆਂ ਸ਼ੁਰੂ ਕਰ ਦਿੱਤੀਆਂ ਅਤੇ ਆਪਣੇ-ਆਪ ਨੂੰ ਗੁਰੂ ਕਹਾਉਣ ਲੱਗੇ।[3]

ਔਰਤਾਂ ਦੀ ਦਸ਼ਾ ਵਿੱਚ ਗਿਰਾਵਟ ਆ ਗਈ। ਬਾਲ-ਵਿਆਹ ਵਧੇਰੇ ਪ੍ਰਚਲਿਤ ਹੋ ਗਿਆ। ਜੰਮਦੀਆਂ ਕੁੜੀਆਂ ਨੂੰ ਮਾਰਨਾ, ਵਿਧਵਾ ਨੂੰ ਮੁੜ ਵਿਆਹ ਨਾ ਕਰਨ ਦੇਣਾ, ਪਤਨੀ ਨੂੰ ਪਤੀ ਦੇ ਮ੍ਰਿਤਕ

---

* ਖੋਜ ਵਿਦਿਆਰਥਣ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।

1. ਸਮਸ਼ੇਰ ਸਿੰਘ ਅਸ਼ੋਕ, *ਪੰਜਾਬ ਦੀਆਂ ਲਹਿਰਾਂ*, ਗੁਰਚਰਨ ਸਿੰਘ ਮੈਨੇਜਰ, ਅਸ਼ੋਕ ਪੁਸਤਕ ਮਾਲਾ, ਪਟਿਆਲਾ, 1974, ਦੂਜੀ ਐਡੀਸ਼ਨ, ਪੰਨਾ 11.
2. ਭੂਮਿਕਾ, ਭਾਈ ਸੋਭਾ ਸਿੰਘ, *ਗੁਰ-ਬਿਲਾਸ ਬਾਬਾ ਸਾਹਿਬ ਸਿੰਘ ਬੇਦੀ,* ਪੰਜਾਬੀ ਯੂਨੀਵਰਸਿਟੀ, ਪਟਿਆਲਾ, 1988, ਪੰਨਾ 11.
3. ਸਮਸ਼ੇਰ ਸਿੰਘ ਅਸ਼ੋਕ, *ਪੰਜਾਬ ਦੀਆਂ ਲਹਿਰਾਂ*, ਪੰਨਾ 12.

ਸਰੀਰ ਨਾਲ ਸਤੀ ਹੋਣ ਲਈ ਮਜ਼ਬੂਰ ਕਰਨਾ, ਔਰਤਾਂ ਨੂੰ ਘਰ ਦੀ ਚਾਰ ਦੀਵਾਰੀ ਵਿੱਚ ਬੰਦ ਰੱਖਣਾ ਤੇ ਬਾਹਰ ਨਾ ਨਿਕਲਣ ਦੇਣਾ ਅਤੇ ਪੂਰਾ ਪਰਦਾ ਕਰਵਾਉਣ ਦੀਆਂ ਪਰੰਪਰਾਵਾਂ ਨੂੰ ਹੋਰ ਸ਼ਕਤੀ ਮਿਲੀ। ਇੱਕ ਤੋਂ ਵੱਧ ਪਤਨੀਆਂ ਰੱਖਣ ਦਾ ਰਿਵਾਜ ਵੀ ਵਧਿਆ ਅਤੇ ਜਾਗੀਰਦਾਰੀ ਪ੍ਰਬੰਧ ਨੇ ਇਸਨੂੰ ਹੋਰ ਤਕੜਾ ਕੀਤਾ। ਅਖੌਤੀ ਨੀਵੀਆਂ ਜਾਤੀਆਂ ਦੀ ਸਮਾਜਿਕ ਸਥਿਤੀ ਅੱਗੇ ਨਾਲੋਂ ਵਧੇਰੇ ਵਿਗੜ ਗਈ।

ਮਹੰਤ ਗਣੇਸ਼ਾ ਸਿੰਘ ਦੀ ਇਸ ਰਚਨਾ ਤੋਂ ਪਤਾ ਲੱਗਦਾ ਹੈ ਕਿ ਖ਼ਾਲਸਾ ਪੰਥ ਅੰਦਰ ਵਿਆਹ ਸ਼ਾਦੀਆਂ ਦੇ ਸਮੇਂ ਅਤੇ ਵਿਆਹ ਤੋਂ ਪਹਿਲਾਂ ਦੀਆਂ ਰਸਮਾਂ ਅਤੇ ਵਿਆਹ ਤੋਂ ਬਾਅਦ ਦੀਆਂ ਰਸਮਾਂ ਦਾ ਕੁੜੀ ਅਤੇ ਮੁੰਡੇ ਵਾਲਿਆਂ ਵੱਲੋਂ ਜੋ ਕੀਤੀਆਂ ਜਾਂਦੀਆਂ ਹਨ, ਗੁਰਮਤਿ ਨਾਲ ਦੂਰ ਦਾ ਵੀ ਵਾਸਤਾ ਨਹੀਂ ਸੀ। ਇਸ ਲਈ ਮਹੰਤ ਜੀ ਨੇ ਬਹੁਤ ਹੀ ਸੂਖ਼ਮਤਾ ਨਾਲ ਵਿਚਾਰ ਕੇ ਹਰ ਇੱਕ ਪ੍ਰਕਾਰ ਦੀ ਬਾਰੀਕੀ ਨੂੰ ਗੁਰਮਤਿ ਪਰਿਪੇਖ ਵਿੱਚ ਵੇਖਣ ਦਾ ਭਰਪੂਰ ਯਤਨ ਕੀਤਾ ਹੈ।[4]

ਭੂਮਿਕਾ ਵਿੱਚ ਹੀ ਮਹੰਤ ਜੀ ਨੇ ਇੱਕ ਹੋਰ ਮਹੱਤਵਪੂਰਨ ਨੁਕਤੇ ਨੂੰ ਉਭਾਰਿਆ ਹੈ, ਉਹ ਹੈ ਇੱਕ ਅਕਾਲ ਪੁਰਖ ਦੀ ਉਪਾਸਨਾ। ਮਹੰਤ ਜੀ ਨੇ ਇੱਕ ਅਕਾਲ ਪੁਰਖ ਤੋਂ ਇਲਾਵਾ ਕਿਸੇ ਹੋਰ ਦੇਵੀ ਦੇਵਤਾ ਦੀ ਪੂਜਾ ਨੂੰ ਕੋਈ ਮਹੱਤਤਾ ਨਹੀਂ ਦਿੱਤੀ ਬਲਕਿ ਇਹ ਦੇਵੀ-ਦੇਵਤੇ ਸਭ ਇੱਕ ਅਕਾਲ ਪੁਰਖ ਦੀ ਉਪਾਸਨਾ ਦੇ ਅੰਦਰ ਹੀ ਆਉਂਦੇ ਹਨ। ਦੇਵਤਿਆਂ ਸੰਬੰਧੀ ਉਹ ਲਿਖਦੇ ਹਨ ਕਿ ਹਿੰਦੂਆਂ ਦੇ ਤੇਤੀਸ ਕਰੋੜ ਦੇਵਤੇ ਹਨ। ਜੇਕਰ ਇੱਕ ਦੀ ਉਪਾਸਨਾ ਕੀਤੀ ਜਾਵੇਗੀ ਤਾਂ ਹੋ ਸਕਦਾ ਹੈ ਕਿ ਦੂਸਰਾ ਨਾਰਾਜ਼ ਹੋ ਜਾਵੇ, ਸੋ ਚੰਗਾ ਇਹੀ ਹੈ ਕਿ ਇੱਕ-ਦੂਸਰੇ ਨੂੰ ਨਾਰਾਜ਼ ਕਰਨ ਦੀ ਬਜਾਇ ਜਾਂ ਇੱਕ-ਦੂਸਰੇ ਦੀ ਨਾਰਾਜ਼ਗੀ ਲੈਣ ਨਾਲੋਂ ਵਧੀਆ ਇਹੀ ਹੈ ਕਿ ਇੱਕ ਅਕਾਲ ਪੁਰਖ ਦੀ ਹੀ ਉਪਾਸਨਾ ਕੀਤੀ ਜਾਵੇ। ਗੁਰਮਤਿ ਦਾ ਵੀ ਇਹੀ ਮੂਲ ਸਿੱਧਾਂਤ ਹੈ ਕਿ ਇੱਕ ਅਕਾਲ ਪੁਰਖ ਨੂੰ ਹੀ ਧਿਆਇਆ ਜਾਵੇ। ਹਰ ਇੱਕ ਕਾਰਜ ਵਿੱਚ ਇੱਕ ਅਕਾਲ ਪੁਰਖ ਦੀ ਹੀ ਖੁਸ਼ੀ ਲੈਣੀ ਅਕਾਲ ਪੁਰਖ ਦੇ ਭਾਣੇ ਵਿੱਚ ਰਹਿਣਾ ਹੈ।[5]

ਗੁਰਮਤਿ ਸੰਸਕਾਰ ਦੁਆਰਾ ਕੀਤਾ ਅਨੰਦ ਕਾਰਜ ਹੀ ਸਫ਼ਲਤਾਪੂਰਵਕ ਨਿਭਦਾ ਹੈ। ਗੁਰਮਤਿ ਗਾਡੀ ਰਾਹ ਹੈ, ਇਸ ਮਾਰਗ 'ਤੇ ਚੱਲ ਕੇ ਪਤੀ-ਪਤਨੀ ਲੋਕ-ਪਰਲੋਕ ਦਾ ਸੁੱਖ ਪ੍ਰਾਪਤ ਕਰ ਸਕਦੇ ਹਨ। ਮਹੰਤ ਜੀ ਨੇ ਗੁਰਮਤਿ ਵਿਆਹ ਨੂੰ ਹੀ ਉੱਚਿਤ ਦੱਸਿਆ ਹੈ। ਇੱਕ ਹੋਰ ਵੀ ਗੱਲ ਮਹੰਤ ਜੀ ਨੇ ਲਿਖੀ ਹੈ ਜਿਵੇਂ ਬ੍ਰਾਹਮਣ ਆਪਣੇ ਵਿਆਹ ਮੁਲਾਣਿਆਂ ਪਾਸੋਂ ਨਹੀਂ ਕਰਵਾਉਂਦੇ ਅਤੇ ਮੁਲਾਣੇ ਬ੍ਰਾਹਮਣ ਪੁਜਾਰੀਆਂ ਪਾਸੋਂ ਵਿਆਹ ਨਹੀਂ ਕਰਵਾਉਂਦੇ, ਫੇਰ ਸਿੱਖਾਂ ਨੂੰ ਵੀ ਕੀ ਲੋੜ ਹੈ ਦੂਸਰਿਆਂ ਤੋਂ ਵਿਆਹ ਪੜ੍ਹਾਉਣ ਦੀ। ਕਿਉਂ ਨਾ ਅਨੰਦ ਕਾਰਜ ਗੁਰਮਤਿ ਮਰਿਯਾਦਾ ਅਨੁਸਾਰ ਕੀਤੇ ਜਾਣ।

ਮਹੰਤ ਜੀ ਨੇ ਭੂਮਿਕਾ ਅੰਦਰ ਹੀ *ਖ਼ਾਲਸਾ ਬਿਵਾਹ ਪੱਧਤ* ਦੇ ਲਗਭਗ ਬਾਰਾਂ ਨਿਯਮ ਵੀ ਅੰਕਤ ਕੀਤੇ ਹਨ। ਮਹੰਤ ਜੀ ਮਰਿਯਾਦਾ ਸੰਬੰਧੀ ਨਿਯਮ ਪ੍ਰਸਤੁਤ ਕਰਨ ਲੱਗੇ ਹੇਠ ਲਿਖਿਆ ਵਰਣਨ ਕਰਦੇ ਹਨ ਕਿ :

"ਅੰਮ੍ਰਿਤਧਾਰੀ ਤੇ ਸਹਿਜਧਾਰੀ ਗੁਰਮਤਿ ਅਨੁਸਾਰ ਵਿਆਹ ਕਰ ਸਕਦੇ ਹਨ। ਜੇਕਰ ਕੋਈ ਸਹਿਜਧਾਰੀ ਹੈ ਤਾਂ ਉਸ ਨੂੰ ਪਹਿਲਾਂ ਖੰਡੇ ਦਾ ਪਾਹੁਲ ਛਕਾਉਣਾ ਜ਼ਰੂਰੀ ਹੈ। ਜੇਕਰ ਸਹਿਜਧਾਰੀ ਹੋਵੇ ਤਾਂ ਉਸ ਨੂੰ *ਗੁਰੂ ਗ੍ਰੰਥ ਸਾਹਿਬ ਜੀ* ਦੇ ਰੁਮਾਲੇ ਦਾ ਪੱਲਾ ਲੈ ਕੇ ਪੰਜ ਪੌੜੀਆਂ ਜਪੁਜੀ ਸਾਹਿਬ ਦਾ ਪਾਠ ਪੜ੍ਹ ਕੇ ਅੰਮ੍ਰਿਤ ਛਕਾਇਆ ਜਾਵੇ। ਇਸ ਬਾਰੇ ਅਸੀਂ ਅੱਗੇ ਚੱਲ ਕੇ ਵਿਚਾਰ ਚਰਚਾ ਕਰਾਂਗੇ। ਕਿਉਂਕਿ ਐਸੀ ਮਰਿਯਾਦਾ ਬਾਰੇ ਸਿੱਖ ਰਹਿਤ ਮਰਿਯਾਦਾ ਅਤੇ ਸੰਤ ਸਮਾਜ ਵੱਲੋਂ ਪ੍ਰਕਾਸ਼ਿਤ ਰਹਿਤ ਮਰਿਯਾਦਾ ਵਿੱਚ ਅੰਮ੍ਰਿਤ ਛਕਾਉਣ ਦੀ ਐਸੀ ਕੋਈ ਵੀ ਵਿਧੀ ਨਹੀਂ ਦੱਸੀ ਗਈ। ਇਹ ਨਿਰੀ ਮਹੰਤ ਜੀ ਦੀ ਆਪਣੇ ਵੱਲੋਂ ਸਥਾਪਿਤ ਕੀਤੀ ਮਰਿਯਾਦਾ ਹੈ। ਤੀਸਰੇ ਨਿਯਮ ਅਨੁਸਾਰ ਲੜਕੀ ਅਤੇ ਲੜਕੇ ਦੇ ਬਾਰੇ ਜੋ ਵੀ ਕਾਰਜ ਕੀਤਾ ਜਾਵੇ ਉਸਦੀ ਆਰੰਭਤਾ ਲਈ ਪਹਿਲਾਂ ਅਰਦਾਸ ਕਰਨੀ ਜ਼ਰੂਰੀ ਹੈ। ਗੁਰਬਾਣੀ

4. ਭੂਮਿਕਾ, ਮਹੰਤ ਗਣੇਸ਼ਾ ਸਿੰਘ, *ਖ਼ਾਲਸਾ ਬਿਵਾਹ ਪੱਧਤ*, 1899 ਈ., ਸਿ.ਰੈ.ਲਾ., ਅੰਮ੍ਰਿਤਸਰ, ਰੇਅਰ ਨੰ. 1522.

5. ਭੂਮਿਕਾ, *ਉਹੀ*, ਪੰਨਾ ਚ.

ਵਾਕ ਅਨੁਸਾਰ ਹਰ ਇੱਕ ਕੰਮ ਕਰਨ ਤੋਂ ਪਹਿਲਾਂ ਪਰਮਾਤਮਾ ਨੂੰ ਧਿਆਉਣਾ ਜਾਂ ਸਿਮਰਨਾ ਜ਼ਰੂਰੀ ਹੈ।"[6]

ਮਹੰਤ ਜੀ ਨੇ ਕੰਨਿਆ ਲਈ ਅੰਮ੍ਰਿਤ ਛਕਣਾ ਜ਼ਰੂਰੀ ਨਹੀਂ ਮੰਨਿਆ। ਇਸਤਰੀ ਲਈ ਅੰਮ੍ਰਿਤ ਛਕਣ ਦੀ ਮਰਿਯਾਦਾ ਵੀ ਕਿਤੇ ਨਹੀਂ ਮਿਲਦੀ। ਜੇਕਰ ਇਸਤਰੀ ਦਾ ਅੰਮ੍ਰਿਤਧਾਰੀ ਹੋਣਾ ਜ਼ਰੂਰੀ ਸੀ ਤਾਂ ਗੁਰੂਆਂ ਨੇ ਆਪਣੇ ਮਹਿਲਾਂ ਨੂੰ ਅੰਮ੍ਰਿਤ ਕਿਉਂ ਨਹੀਂ ਛਕਾਇਆ। ਗੁਰੂਆਂ ਨੇ ਇਹ ਰਸਮ ਨਹੀਂ ਤੋਰੀ। ਜੇਕਰ ਐਸਾ ਹੀ ਕਰਨਾ ਹੁੰਦਾ ਤਾਂ ਗੁਰੂ ਜੀ ਆਪਣੇ ਘਰ ਵਿੱਚ ਵੀ ਇਹ ਰਸਮ ਤੋਰਦੇ। ਪੰਜਵੇਂ ਨਿਯਮ ਵਿੱਚ ਮਹੰਤ ਜੀ ਨੇ ਇੱਕ ਹੋਰ ਟੱਪਲਾ ਖੜ੍ਹਾ ਕੀਤਾ ਹੈ ਕਿ ਬੇਦੀ ਬਣਾ ਕੇ ਹਵਨਕੁੰਡ ਵਿੱਚ ਹਵਨ ਕਰਕੇ ਉਸ ਦੇ ਇਰਦ-ਗਿਰਦ ਲਾਵਾਂ ਲੈਣੀਆਂ, ਇਹ ਖ਼ਾਲਸੇ ਦਾ ਅਨਾਦੀ ਰਿਵਾਜ ਹੈ। ਇਸ ਨਿਯਮ ਤੋਂ ਇਉਂ ਜਾਪਦਾ ਹੈ ਕਿ ਮਹੰਤ ਗਣੇਸ਼ਾ ਸਿੰਘ ਗੁਰੂ ਨਾਨਕ ਦੇਵ ਜੀ ਦੇ ਵਿਆਹ ਤੋਂ ਇਹ ਧਾਰਣਾ ਸਥਾਪਤ ਕਰਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਵਿਆਹ ਬੇਦੀ ਨਾਲ ਹੋਇਆ ਜਾਂ ਕਿਸ ਤਰ੍ਹਾਂ ਹੋਇਆ ਇਹ ਸੁਆਲ ਇੱਥੇ ਅਸੰਬੰਧਿਤ ਹੈ। ਖ਼ਾਲਸੇ ਨੇ ਤਾਂ ਸਿੱਖ ਰਹਿਤ ਮਰਿਯਾਦਾ ਤੋਂ ਸੇਧ ਲੈਣੀ ਹੈ, ਜਿਸ ਵਿੱਚ ਐਸੀਆਂ ਰੀਤੀਆਂ ਦਾ ਖੰਡਨ ਕੀਤਾ ਗਿਆ ਹੈ। ਲਾਵਾਂ ਕਿਸੇ ਬੇਦੀ ਦੇ ਦੁਆਲੇ ਨਹੀਂ ਕੇਵਲ *ਸ੍ਰੀ ਗੁਰੂ ਗ੍ਰੰਥ ਸਾਹਿਬ* ਜੀ ਦੇ ਦੁਆਲੇ ਹੀ ਲੈਣੀਆਂ ਹਨ। ਮਹੰਤ ਜੀ ਦੀ ਧਾਰਨਾ ਨੂੰ ਅਸੀਂ ਨਿਰਮੂਲ ਮੰਨਦੇ ਹਾਂ। ਮੜ੍ਹੀਆਂ ਨਹੀਂ ਪੂਜਣੀਆਂ ਕੇਵਲ ਗੁਰਦੁਆਰੇ ਦੀ ਮਹਾਨਤਾ ਹੀ ਦਰਸਾਈ ਗਈ ਹੈ। ਜੋਤਸ਼ੀਆਂ ਤੋਂ ਪੱਤਰੀਆਂ ਨਹੀਂ ਬਣਾਉਣੀਆਂ ਇਹ ਵੀ ਇੱਕ ਫੋਕਟ ਕਰਮ ਹੈ ਤੇ ਬ੍ਰਾਹਮਣ ਦਾ ਫੈਲਾਇਆ ਹੋਇਆ ਭਰਮ ਜਾਲ ਹੈ। ਦਿਨ, ਤਿਉਹਾਰ, ਤਿਥ, ਮਹੂਰਤ ਆਦਿ ਵਿਚਾਰਨੇ ਵੀ ਮਨਮਤ ਕਰਮ ਹੈ।

ਇਸ ਤੋਂ ਇਲਾਵਾ ਮਹੰਤ ਜੀ ਨੇ ਵੇਸਵਾ ਦੇ ਨਾਚ ਅਤੇ ਭੰਡ ਨਕਲੀਏ, ਆਤਸ਼ਬਾਜੀ, ਬਾੜ੍ਹਾ ਸੁੱਟਣ ਆਦਿ ਨਿਰਾਰਥਕ ਕੰਮਾਂ ਨੂੰ ਵੀ ਪਰਵਾਨ ਨਹੀਂ ਕੀਤਾ। ਵਿਆਹ ਦਾ ਮਹਾਤਮ ਕਿਸੇ ਗਿਆਨੀ ਪੁਰਸ਼ ਵੱਲੋਂ ਨਵ-ਵਿਵਾਹਿਤ ਜੋੜੇ ਨੂੰ ਸਮਝਾ ਦੇਣਾ ਚਾਹੀਦਾ ਹੈ। ਪੁਨਰ ਵਿਆਹ ਸੰਬੰਧੀ ਮਹੰਤ ਜੀ ਨੇ ਚੰਗੀ ਪਹੁੰਚ ਅਪਣਾਈ ਹੈ। ਇਸ ਨਾਲ ਸਮਾਜ ਵਿੱਚ ਬੁਰਾਈਆਂ ਨਹੀਂ ਫੈਲਦੀਆਂ ਬਲਕਿ ਇਹ ਇੱਕ ਪੁੰਨ ਦਾ ਕੰਮ ਸਮਝਿਆ ਗਿਆ ਹੈ। ਪੁਨਰ ਵਿਆਹ ਵਿੱਚ ਬਹੁਤ ਖ਼ਰਚ ਕਰਨ ਦੀ ਲੋੜ ਨਹੀਂ, ਕੇਵਲ ਕੜਾਹ ਪ੍ਰਸ਼ਾਦ ਤਿਆਰ ਕਰਕੇ ਹੀ ਕਾਰਜ ਸੰਪੂਰਨ ਕਰ ਲੈਣਾ ਚਾਹੀਦਾ ਹੈ। ਬਾਲ ਵਿਆਹ ਨੂੰ ਪਰਵਾਨ ਨਹੀਂ ਕੀਤਾ ਗਿਆ।[7]

ਭੂਮਿਕਾ ਤੋਂ ਉਪਰੰਤ ਮਹੰਤ ਗਣੇਸ਼ਾ ਸਿੰਘ ਨੇ *ਖ਼ਾਲਸਾ ਬਿਵਾਹ ਪੱਧਤ* ਪੁਸਤਕ ਦੀ ਆਰੰਭਤਾ ਕੀਤੀ ਹੈ। ਇੱਥੇ ਮਹੰਤ ਗਣੇਸ਼ਾ ਸਿੰਘ ਨੇ ਦੂਸਰੇ ਨਿਰਮਲੇ ਵਿਦਵਾਨਾਂ ਨਾਲੋਂ ਵੱਖਰਤਾ ਪ੍ਰਗਟ ਕੀਤੀ ਹੈ। ਕਈ ਨਿਰਮਲੇ ਵਿਦਵਾਨ ਆਪਣੀਆਂ ਰਚਨਾਵਾਂ ਦੇ ਆਰੰਭ ਵਿੱਚ ਮੰਗਲਾਚਰਣ ਵਿੱਚ ਗੁਰ ਬੰਦਨਾਂ ਲਿਖਕੇ '੧ਓ' ਵੀ ਲਿਖਦੇ ਹਨ, ਪਰ ੧ਓ ਲਿਖ ਚੁੱਕਣ ਤੋਂ ਬਾਅਦ ਹਿੰਦੂ ਮਤ ਦੇ ਪੁਰਾਤਨ ਸਾਹਿੱਤਕਾਰਾਂ ਦੀ ਰੀਤ ਅਨੁਸਾਰ ਆਪਣੇ-ਆਪ ਨੂੰ ਵੈਦਿਕ ਪਰੰਪਰਾ ਨਾਲੋਂ ਤੋੜਦੇ ਨਹੀਂ ਅਤੇ ਗਣੇਸ਼ ਬੰਦਨਾਂ ਨੂੰ ਵੀ ਪੂਰੀ ਮਹੱਤਤਾ ਦਿੰਦੇ ਹਨ।

ਰਚਨਾ ਦੀ ਪ੍ਰਾਰੰਭਤਾ ਵਿੱਚ ਮਹੰਤ ਜੀ ਨੇ ਮੰਗਲਾਚਰਣ ਵਜੋਂ ੧ਓ ਸਤਿਗੁਰ ਪ੍ਰਸਾਦਿ ਲਿਖ ਕੇ ਗੁਰਮਤਿ ਵਿਚਾਰਧਾਰਾ ਨੂੰ ਪਰਵਾਨ ਕੀਤਾ ਹੈ। ਦੂਸਰਾ ਫਿਰ *ਖ਼ਾਲਸਾ ਬਿਵਾਹ ਪੱਧਤ* ਲਿਖੀ। ਉਸ ਤੋਂ ਅੱਗੇ ਦੋਹਿਰਾ ਅੰਕਿਤ ਕਰਕੇ ਗੁਰੂ ਨਾਨਕ ਦੇਵ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਪ੍ਰਥਾਇ ਆਪਣੀ ਆਸਥਾ ਜ਼ਾਹਿਰ ਕੀਤੀ ਹੈ ਜੋ ਕਿ ਹਰ ਇੱਕ ਵਿਦਵਾਨ ਲਿਖਾਰੀ ਦੀ ਵਿਦਵਤਾ ਨੂੰ ਪ੍ਰਗਟ ਕਰਦੀ ਹੈ।

ਜੋਤਿਸ਼ ਵਿੱਦਿਆ ਨੂੰ ਅਪਰਵਾਨ ਕਰਦੇ ਹੋਏ ਮਹੰਤ ਜੀ ਨੇ ਦੱਸਿਆ ਹੈ ਕਿ ਸੂਰਜ, ਚੰਦ੍ਰ, ਰਾਹੂ, ਕੇਤੂ, ਮੰਗਲ ਵਗੈਰਾ ਗ੍ਰਹਿਆਂ ਦੀ ਆੜ ਹੇਠ ਲੋਕਾਂ ਨੂੰ ਸਾੜਸਤੀ, ਢਾਈਆ ਵਰਗੇ ਭਰਮ ਪਾ ਕੇ ਉਹਨਾਂ

6. ਭੂਮਿਕਾ, *ਉਹੀ*, ਪੰਨਾ ਜ.
7. ਭੂਮਿਕਾ, ਮਹੰਤ ਗਣੇਸ਼ਾ ਸਿੰਘ, *ਖ਼ਾਲਸਾ ਬਿਵਾਹ ਪੱਧਤ*, ਪੰਨੇ ਝ-ਞ.

ਪਾਸੋਂ ਗੁੜ, ਤੇਲ, ਤਿਲ, ਸੋਨਾ, ਸਤਨਾਜਾ ਵਗੈਰਾ ਪਦਾਰਥ ਲੁੱਟ ਲਏ ਜਾਂਦੇ ਹਨ।[8] ਮਹੰਤ ਜੀ ਨੇ ਸੂਰਜ, ਚੰਦ੍ਰ, ਤਾਰੇ ਆਦਿਕ ਗ੍ਰਹਿਆਂ ਦੀ ਹੋਂਦ ਤੋਂ ਇਨਕਾਰ ਨਹੀਂ ਕੀਤਾ ਪਰ ਇਹ ਵੀ ਕਿਹਾ ਹੈ ਕਿ ਇਹਨਾਂ ਤੋਂ ਮਨੁੱਖ ਜ਼ਾਤ ਨੂੰ ਕੋਈ ਨੁਕਸਾਨ ਨਹੀਂ ਹੁੰਦਾ।[9]

ਇਸ ਪ੍ਰਕਾਰ ਹਰ ਇੱਕ ਪ੍ਰਕਾਰ ਦੇ ਗ੍ਰਹਿਆਂ ਅਤੇ ਵਹਿਮ ਭਰਮ, ਜੋਤਿਸ਼, ਸ਼ਗਨ-ਅਪਸ਼ਗਨ ਸੰਬੰਧੀ ਅੰਧ ਵਿਸ਼ਵਾਸੀ ਵਿਚਾਰਧਾਰਾ ਗੁਰਮਤਿ ਨੇ ਪਰਵਾਨ ਨਹੀਂ ਕੀਤੀ ਹੈ। ਅਸਲ ਵਿੱਚ ਗੁਰਮਤਿ ਵਿਚਾਰਧਾਰਾ ਵਿੱਚ ਜੋਤਿਸ਼ ਦੀ ਕੋਈ ਥਾਂ ਨਹੀਂ ਹੈ ਅਤੇ ਨਾ ਹੀ ਬ੍ਰਾਹਮਣਵਾਦੀ ਵਿਚਾਰਧਾਰਾ ਨੂੰ ਕੋਈ ਟਿਕਾਣਾ ਹੈ। ਗੁਰਮਤਿ ਵਿਚਾਰਧਾਰਾ ਵਿਗਿਆਨਿਕ ਵਿਚਾਰਧਾਰਾ ਹੈ, ਇਸ ਲਈ ਮਹੰਤ ਜੀ ਨੇ ਵੀ ਇਸ ਪੱਖ ਤੋਂ ਗੁਰਮਤਿ ਵਿਚਾਰਧਾਰਾ ਦਾ ਵਿਗਿਆਨਿਕ ਨਜ਼ਰੀਆ ਨਿਰੂਪਤ ਕੀਤਾ ਹੈ, ਜਿਸ ਰਾਹੀਂ ਜੋਤਿਸ਼ ਦੀ ਵਿਚਾਰਧਾਰਾ ਨੂੰ ਪੰਡਿਤ ਨੇ ਖ਼ਾਲਸਾ ਦੇ ਰਾਹੀਂ ਸੰਬਾਦ ਰਚਾ ਕੇ ਖ਼ਾਲਸਾ ਵਿਚਾਰਧਾਰਾ ਯਾਨੀ ਕਿ ਗੁਰਮਤਿ ਵਿਚਾਰਧਾਰਾ ਨੂੰ ਵਿਜੈਈ ਸਥਾਨ 'ਤੇ ਰੱਖਿਆ ਹੈ।

ਜਨਮ ਪੱਤ੍ਰੀ ਦੇ ਸੰਦਰਭ ਵਿੱਚ ਮਹੰਤ ਜੀ ਨੇ ਪੱਤ੍ਰੀ ਵਾਚਣ ਨੂੰ ਪੂਰਣ ਰੂਪ ਵਿੱਚ ਨਕਾਰਿਆ ਨਹੀਂ ਬਲਕਿ ਜਨਮ ਪੱਤ੍ਰੀ ਦੇ ਇੱਕ ਜ਼ਰੂਰੀ ਨੁਕਤੇ ਤੋਂ ਇਸਨੂੰ ਜ਼ਰੂਰੀ ਵੀ ਦੱਸਿਆ ਗਿਆ ਹੈ। ਵਾਸਤਵ ਵਿੱਚ ਪੁਰਾਣੇ ਜ਼ਮਾਨੇ ਵਿੱਚ ਬੱਚੇ ਦੇ ਜਨਮ ਦੀ ਤਿਥ ਵਾਰ ਦਾ ਰਿਕਾਰਡ ਰੱਖਣ ਦੇ ਅੱਜਕਲ੍ਹ ਵਰਗੇ ਸਾਧਨ ਅਤੇ ਵਿਭਾਗਾਂ ਦਾ ਇੰਤਜ਼ਾਮ ਨਹੀਂ ਸੀ। ਬੱਚੇ ਦੇ ਜਨਮ ਦੀ ਰਜਿਸਟ੍ਰੇਸ਼ਨ ਅੱਜਕਲ੍ਹ ਵਾਂਗ ਨਹੀਂ ਸੀ ਹੁੰਦਾ। ਸੋ ਪੰਡਿਤ ਵੱਲੋਂ ਤਿਆਰ ਕੀਤੀ ਜਨਮ ਪੱਤ੍ਰੀ ਤੋਂ ਹੀ ਜਨਮ ਤਰੀਕ ਅਤੇ ਬੱਚੇ ਦੇ ਮਾਂ ਬਾਪ ਦੇ ਨਾਮ ਦੀ ਜਾਣਕਾਰੀ ਪ੍ਰਾਪਤ ਹੁੰਦੀ ਸੀ। ਸੋ ਇਸੇ ਪੱਖ ਨੂੰ ਮੁੱਖ ਰੱਖਦੇ ਹੋਏ ਮਹੰਤ ਜੀ ਨੇ ਇਸ ਕਰਮ ਨੂੰ ਸਹੀ ਦੱਸਿਆ ਹੈ। ਹਾਂ, ਮਹੰਤ ਜੀ ਨੇ ਪੱਤ੍ਰੀ ਵਾਚਣੀ ਦੇ ਸੰਦਰਭ ਵਿੱਚ ਢਾਈਆ, ਸਾੜਸਤੀ ਆਦਿ ਡਰਾਉਣੇ ਭਰਮ ਜਾਲ ਨੂੰ ਪਰਵਾਨ ਨਹੀਂ ਕੀਤਾ।[10]

ਜਨਮ ਪੱਤ੍ਰੀ ਵਿੱਚ ਗ੍ਰਹਿਆਂ ਆਦਿਕਾਂ ਨੂੰ ਲਿਖਣਾ ਬਿਲਕੁਲ ਮਨਮਤ ਹੈ। ਐਸਾ ਕਰਮ ਖੁਦਗਰਜਾਂ ਵੱਲੋਂ ਆਪਣੀ ਰੋਜ਼ੀ ਰੋਟੀ ਨੂੰ ਚੱਲਦਾ ਰੱਖਣ ਲਈ ਕੀਤਾ ਗਿਆ ਇੱਕ ਭੁਲੇਖਾ ਅਤੇ ਡਰ ਪੈਦਾ ਕਰਨ ਵਾਲਾ ਕਰਮ ਹੈ। ਜਿਸ ਨਾਲ ਪੱਤ੍ਰੀ ਵਾਲੇ ਵਿਅਕਤੀ ਅਤੇ ਪਰਿਵਾਰ ਅੰਦਰ ਡਰ ਪੈਦਾ ਕਰਕੇ ਉਸ ਤੋਂ ਮਨਮਰਜ਼ੀ ਦਾ ਧੰਨ ਪਦਾਰਥ ਲੁੱਟਿਆ ਜਾ ਸਕਦਾ ਹੈ।

ਮਹੰਤ ਗਣੇਸ਼ਾ ਸਿੰਘ ਨੇ ਵਿਆਹ ਦੇ ਸੰਬੰਧ ਵਿੱਚ ਹੋਣ ਵਾਲੀ ਹਰ ਇੱਕ ਰਸਮ ਨੂੰ ਬਹੁਤ ਬਾਰੀਕੀ ਨਾਲ ਵਾਚਿਆ ਹੈ। ਮਹੰਤ ਜੀ ਜਿਥੇ ਜਨਮ ਪੱਤ੍ਰੀ ਜਾਂ ਪੱਤ੍ਰੀ ਵਾਚਣ ਨੂੰ ਅਪਰਵਾਨ ਕਰਦੇ ਹਨ, ਉਥੇ ਰਾਸ ਮਿਲਾਉਣ ਨੂੰ ਵੀ ਪਰਵਾਨ ਨਹੀਂ ਕਰਦੇ।

ਸਾਹਾ ਸੋਧਣ ਸੰਬੰਧੀ ਮਹੰਤ ਗਣੇਸ਼ਾ ਸਿੰਘ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਦਸਾਂ ਗੁਰੂ ਸਾਹਿਬਾਨਾਂ ਤੱਕ ਦੀ ਵਿਚਾਰਧਾਰਾ ਦੀ ਪ੍ਰਸੰਗਿਕਤਾ ਅਨੁਕੂਲ ਵਿਚਾਰ ਪ੍ਰਸਤੁਤ ਕੀਤੇ ਹਨ। ਜਿਵੇਂ ਕਿ ਗਣ ਗਣ ਜੋਤਿਕ ਕਾਂਡੀ ਕੀਨੀ।[11] ਫਿਰ ਬਿਧੀ ਮਨੋਰਥ ਨੂੰ ਪੂਰਣਤਾ ਗੁਰੂ ਗੋਬਿੰਦ ਸਿੰਘ ਜੀ ਨੇ ਤੀਸਰਾ ਪੰਥ ਖ਼ਾਲਸਾ ਸਾਜ ਕੇ ਕੀਤੀ।[12]

ਮਹੰਤ ਗਣੇਸ਼ਾ ਸਿੰਘ ਨੇ ਕੁੜਮਾਈ ਦੇ ਕਈ ਨਾਵਾਂ ਦੀ ਵਿਵਸਥਾ ਕੀਤੀ ਹੈ, ਜਿਵੇਂ ਕਿ ਮੰਗਨੀ, ਸ਼ਗਨ, ਨਾਤਾ, ਕੁੜਮਾਈ ਆਦਿ ਅਨੇਕਾਂ ਹੀ ਇਸਦੇ ਨਾਮ ਹਨ। ਪੁਰਾਤਨ ਪੁਸਤਕਾਂ ਵਿੱਚ ਇਸਦਾ ਨਾਂ ਸੁਅੰਬਰ ਹੁੰਦਾ ਸੀ। ਹੁਣ ਕੁੜਮਾਈ ਹੀ ਠੀਕ ਨਾਮ ਹੈ।[13]

---

8. *ਉਹੀ*, ਪੰਨਾ 7.
9. *ਉਹੀ*, ਪੰਨਾ 10.
10. ਮਹੰਤ ਗਣੇਸ਼ਾ ਸਿੰਘ, *ਖਾਲਸਾ ਬਿਵਾਹ ਪੱਧਤ*, ਪੰਨੇ 13-14.
11. ਗਣਿ-ਗਣਿ ਜੋਤਕੁ ਕਾਂਡੀ ਕੀਨੀ॥ (*ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 904.)
12. ਮਹੰਤ ਗਣੇਸ਼ਾ ਸਿੰਘ, *ਖ਼ਾਲਸਾ ਬਿਵਾਹ ਪੱਧਤ*, ਪੰਨਾ 40.
13. ਮਹੰਤ ਗਣੇਸ਼ਾ ਸਿੰਘ, *ਖ਼ਾਲਸਾ ਬਿਵਾਹ ਪੱਧਤ*, ਪੰਨਾ 47.

ਮਹੰਤ ਜੀ ਨੇ ਇਸ ਰਸਮ ਨੂੰ ਸੁਅੰਬਰ ਦੀ ਨਕਲ ਬਿਆਨਿਆ ਹੈ। ਮਹੰਤ ਜੀ ਇਸ ਰਸਮ ਦੇ ਪੁਰਾਤਨ ਰਿਵਾਜ ਉੱਤੇ ਵਿਚਾਰ ਕਰਨ ਨੂੰ ਤਰਜੀਹ ਨਹੀਂ ਦਿੰਦੇ। ਪਰੰਤੂ ਇਸ ਕਾਰਜ ਦੇ ਆਰੰਭ 'ਤੇ ਵਿੱਚਾਰ ਕਰਨਾ ਬਹੁਤ ਜ਼ਰੂਰੀ ਸਮਝਦੇ ਹਨ।[14]

ਮਹੰਤ ਜੀ ਦੀ ਧਾਰਣਾ ਹੈ ਕਿ ਸ਼ਗਨ ਜਾਂ ਕੁੜਮਾਈ ਕਰਨ ਤੋਂ ਪਹਿਲਾਂ ਕਈ ਗੱਲਾਂ ਤੇ ਲੜਕੀ ਵਾਲਿਆਂ ਨੂੰ ਪਹਿਲਾਂ ਹੀ ਵਿਚਾਰ ਕਰ ਲੈਣਾ ਜ਼ਰੂਰੀ ਹੈ। ਐਸਾ ਵੱਡਾ ਕਾਰਜ ਜਿਸ ਵਿੱਚ ਜ਼ਿੰਦਗੀ ਭਰ ਦਾ ਸਾਥ ਨਿਭਾਉਣ ਲਈ ਸਾਥੀ ਦੀ ਚੋਣ ਕਰਨੀ ਹੈ, ਉਸ ਵਿੱਚ ਬੇ-ਧਿਆਨੀ ਵਰਤੀ ਜਾਵੇ ਤਾਂ ਵੱਡਾ ਨੁਕਸਾਨ ਹੋਣ ਦਾ ਡਰ ਬਣਿਆ ਰਹਿੰਦਾ ਹੈ।

ਮਹੰਤ ਜੀ ਐਸਾ ਕਾਰਜ ਸੋਚ ਵਿਚਾਰ ਅਤੇ ਪੂਰਨ ਸਮਝ ਨਾਲ ਕਰਨ ਲਈ ਹਦਾਇਤ ਕਰਦੇ ਹਨ। ਕਿਸੇ ਤੇ ਨਿਰਭਰ ਹੋਣ, ਜਿਵੇਂ ਨਾਈਂ, ਕੁਹਾਰ, ਮਰਾਸੀ, ਬ੍ਰਾਹਮਣ, ਪ੍ਰੋਹਤ ਆਦਿ ਦੇ ਕਹੇ ਲੱਗ ਕੇ ਆਪਣੀ ਬੇਟੀ ਦੀ ਜ਼ਿੰਦਗੀ ਬਰਬਾਦ ਨਹੀਂ ਕਰਨੀ ਚਾਹੀਦੀ।[15]

ਵੱਟੇ ਦੇ ਵਿਆਹ ਨੂੰ ਵੀ ਮਹੰਤ ਜੀ ਨੇ ਪਰਵਾਨ ਨਹੀਂ ਕੀਤਾ। ਇਹ ਵੀ ਇੱਕ ਬੁਰੀ ਪਰੰਪਰਾ ਹੈ। ਵੱਟੇ ਤੋਂ ਭਾਵ ਹੈ ਇਕਰਾਰ ਕਰਕੇ ਵਿਆਹ ਕਰਨਾ। ਭਾਵ ਕਿ ਕੁੜੀ ਦੇ ਬਦਲੇ ਵਿੱਚ ਮੁੰਡੇ ਵਾਲਿਆਂ ਦੀ ਕੁੜੀ ਦਾ ਰਿਸ਼ਤਾ ਆਪਣੇ ਮੁੰਡੇ ਵੱਲ ਕਰਨਾ।

ਧਰਮ ਅਰਥ ਵਿਆਹ ਕਰਨਾ ਹੀ ਚੰਗੀ ਗੱਲ ਹੈ। ਇਸੇ ਵਿੱਚ ਹੀ ਖੁਸ਼ੀ ਪ੍ਰਾਪਤ ਹੁੰਦੀ ਹੈ। ਵੱਟੇ ਦੇ ਵਿਆਹ ਨਾਲ ਤਾਂ ਕਲੇਸ਼ ਹੀ ਪੱਲੇ ਪੈਂਦਾ ਹੈ। ਸੋ ਇਸ ਤੋਂ ਬਚਣ ਦੀ ਲੋੜ ਹੈ।

ਮਹੰਤ ਜੀ ਨੇ ਮਨੂੰ ਦੁਆਰਾ ਦੱਸੇ ਅੱਠ ਵਿਆਹਾਂ ਦਾ ਉਲੇਖ ਵੀ ਕੀਤਾ ਹੈ। ਜਿਨ੍ਹਾਂ ਵਿੱਚੋਂ ਚਾਰ ਸ਼ੁਭ ਹਨ ਅਤੇ ਚਾਰ ਅਸ਼ੁਭ ਹਨ, ਜਿਵੇਂ ਕਿ :

ਜੋ ਬਰ ਕੋ ਅਲੰਕ੍ਰਿਤ ਕਰ ਕੰਨਯਾ ਬੁਲਾਕਰ ਦੇਵੇ ਸੋ **ਬ੍ਰਹਮ ਬਿਆਹ** ਕਹਾ ਹੈ, ਜੋ ਯਗਯ ਮੇਂ ਰਤੋਜ ਕੋ ਅਲੰਕਾਰ ਸਹਿਤ ਕੰਨਯਾ ਦੇਵੇ ਸੋ **ਦੇਵ ਵਿਆਹ** ਹੈ, ਔਰ ਜੋ ਏਕ ਗਊ ਦੋ ਬੈਲ ਬਰ ਸੇ ਲੇਕਰ ਕੰਨਯਾ ਦੇਵੇ ਉਸੇ **ਅਰਸ ਬਿਆਹ** ਕਹਤੇ ਹੈਂ। ਬਰ ਔਰ ਕੰਨਯਾ ਕੋ ਧਰਮ ਕਰੇਂ ਯਹ ਕਹ ਕਰ ਕੰਨਯਾ ਕੀ ਪੂਜਾ ਕਰ ਜੋ ਦੇਣਾ ਹੈ ਯੇਹ **ਪ੍ਰਜਾਪਤਿ ਬਿਆਹ** ਹੈ, ਕੰਨਯਾ ਔਰ ਕੰਨਯਾ ਜਾਤ ਵਾਲੋਂ ਕੋ ਧਨ ਦੇਕਰ ਕੰਨਯਾ ਲੈਣਾ ਯਹ **ਅਸੁਰ** ਬਿਆਹ ਹੈ, ਬਰ ਔਰ ਕੰਨਯਾ ਆਪਸ ਮੇਂ ਹੀ ਸੰਜੋਗ ਕਰ ਲੇਵੇਂ, ਯਹ **ਗੰਧ੍ਰਬ ਬਿਵਾਹ** ਕਹਲਾਤਾ ਹੈ, ਮਾਰਪੀਟ ਕਰ ਜੋ ਰੋਤੀ ਹੁਈ ਕੰਨਯਾ ਕੋ ਲੇ ਆਣਾ ਹੈ, ਸੋ **ਰਾਖਸ ਬਿਵਾਹ** ਹੈ, ਜੋ ਸੂਤੀ ਹੋਈ ਯਾ ਮਦ ਪਿਲਾ ਯਾ ਬੀਮਾਰ ਕੋ ਰਾਜ਼ੀ ਕਰ ਭੁਚਲਾ ਕਰ ਲੇ ਔਣਾ ਹੈ ਸੋ **ਪਿਸਾਚ ਬਿਵਾਹ** ਕਹਾ ਜਾਤਾ ਹੈ।[16] ਪਰੰਤੂ ਮਹੰਤ ਜੀ ਇਹਨਾਂ ਸਾਰਿਆਂ ਵਿੱਚੋਂ ਉੱਤਮ ਗੁਰਮਤਿ ਮਰਿਯਾਦਾ ਅਨੁਸਾਰ ਕੀਤਾ ਅਨੰਦ ਕਾਰਜ ਹੀ ਪ੍ਰਵਾਨ ਕਰਦੇ ਹਨ।

ਮਹੰਤ ਜੀ ਵਰ ਦੀ ਤਲਾਸ਼ ਲਈ ਧੰਨ ਦੌਲਤ ਵਾਲੇ ਘਰਾਣੇ ਨੂੰ ਤਰਜੀਹ ਨਹੀਂ ਦਿੰਦੇ। ਬਲਕਿ ਲੜਕਾ ਪੜ੍ਹਿਆ-ਲਿਖਿਆ ਹੋਵੇ, ਵਿੱਦਿਆ ਵਿੱਚ ਹੁਸ਼ਿਆਰ ਹੋਵੇ, ਨੇਕ ਚਾਲ ਚਲਣ ਵਾਲਾ ਹੋਵੇ, ਵਿੱਦਿਆ ਦੇ ਬਲ ਨਾਲ ਆਪਣੇ ਮਾਤਾ-ਪਿਤਾ ਦਾ ਨਾਮ ਰੌਸ਼ਨ ਕਰਨ ਵਾਲਾ ਗੁਣੀ ਗਿਆਨੀ ਹੋਵੇ। ਬਦਚਲਨ ਨਾ ਹੋਵੇ। ਐਸੀ ਖ਼ਾਨਦਾਨੀ ਦਾ ਕੀ ਫ਼ਾਇਦਾ ਜੇਕਰ ਲੜਕਾ ਬਦਚਲਨ ਹੋਵੇ। ਸੋ ਲੜਕੇ ਦਾ ਪੜ੍ਹਿਆ ਲਿਖਿਆ ਤੇ ਨੇਕ ਚਾਲ-ਚਲਣ ਅਹਿਮ ਭੂਮਿਕਾ ਨਿਭਾਉਂਦੇ ਹਨ। ਮਹੰਤ ਜੀ ਐਸੇ ਲੜਕੇ ਨੂੰ ਸਹੀ ਸਮਝਦੇ ਹਨ।

ਮਹੰਤ ਜੀ ਅਨੁਸਾਰ ਜੋੜੇ ਦੀ ਭਾਲ ਲਈ ਜ਼ਰੂਰੀ ਹੈ ਕਿ ਲੜਕੀ ਦੀ ਉਮਰ 16 ਸਾਲ ਤੋਂ ਘੱਟ ਨਾ ਹੋਵੇ ਪਰੰਤੂ ਅੱਜਕਲ੍ਹ ਸਰਕਾਰੀ ਤੌਰ 'ਤੇ 18 ਸਾਲ ਤੋਂ ਘੱਟ ਲੜਕੀ ਦੀ ਸ਼ਾਦੀ ਕਰਨਾ ਕਾਨੂੰਨਨ ਅਪਰਾਧ ਹੈ। ਲੜਕੇ ਦੀ ਉਮਰ 23-24 ਸਾਲ ਤਕ ਦੀ ਹੋਵੇ। ਲੜਕੀ ਅਤੇ ਲੜਕੇ ਦਾ ਬਰਾਬਰ ਦਾ

14. *ਉਹੀ।*
15. *ਉਹੀ,* ਪੰਨਾ 48.
16. *ਉਹੀ,* ਪੰਨੇ 62-63.

ਹਾਣ ਹੋਣਾ ਚਾਹੀਦਾ ਹੈ। ਉੱਚਾ-ਨੀਵਾਂ ਹੋਣਾ ਅਤੇ ਕੁਜੋੜ ਨੂੰ ਮਹੰਤ ਜੀ ਪਸੰਦ ਨਹੀਂ ਕਰਦੇ। ਸੋ ਵਰ ਯੋਗ ਹੀ ਹੋਣਾ ਚਾਹੀਦਾ ਹੈ।

ਦੋਵਾਂ ਦੀ ਵਿੱਦਿਅਕ ਯੋਗਤਾ ਵੀ ਬਰਾਬਰ ਦੀ ਹੋਵੇ। ਯੋਗ ਤੋਂ ਭਾਵ ਅਸੀਂ ਸੰਖੇਪ ਵਿੱਚ ਕਹਿ ਸਕਦੇ ਹਾਂ ਕਿ ਹਰ ਇੱਕ ਪੱਖ ਤੋਂ ਯੋਗ, ਕਿਸੇ ਪ੍ਰਕਾਰ ਦਾ ਅਯੋਗ ਨਾ ਹੋਣਾ।

ਮਹੰਤ ਜੀ ਨੇ ਲੜਕੇ ਅਤੇ ਲੜਕੀ ਦੀ ਪ੍ਰੀਖਿਆ ਸੰਬੰਧੀ ਵੀ ਕੁਝ ਸ਼ਰਤਾਂ ਨਿਰਧਾਰਿਤ ਕੀਤੀਆਂ ਹਨ ਤਾਂ ਜੋ ਲੜਕੇ ਅਤੇ ਲੜਕੀ ਵਿੱਚ ਬਰਾਬਰ ਦੀ ਯੋਗਤਾ ਹੋਵੇ ਅਤੇ ਕਿਸੇ ਪ੍ਰਕਾਰ ਦਾ ਕੋਈ ਕਲੇਸ਼ ਨਾ ਉਤਪੰਨ ਹੋਵੇ। ਇਸ ਪ੍ਰਕਿਰਿਆ ਅੰਦਰ ਮਹੰਤ ਜੀ ਨੇ ਲੜਕੀ ਅਤੇ ਲੜਕੇ ਦਾ ਅਰੋਗੀ ਹੋਣਾ ਵੀ ਲਾਜ਼ਮੀ ਦੱਸਿਆ ਹੈ। ਦੋਵਾਂ ਵਿੱਚੋਂ ਕਿਸੇ ਨੂੰ ਵੀ ਕਿਸੇ ਵੀ ਪ੍ਰਕਾਰ ਦੀ ਬਿਮਾਰੀ ਨਹੀਂ ਹੋਣੀ ਚਾਹੀਦੀ। ਖ਼ਾਸ ਤੌਰ 'ਤੇ ਮਿਆਦੀ ਬਿਮਾਰੀ ਜਿਵੇਂ ਕਿ ਮਿਰਗੀ ਦਾ ਰੋਗ, ਬਵਾਸੀਰ ਆਦਿ। ਮਹੰਤ ਜੀ ਅਨੁਸਾਰ ਪਹਿਲਾਂ ਲੜਕੇ ਦੀ ਪ੍ਰੀਖਿਆ ਇਹਨਾਂ ਨੁਕਤਿਆਂ ਨੂੰ ਮੁੱਖ ਰੱਖ ਕੇ ਕਰਨੀ ਚਾਹੀਦੀ ਹੈ :

1. ਉਮਰ ਬੀਸ ਸਾਲ ਸੇ ਕਮ ਨਾ ਹੋਵੇ।
2. ਗੁਰਮੁਖੀ ਆਦਿਕ ਵਿਦਯਾ ਪੜ੍ਹਾ ਹੂਆ ਯਾ ਪੜ੍ਹ ਰਹਾ ਹੋ।
3. ਸਤਸੰਗੀ ਔਰ ਭਜਨੀਜ ਹੋਵੇ।
4. ਸੀਤਲਾ (ਚੇਚਕ) ਵਗੈਰਹ ਸੇ ਆਰਾਮ ਪਾ ਚੁੱਕਾ ਹੋਵੇ।
5. ਸੁੰਦਰ ਸਰੂਪ ਅੰਗ ਭੰਗ ਨਾ ਹੋਵੇ।
6. ਰੰਡੀਬਾਜ਼, ਜੁਆਰੀਆ ਨਾ ਹੋਵੇ।
7. ਝੂਠ ਬੋਲਣੇ ਵਾਲਾ ਬਕਬਾਦੀ ਨਾ ਹੋਵੇ।
8. ਜਿਨਕੀ ਕੁਲ ਮਰਯਾਦਾ ਗੁਰਮਤਿ ਅਨੁਸਾਰ ਹੋਵੇ।
9. ਅੰਮ੍ਰਿਤ ਛਕ ਕੇ ਖ਼ਾਲਸਾ ਧਰਮ ਪਰ ਕਾਯਮ ਹੋਵੇ, ਯਾ ਛਕਨੇ ਕਾ ਨਿਯਮ ਕਰੇ।
11. ਬਵਾਸੀਰ, ਧਾਤੂਖੀਨ, ਆਤਸ਼ਕ ਆਦਕ ਬਿਮਾਰੀਆਂ ਨਾ ਹੋਵੇ।
12. ਮ੍ਰਿਗੀ ਕੁਸ ਆਦਕ ਭੀ ਜਿਸ ਕੁਲ ਵਿਖੈ ਨਾ ਹੋਵੇ। ਇਤਯਾਦੀ।[17]

ਗੁਰਮਤਿ ਫਲਸਫ਼ਾ *ਮਨੂ ਸਿਮ੍ਰਤੀ* ਦੀ ਫਿਲਾਸਫ਼ੀ ਤੋਂ ਵੱਖਰਾ ਹੈ। ਇੱਥੇ ਮਹੰਤ ਜੀ ਨੇ ਗੁਰਮਤਿ ਮਰਿਯਾਦਾ ਨੂੰ ਮਨੂ ਦੀ ਮਰਿਯਾਦਾ ਨਾਲ ਰਲਗਤ ਕਰਨ ਦਾ ਯਤਨ ਕੀਤਾ ਹੈ। ਜਿੱਥੋਂ ਤੱਕ ਕਿਸੇ ਵੀ ਪ੍ਰਕਾਰ ਦੀ ਬਿਮਾਰੀ ਦਾ ਸਵਾਲ ਹੈ, ਇਹ ਤਾਂ ਜ਼ਿੰਦਗੀ ਵਿੱਚ ਕਦੇ ਵੀ ਆ ਸਕਦੀ ਹੈ। ਬਿਮਾਰੀ ਦੀ ਕੋਈ ਨਿਸ਼ਚਿਤਤਾ ਨਹੀਂ ਹੈ। ਕਦੋਂ ਆਵੇਗੀ ਜਾਂ ਕਦੋਂ ਨਹੀਂ ਆਵੇਗੀ। ਬਿਮਾਰੀ ਤਾਂ ਕੀ ਕਈ ਵਾਰ ਤਾਂ ਮੌਤ ਵੀ ਆ ਸਕਦੀ ਹੈ। ਕਈ ਵਿਅਕਤੀ ਵਿਆਹ ਤੋਂ ਬਾਅਦ ਬੁਰੇ ਕੰਮਾਂ ਵੱਲ ਪ੍ਰਵ੍ਰਿਤ ਹੋ ਜਾਂਦੇ ਹਨ। ਮਹੰਤ ਜੀ ਨੇ ਨਸ਼ਿਆਂ ਦੇ ਸੇਵਨ ਦੀ ਗੱਲ ਹੀ ਨਹੀਂ ਕੀਤੀ ਹੈ ਜਿਨ੍ਹਾਂ ਦਾ ਅੱਜਕਲ੍ਹ ਕਾਫ਼ੀ ਰੁਝਾਨ ਵੱਧ ਰਿਹਾ ਹੈ। ਫਿਰ ਆਪ ਹੀ ਉਪਰੋਕਿਤਤਾ ਦੇ ਆਧਾਰ ਤੇ ਪ੍ਰਸ਼ਨ ਕਰਦੇ ਹਨ ਕਿ ਫਿਰ ਵਿਆਹ ਕਿਸ ਨਾਲ ਕਰਾਇਆ ਜਾਵੇ।

ਮਹੰਤ ਗਣੇਸ਼ਾ ਸਿੰਘ ਨੇ ਉਪਰੋਕਤ ਕਥਿਤ ਗੱਲਾਂ ਤੋਂ ਉਪਰੰਤ ਗੋਤ੍ਰ ਮਿਲਾਉਣ ਦਾ ਵੀ ਵਿਸ਼ੇਸ਼ ਤੌਰ 'ਤੇ ਜ਼ਿਕਰ ਕੀਤਾ ਹੈ। ਗੋਤ੍ਰ ਮਿਲਾਉਣ ਲਈ ਮਨੂ ਸਿੰਮ੍ਰਤੀ ਦੇ ਹਵਾਲਾ ਅਧਿਆਇ 3 ਸਲੋਕ 5 ਤੋਂ ਲਿਆ ਹੈ। ਜਿਸ ਵਿੱਚ ਲਿਖਿਆ ਹੈ ਕਿ ਕੰਨਿਆ ਮਾਤਾ ਕੇ ਸੁਪਿੰਡ ਵਿੱਚੋਂ ਨਾ ਹੋਵੇ ਅਤੇ ਪਿਤਾ ਦੇ ਗੋਤ੍ਰ ਨਾਲ ਗੋਤ ਨਾ ਮਿਲਦਾ ਹੋਵੇ। ਆਪਣੇ ਗੋਤ ਦੀ ਕੰਨਿਆ ਨਾਲ ਵਿਆਹ ਨਹੀਂ ਕਰਨਾ ਚਾਹੀਦਾ। ਇਸ ਨਾਲ ਹਾਨੀ ਹੋ ਸਕਦੀ ਹੈ। ਹਾਨੀ ਕੀ ਹੋ ਸਕਦੀ ਹੈ ਇਸਦੇ ਉੱਤਰ ਵਿੱਚ ਮਹੰਤ ਜੀ ਲਿਖਦੇ ਹਨ ਕਿ ਆਪਣੇ ਗੋਤ੍ਰ ਵਿੱਚ ਵਿਆਹ ਕਰਨ ਨਾਲ ਬਲ ਬੁੱਧੀ ਦੀ ਹਾਨੀ ਹੁੰਦੀ ਹੈ। ਮਹੰਤ ਜੀ ਦਾ ਵਿਚਾਰ ਹੈ ਕਿ ਜਦੋਂ ਤੱਕ ਪੁਰਸ਼ ਦਾ ਬੀਰਜ ਪਰਗੋਤ੍ਰ ਦੀ ਕੰਨਿਆ ਵਿੱਚ ਪ੍ਰਵੇਸ਼ ਨਹੀਂ ਕਰਦਾ ਤਾਂ ਬਲ ਬੁੱਧੀ ਨਹੀਂ ਵੱਧ

17. *ਉਹੀ*, ਪੰਨਾ 68.

ਸਕਦੀ। ਇਸ ਲਈ ਜ਼ਰੂਰੀ ਹੈ ਕਿ ਗੋਤ੍ਰ ਨੂੰ ਧਿਆਨ ਵਿੱਚ ਰੱਖ ਕੇ ਵਿਆਹ ਸ਼ਾਦੀ ਕੀਤੀ ਜਾਵੇ। ਇਸ ਲਈ ਮਹੰਤ ਜੀ ਨੇ ਸੁੰਦਰ ਉਦਾਹਰਣਾਂ ਵੀ ਦਿੱਤੀਆਂ ਹਨ।[18]

ਜਦੋਂ ਯੋਗ ਵਰ ਮਿਲ ਜਾਵੇ ਤਾਂ ਮਹੰਤ ਜੀ ਨੇ ਕੁੜਮਾਈ ਲਈ ਕੁਝ ਕੁ ਨਿਯਮ ਦੱਸੇ ਹਨ, ਉਹਨਾਂ ਦੀ ਪਾਲਣਾ ਕੀਤੀ ਜਾਣੀ ਚਾਹੀਦੀ ਹੈ ਜਿਵੇਂ ਕਿ :

1. ਜਬ ਉਪਰ ਲਿਖੇ ਅਨੁਸਾਰ ਘਰ ਦਰ ਮਿਲ ਜਾਵੇ ਤੌਂ ਪ੍ਰਥਮੇਂ ਲੜਕੇ ਵਾਲੋਂ ਕੇ ਘਰ ਖਬਰ ਦੇਵੇ ਕਿ ਅਮੁਕੇ ਗ੍ਰਾਮ ਸੇ ਅਮੁਕੇ, ਆਪਕੇ ਅਮੁਕੇ ਪੁਤ੍ਰ ਕੋ ਕੰਨਯਾ ਅਰਪਣ ਕਰਨਾ ਚਾਹਤੇ ਹੈਂ, ਜੇਕਰ ਆਪ ਗੁਰਮ੍ਰਯਾਦਾ ਅਨੁਸਾਰ ਗ੍ਰਹਣ ਕਰੇਂ, ਤੌਂ ਅਮੁਕੇ ਦਿਨ ਅਮੁਕੇ ਮਹੀਨੇ ਕੁੜਮਾਈ ਜਾਂ ਸ਼ਗਨ ਆ ਜਾਵੇ?
2. ਜਬ ਵੁਹ ਮੰਜ਼ੂਰ ਕਰ ਲੇਵੇਂ ਤੌਂ ਫਿਰ ਕੰਨਯਾ ਵਾਲੇ ਅਪਨੇ ਘਰ ਪਹਲੇ ਸੰਤ ਖ਼ਾਲਸੇ ਦਾ ਜੋੜ ਕਰਕੇ ਇਸ ਪ੍ਰਕਾਰ ਕਰੇ।
3. ਕਿ ਹੇ ਖਾਲਸਾ ਜੀ! ਮੈਂ ਅਮੁਕੇ ਨਗਰ ਕੇ ਅਮੁਕੇ ਕੇ ਬੇਟੇ ਕੋ ਆਪਨੀ ਏਹ ਪੁਤ੍ਰੀ ਗੁਰਮ੍ਰਯਾਦਾ ਅਨੁਸਾਰ ਅਰਪਣ ਕਰਨੀ ਚਾਹਤਾ ਹੈਂ, ਇਸਮੇਂ ਆਪਕੀ ਕਯਾ ਰਾਇ ਹੈ?
4. ਤਬ ਵੁਹ ਤਮਾਮ ਸੰਗਤ "ਗੁਣੀ ਗਿਆਨੀ ਬਹਿ ਮਤਾ ਪਕਾਯਾ"[19] ਇਤਯਾਦੀ ਗੁਰੂ ਗ੍ਰੰਥ ਸਾਹਿਬ ਜੀ ਕੇ ਬਚਨੋਂ ਅਨੁਸਾਰ, ਚੰਗੀ ਤ੍ਰਹ ਸੋਚ ਸਮਝ ਕਰਕੇ ਸਲਾਹ ਦੇ ਦੇਵੇਂ।
5. ਜਬ ਸ੍ਰਬਤ ਸੰਤ ਖਾਲਸੇ ਕੀ ਸਲਾਹ ਮੁਕਰਰ ਹੋ ਜਾਵੇ, ਤੌਂ ਏਕ ਪਤ੍ਰ ਲਿਖਾ ਜਾਵੇ, ਜਿਸਮੇਂ ਯੇਹ ਖੁਲਾਸਾ ਹੈ।
6. "ਅਮੁਕੀ ਜਾਤ ਕੇ, ਅਮੁਕੇ ਗੋਤ, ਅਮੁਕੇ ਨਾਮ, ਅਮੁਕੇ ਗ੍ਰਾਮ ਵਾਲੇ ਕੀ ਇਤਨੀ ਉਮਰ ਵਾਲੀ ਕੰਨਯਾ ਕੀ, ਅਮੁਕੇ ਜਾਤ ਕੇ ਅਮੁਕੇ ਗੋਤ, ਅਮੁਕੇ ਨਾਮ, ਅਮੁਕੇ ਗ੍ਰਾਮ ਇਤਨੀ ਉਮਰ ਵਾਲੇ ਲੜਕੇ ਕੋ ਗੁਰਮ੍ਰਯਾਦਾ ਅਨੁਸਾਰ ਕੁੜਮਾਈ ਆਜ ਇਤਨੇ ਦਿਨ ਗਏ ਅਮੁਕੇ ਮਹੀਨੇ ਅਮੁਕੇ ਸੰਬਤ ਕਰੀ ਜਾਤੀ ਹੈ, ਗੁਰੂ ਮਹਾਰਾਜ ਸੁਹਾਗ ਭਾਗ ਚਿਰ ਸਥਾਈ ਕਰੇ।"
7. ਫਿਰ ਇੰਸ ਪਤ੍ਰ ਕੋ ਲਫ਼ਾਫੇ ਮੇਂ ਬੰਦ ਕਰ ਉਪਰ ਕੇਸਰ ਛਿਟਕ ਦੀਆ ਜਾਵੇ।
8. ਇਸ ਪਤ੍ਰ ਕੇ ਸਾਥ ਏਕ ਰੋੜੀ ਗੁੜ ਏਕ ਰੁਪੱਯਾ, ਏਕ ਕੇਸਰ ਕੀ ਪੁੜੀ ਆਪਨੇ ਨਿਜ ਦੇ ਸੰਬੰਧੀ ਹੱਥ ਲੜਕੇ ਵਾਲੋਂ ਕੇ ਘਰ ਭੇਜ ਦੇਵੇ।[20]

*ਸਿੱਖ ਰਹਿਤ ਮਰਿਯਾਦਾ* ਅਨੁਸਾਰ ਮਹੰਤ ਜੀ ਵੱਲੋਂ ਦਰਸਾਈ ਕੁੜਮਾਈ ਦੀ ਰਸਮ ਕੋਈ ਬਹੁਤਾ ਮਹੱਤਵ ਨਹੀਂ ਰੱਖਦੀ। *ਸਿੱਖ ਰਹਿਤ ਮਰਿਯਾਦਾ* ਵਿੱਚ ਚਿੱਠੀ ਪੱਤਰ ਦਾ ਵੀ ਕੋਈ ਵੇਰਵਾ ਨਹੀਂ ਦਿੱਤਾ ਗਿਆ। ਨਾ ਹੀ ਕਿਸੇ ਪ੍ਰਕਾਰ ਦੇ ਕੇਸਰ ਜਾਂ ਹਲਦੀ ਦੇ ਤਿਲਕ ਲਾਉਣ ਦੀ ਇਜ਼ਾਜ਼ਤ ਦਿੱਤੀ ਗਈ ਹੈ। ਸਿੱਖ ਰਹਿਤ ਮਰਿਯਾਦਾ ਅਨੁਸਾਰ, "ਅਨੰਦ ਤੋਂ ਪਹਿਲਾਂ ਕੁੜਮਾਈ ਦੀ ਰਸਮ ਜ਼ਰੂਰੀ ਨਹੀਂ, ਪਰ ਜੇ ਕਰਨੀ ਹੋਵੇ ਤਾਂ ਲੜਕੀ ਵਾਲੇ ਕਿਸੇ ਦਿਨ ਸੰਗਤ ਜੋੜ ਕੇ *ਸ੍ਰੀ ਗੁਰੂ ਗ੍ਰੰਥ ਸਾਹਿਬ* ਜੀ ਦੇ ਹਜ਼ੂਰ ਅਰਦਾਸਾ ਸੋਧ ਕੇ ਇੱਕ ਕ੍ਰਿਪਾਨ, ਕੜਾ ਤੇ ਕੁਝ ਮਿੱਠਾ ਲੜਕੇ ਦੇ ਪੱਲੇ ਪਾ ਦੇਣ।"[21]

ਗੁਰਸਿੱਖਾਂ ਨੂੰ ਹਰ ਇੱਕ ਕਾਰਜ ਗੁਰਮਤਿ ਅਨੁਸਾਰ ਕਰਨਾ ਚਾਹੀਦਾ ਹੈ, ਕਿਸੇ ਜੋਤਿਸ਼ ਜਾਂ ਥਿਤ ਵਾਰ ਦੇ ਵਿਚਾਰ ਵਿੱਚ ਨਹੀਂ ਪੈਣਾ ਚਾਹੀਦਾ।[22]

---

18. *ਉਹੀ*, ਪੰਨਾ 73.
19. ਗੁਣੀ ਗਿਆਨੀ ਬਹਿ ਮਤਾ ਪਕਾਇਆ॥
*ਸ੍ਰੀ ਗੁਰੂ ਗ੍ਰੰਥ ਸਾਹਿਬ*, ਅੰਗ 773.
20. ਮਹੰਤ ਗਣੇਸ਼ਾ ਸਿੰਘ, *ਖ਼ਾਲਸਾ ਬਿਵਾਹ ਪੱਧਤ*, ਪੰਨੇ 75-78.
21. *ਸਿੱਖ ਰਹਿਤ ਮਰਯਾਦਾ*, ਪੰਨਾ 22.
22. ਗਿਆਨੀ ਮੋਹਨ ਸਿੰਘ 'ਆਜ਼ਾਦ', *ਗੁਰਮਤਿ ਰਹਿਤ ਮਰਯਾਦਾ*, ਭਾਈ ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ, 2002, ਪੰਨਾ 78.

ਦੂਜੀ ਮਹੱਤਵਪੂਰਨ ਗੱਲ ਜੋ ਮਹੰਤ ਜੀ ਨੇ ਵਿਅਕਤ ਕੀਤੀ ਹੈ ਚੁੰਨੀ ਭੇਜਣ ਦੀ ਜਾਂ ਕੋਈ ਗਹਿਣਾ ਆਦਿ ਲੜਕੀ ਨੂੰ ਭੇਜਣਾ। ਚੁੰਨੀ ਦੀ ਰਸਮ ਮੁਸਲਮਾਨਾਂ ਵਿੱਚ ਵੇਖਣ ਨੂੰ ਮਿਲਦੀ ਹੈ, ਉਹ ਚੁੰਨੀ ਚੜ੍ਹਾਉਂਦੇ ਹਨ। ਸਿੱਖਾਂ ਵਿੱਚ ਐਸੀ ਕੋਈ ਰਸਮ ਨਹੀਂ ਹੈ।

ਕੁੜਮਾਈ ਦੀ ਰਸਮ ਤੋਂ ਬਾਅਦ ਮਹੰਤ ਜੀ ਨੇ ਵਿਆਹ ਦੀ ਵਿਧੀ ਸੰਬੰਧੀ ਵਿਚਾਰ ਪ੍ਰਸਤੁਤ ਕੀਤੇ ਹਨ। ਦੋਵਾਂ ਪਰਿਵਾਰਾਂ ਨੂੰ ਮਿਲ ਕੇ ਆਪਸੀ ਵਿਚਾਰ-ਵਟਾਂਦਰਾ ਕਰਕੇ ਵਿਆਹ ਦਾ ਦਿਨ ਮਿੱਥ ਲੈਣਾ ਚਾਹੀਦਾ ਹੈ। ਦਿਨ ਮੁਕੱਰਰ ਕਰਨ ਲੱਗਿਆਂ ਕਿਸੇ ਪ੍ਰਕਾਰ ਦੇ ਦਿਨ-ਦਿਹਾਰ ਦੀ ਕੋਈ ਵਿਚਾਰ ਨਹੀਂ ਕਰਨੀ ਚਾਹੀਦੀ। ਕਿਸੇ ਪ੍ਰਕਾਰ ਦੇ ਮਲਮਾਸ* ਮਹੀਨੇ ਦੀ ਜਾਂ ਤਾਰਾ ਡੁੱਬਣ ਦੀ ਕੋਈ ਵੀ ਵਿੱਚਾਰ ਨਹੀਂ ਕਰਨੀ ਚਾਹੀਦੀ। ਭਾਣਾ ਕੇਵਲ ਅਕਾਲ ਪੁਰਖ ਦਾ ਹੀ ਮੰਨਣਾ ਹੈ, ਇਸ ਲਈ ਟੇਕ ਗੁਰਬਾਣੀ ਦੀ ਹੀ ਲੈਣੀ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਅੰਦਰ ਬੈਠ ਕੇ ਦੋਵੇਂ ਪਰਿਵਾਰ ਜਿਹੜਾ ਦਿਨ ਚੰਗਾ ਲੱਗੇ ਉਸ ਅਨੁਸਾਰ ਸਾਹੇ ਦਾ ਦਿਨ ਮਿੱਥ ਲੈਣ।[23]

ਮਹੰਤ ਜੀ ਨੇ ਦਸਾਂ ਗੁਰੂਆਂ ਦੇ ਕਿਸੇ ਗੁਰਪੁਰਬ ਵਾਲੇ ਦਿਨ ਨੂੰ ਵੀ ਵਿਆਹ ਸ਼ਾਦੀ ਲਈ ਨਿਯਤ ਕਰਨ ਦੀ ਸਲਾਹ ਦਿੱਤੀ ਹੈ। ਪਰ ਸਾਡੀ ਰਾਏ ਮੁਤਾਬਕ ਗੁਰਪੁਰਬ ਵਾਲੇ ਦਿਨ ਵਿਆਹ ਦੀ ਤਰੀਕ ਮੁਕੱਰਰ ਨਹੀਂ ਕਰਨੀ ਚਾਹੀਦੀ। ਕਿਉਂਕਿ ਬਹੁਤੇ ਲੋਕਾਂ ਨੇ ਗੁਰਪੁਰਬ ਮਨਾਉਣਾ ਹੁੰਦਾ ਹੈ ਅਤੇ ਸਿੱਖਾਂ ਦਾ ਇਹ ਪਹਿਲਾ ਫਰਜ਼ ਬਣਦਾ ਹੈ ਕਿ ਉਹ ਗੁਰੂ ਦੇ ਗੁਰਪੁਰਬ ਨੂੰ ਮਨਾ ਕੇ ਖੁਸ਼ੀਆਂ ਪ੍ਰਾਪਤ ਕਰਨ। ਫਿਰ ਆਪਣੇ ਕਿਸੇ ਕਾਰਜ ਨੂੰ ਕਰਨ। ਇਸ ਲਈ ਗੁਰਪੁਰਬ ਦਾ ਦਿਨ ਨਿਯਮ ਕਰਨ ਦੀ ਬਜਾਏ ਕੋਈ ਹੋਰ ਦਿਨ ਹੀ ਨੀਯਤ ਕਰਨਾ ਚਾਹੀਦਾ ਹੈ। ਮਹੰਤ ਗਣੇਸ਼ਾ ਸਿੰਘ ਨੇ ਵਿਆਹ ਦਾ ਦਿਨ ਮਿਥਣ ਲਈ ਇੱਕ ਹੋਰ ਵਿਧੀ ਵੀ ਦਰਸਾਈ ਹੈ ਕਿ ਪੰਜ ਪਰਚੀਆਂ ਤੇ ਅਲੱਗ-ਅਲੱਗ ਤਰੀਕਾਂ ਲਿਖ ਕੇ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਰੱਖ ਦੇਣੀਆਂ ਚਾਹੀਦੀਆਂ ਹਨ ਫੇਰ ਅਰਦਾਸਾ ਸੋਧ ਕੇ ਕਿਸੇ ਅਨਪੜ੍ਹ ਜਾਂ ਬਾਲਕ ਤੋਂ ਇੱਕ ਪਰਚੀ ਚੁਕਵਾ ਲੈਣੀ ਚਾਹੀਦੀ ਹੈ। ਜਿਹੜੀ ਵੀ ਤਰੀਕ ਪਰਚੀ ਵਿੱਚੋਂ ਨਿਕਲੇ ਉਸ ਦੇ ਆਧਾਰ 'ਤੇ ਵਿਆਹ ਦਾ ਦਿਨ ਨਿਰਧਾਰਿਤ ਕਰ ਲੈਣਾ ਚਾਹੀਦਾ ਹੈ। ਇਸ ਤਰੀਕੇ ਨੂੰ ਮਹੰਤ ਜੀ ਨੇ ਸਭ ਤੋਂ ਉੱਤਮ ਤੇ ਅਕਾਲ ਪੁਰਖ ਦਾ ਹੁਕਮ ਮੰਨਿਆ ਹੈ।[24]

ਬਰਾਤ ਆਉਣ ਵਾਲੇ ਬਰਾਤੀਆਂ ਨੂੰ ਯਥਾ ਸ਼ਕਤ ਭੋਜਨ ਛਕਾਇਆ ਜਾਵੇ। ਜਦੋਂ ਬਰਾਤ ਆ ਜਾਵੇ ਤਾਂ ਉਨ੍ਹਾਂ ਦਾ ਸਵਾਗਤ ਗੁਰਬਾਣੀ ਸ਼ਬਦ ਉਚਾਰਨ ਕਰਕੇ ਢੋਲਕੀ ਛੈਣੇ ਲੈ ਕੇ ਜੋਟੀਆ ਨਾਲ ਕੀਰਤਨ ਕਰਨਾ ਚਾਹੀਦਾ ਹੈ। ਕੰਨਯਾ ਦਾ ਵਿਆਹ ਦੀ ਰਸਮ ਤੋਂ ਪਹਿਲਾਂ ਵਰ ਨੂੰ ਮੱਥਾ ਟੇਕਣਾ ਵੀ ਬਿਵਰਜਿਤ ਕੀਤਾ ਗਿਆ ਹੈ।[25] ਕਿਉਂਕਿ ਜਿਤਨੀ ਦੇਰ ਲਾਵਾਂ ਹੀ ਨਹੀਂ ਹੋਈਆਂ ਕੰਨਿਆ ਨੂੰ ਪਤਨੀ ਦਾ ਦਰਜਾ ਹੀ ਪ੍ਰਾਪਤ ਨਹੀਂ ਹੋਇਆ ਉਤਨੀ ਦੇਰ ਵਰ ਅੱਗੇ ਮੱਥਾ ਟਿਕਾਉਣ ਦਾ ਕੋਈ ਅਰਥ ਨਹੀਂ ਰਹਿ ਜਾਂਦਾ। ਵੈਸੇ ਵੀ ਸਿੱਖ ਰਹਿਤ ਮਰਯਾਦਾ ਜਾਂ ਸਿੱਖ ਧਰਮ ਦੀਆਂ ਪਰੰਪਰਾਵਾਂ ਵਰ ਤੇ ਵਧੂ ਵਿੱਚ ਕੋਈ ਫ਼ਰਕ ਨਹੀਂ ਕਰਦੀਆਂ। ਸਿੱਖ ਪਰੰਪਰਾਵਾਂ ਅਨੁਸਾਰ ਦੋਵਾਂ ਦਾ ਰੁਤਬਾ ਬਰਾਬਰ ਦਾ ਹੈ। ਇਸ ਲਈ ਵਰ ਦੇ ਪੈਰੀ ਹੱਥ ਲਾ ਕੇ ਕੰਨਿਆ ਨੂੰ ਨੀਵਾਂ ਦਿਖਾਉਣ ਤੁਲ ਹੈ।

ਇੱਥ ਮਹੰਤ ਜੀ ਨੇ ਇੱਕ ਹੋਰ ਫਜ਼ੂਲ ਦੀ ਰਸਮ ਘੋੜਾ ਬਹੇੜਾ ਜਾਂ ਘੋੜੇ (ਘੋੜੀ) ਦੇ ਹੇਠਾਂ ਲੰਘਣ ਨੂੰ ਵੀ ਨਿਭਾਉਣ ਦੀ ਮਨਾਹੀ ਕੀਤੀ ਹੈ।[26]

---

* **ਮਲਮਾਸ :** ਲੌਂਦ ਦਾ ਮਹੀਨਾ, ਚੰਦ੍ਰਮਾ ਦਾ ਅਧਿਕ ਮਾਸ, ਸਾਲ ਦਾ ਹਿਸਾਬ ਠੀਕ ਰੱਖਣ ਵਾਸਤੇ ਤੀਜੇ ਵਰ੍ਹੇ ਵਧਾਇਆ ਹੋਇਆ ਮਹੀਨਾ, ਜਿਸ ਵਿੱਚ ਸੰਕ੍ਰਾਂਤਿ ਨਹੀਂ ਆਉਂਦੀ, ਹਿੰਦੂਮਤ ਅਨੁਸਾਰ ਮਲਮਾਸ ਵਿੱਚ ਕੋਈ ਮੰਲਕਾਰਯ ਨਹੀਂ ਹੋ ਸਕਦਾ। (ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ 956.)

23. ਮਹੰਤ ਗਣੇਸ਼ਾ ਸਿੰਘ, *ਖ਼ਾਲਸਾ ਬਿਵਾਹ ਪੱਧਤ*, ਪੰਨਾ 80.
24. *ਉਹੀ*, ਪੰਨਾ 81.
25. *ਉਹੀ*, ਪੰਨਾ 88.
26. *ਉਹੀ*, ਪੰਨਾ 89.

ਇਸ ਦੇ ਨਾਲ ਹੀ ਮਹੰਤ ਜੀ ਨੇ ਛਾਨਣੀ, ਲਸ਼ਕਾਰਨੀ, ਤੁਕਲਾ ਵਿੰਗਾ ਕਰਨਾ, ਛੰਡਨੀਆਂ ਭਰਨੀਆਂ, ਸੁਹਾਗ ਸੂਤਣਾ, ਕਹਿਣ ਤੋਂ ਭਾਵ ਜੋ ਵੀ ਵਿਆਹ ਦੇ ਮੌਕੇ ਫੋਕੀਆਂ ਰਸਮਾਂ ਕੀਤੀਆਂ ਜਾਂਦੀਆਂ ਹਨ, ਉਨ੍ਹਾਂ ਦੀ ਭਰਪੂਰ ਤੇ ਜ਼ੋਰਦਾਰ ਸ਼ਬਦਾਂ ਰਾਹੀਂ ਨਿਧੜਕ ਹੋ ਕੇ ਨਿੰਦਿਆ ਕੀਤੀ ਹੈ ਅਤੇ ਉਨ੍ਹਾਂ ਨੂੰ ਨਾ ਕਰਨ ਦੀ ਪੁਰਜ਼ੋਰ ਮਿੰਨਤ ਵੀ ਕੀਤੀ ਹੈ। ਮਹੰਤ ਜੀ ਨੇ ਅਨੰਦ ਕਾਰਜਾਂ ਦਾ ਸਮਾਂ ਅੰਮ੍ਰਿਤ ਵੇਲੇ ਦਾ ਹੀ ਨਿਯਤ ਕੀਤਾ ਹੈ।[27]

ਮਹੰਤ ਜੀ ਨੇ ਇੱਕ ਹੋਰ ਮਸਲਾ ਖੜ੍ਹਾ ਕੀਤਾ ਹੈ ਕਿ ਵਿਆਹ ਤੋਂ ਪਹਿਲਾਂ ਕੰਨਿਆ ਦਾ ਅੰਮ੍ਰਿਤ ਛੱਕਣਾ ਜ਼ਰੂਰੀ ਨਹੀਂ ਹੈ।[28] ਮਹੰਤ ਜੀ ਦੀ ਧਾਰਣਾ ਹੈ ਕਿ ਵਿਆਹ ਤੋਂ ਪਹਿਲਾਂ ਇਸਤਰੀ ਦਾ ਕੋਈ ਸੰਸਕਾਰ ਸ਼ੁਰੂ ਨਹੀਂ ਹੁੰਦਾ। ਮਹੰਤ ਜੀ ਤੇ ਮਨੂੰ ਦੀ ਵਿਚਾਰਧਾਰਾ ਦਾ ਪ੍ਰਭਾਵ ਦਿਖਾਈ ਦਿੰਦਾ ਹੈ। ਜਦੋਂ ਕਿ ਸਿੱਖ ਧਰਮ ਵਿੱਚ ਅੰਮ੍ਰਿਤ ਛਕਣ ਲਈ ਕੋਈ ਉਮਰ ਨਿਸ਼ਚਿਤ ਨਹੀਂ ਹੈ। ਹਾਂ ਇਤਨਾ ਜ਼ਰੂਰ ਹੈ ਜਦੋਂ ਬੱਚੇ ਤੇ ਬੱਚੀ ਨੂੰ ਆਪਣੀ ਕਿਰਿਆ ਕਰਮ ਕਰਨ ਦੀ ਜਾਂਚ ਅਤੇ ਆਪਣੀ ਹੋਸ਼ ਸੰਭਾਲਣ ਦੀ ਪ੍ਰਤੀਤੀ ਆ ਜਾਵੇ ਉਸ ਸਮੇਂ ਅੰਮ੍ਰਿਤ ਛਕਾਇਆ ਜਾਵੇ। ਵੈਸੇ ਸਿੱਖ ਰਹਿਤ ਮਰਯਾਦਾ ਇਸ ਗੱਲ ਦੀ ਪ੍ਰੋੜਤਾ ਕਰਦੀ ਹੈ ਕਿ ਅਨੰਦ ਕਾਰਜਾਂ ਤੋਂ ਪਹਿਲਾਂ ਲੜਕੇ ਅਤੇ ਲੜਕੀ ਦਾ ਅੰਮ੍ਰਿਤਧਾਰੀ ਹੋਣਾ ਇੱਕ ਵਧੀਆ ਸ਼ਗਨ ਹੈ। ਜੇਕਰ ਸਿੰਘ ਅੰਮ੍ਰਿਤਧਾਰੀ ਹੈ ਤਾਂ ਉਹ ਆਪਣੀ ਸਿੰਘਣੀ ਨੂੰ ਵੀ ਅੰਮ੍ਰਿਤ ਛਕਾ ਲਵੇ। ਖ਼ਾਲਸਾ ਜੀਵਨ ਤੇ ਗੁਰਮਤਿ ਰਹਿਤ ਮਰਯਾਦਾ ਅਨੁਸਾਰ ਦੋਵੇਂ ਭੁਜੰਗੀ ਤੇ ਭੁਜੰਗਣ ਦਾ ਅੰਮ੍ਰਿਤਧਾਰੀ ਹੋਣਾ ਜ਼ਰੂਰੀ ਹੈ। ਇਸ ਪ੍ਰਕਾਰ ਧਾਰਮਿਕ ਰਹਿਤ ਬਹਿਤ ਤੋਂ ਇਲਾਵਾ ਲੜਕੀ ਤੇ ਲੜਕੇ ਵਿੱਚ ਘਰ, ਸਿੱਖਿਆ, ਵਿੱਦਿਆ, ਗੁਣ, ਰੂਪ, ਰੰਗ, ਗੁਰੂ ਤੇ ਇਸ਼ਟ ਦੀ ਏਕਤਾ ਅਤੇ ਬਰਾਬਰਤਾ ਹੋਣੀ ਜ਼ਰੂਰੀ ਹੈ। ਲੜਕੀ ਤੇ ਲੜਕਾ ਅੰਮ੍ਰਿਤਧਾਰੀ ਰਹਿਤ-ਵਾਨ ਵੱਧ ਤੋਂ ਵੱਧ ਬਾਣੀਆਂ ਦੇ ਨਿਤਨੇਮੀ ਅਤੇ ਗੁਰੂ ਇਤਿਹਾਸ ਤੋਂ ਜਾਣੂ ਹੋਣੇ ਚਾਹੀਦੇ ਹਨ।[29]

ਮਹੰਤ ਜੀ ਬੇਦੀ ਅਤੇ ਹੋਮ ਦੀ ਵਕਾਲਤ ਕਰਦੇ ਹੋਏ ਗੁਰਬਾਣੀ ਪ੍ਰਮਾਣਾਂ ਨੂੰ ਅੰਕਿਤ ਕਰਦੇ ਹਨ ਤਾਂ ਜੋ ਕਿ ਉਨ੍ਹਾਂ ਦੀ ਬੇਦੀ ਅਤੇ ਹਵਨ ਦੀ ਮਰਯਾਦਾ ਸਹੀ ਸਿੱਧ ਹੋ ਸਕੇ। ਗੁਰਬਾਣੀ ਦੇ ਉਨ੍ਹਾਂ ਪ੍ਰਮਾਣਾਂ ਦਾ ਸਹਾਰਾ ਲਿਆ ਗਿਆ ਹੈ, ਜਿਨ੍ਹਾਂ ਵਿੱਚ 'ਬੇਦੀ' ਸ਼ਬਦ ਆਇਆ ਹੈ।[30]

ਬੇਦੀ ਦੇ ਮੁੱਦੇ ਨੂੰ ਲੈ ਕੇ ਮਹੰਤ ਗਣੇਸ਼ਾ ਸਿੰਘ ਡੂੰਘੀ ਬਹਿਸ ਵਿੱਚ ਪੈਂਦੇ ਹਨ। *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿੱਚ ਕੋਈ ਹੋਰ ਠੋਸ ਦਲੀਲ ਉਨ੍ਹਾਂ ਨੂੰ ਆਪਣੇ ਵਿਚਾਰ ਨੂੰ ਪ੍ਰੋੜਤਾ ਦੇਣ ਵਾਲੀ ਨਹੀਂ ਲੱਭਦੀ ਫੇਰ ਬੇਦੀ ਦਾ ਦੂਸਰੇ ਪੱਖ ਤੋਂ ਮਹਾਤਮ ਦ੍ਰਿੜ ਕਰਾਉਂਦੇ ਹਨ ਕਿ ਇਹ ਤਾਂ ਨਵੇਂ ਪ੍ਰਾਹੁਣੇ ਦੀ ਆਮਦ ਦੀ ਖੁਸ਼ੀ ਵਿੱਚ ਅਤੇ ਉਸ ਦੇ ਮਾਣ ਸਤਿਕਾਰ ਵਜੋਂ ਸਜਾਵਟ ਮਾਤਰ ਹੈ।[31]

ਮਹੰਤ ਜੀ ਨੇ ਹੋਮ ਦੇ ਨਾਲ-ਨਾਲ ਗੁਰਬਾਣੀ ਨੂੰ ਵੀ ਸੰਮਲਿਤ ਕਰ ਦਿੱਤਾ ਹੈ ਤਾਂ ਜੋ ਉਨ੍ਹਾਂ ਦੀ ਵਿਚਾਰਧਾਰਾ ਸਿੱਖਾਂ ਵਿੱਚ ਪ੍ਰਚਲਿਤ ਹੋ ਜਾਵੇ। ਮਹੰਤ ਜੀ ਨੇ ਹੋਮ ਜਗ ਦੀ ਬਹਿਸ ਵੀ ਬਹੁਤ ਕੀਤੀ ਹੈ। ਆਪਣੇ ਵਿਚਾਰ ਨੂੰ ਬਲ ਪੂਰਵਕ ਬਣਾਉਣ ਲਈ ਉਨ੍ਹਾਂ ਨੇ ਪੁਰਾਣੀਆਂ ਪੁਸਤਕਾਂ ਦਾ ਸਹਾਰਾ ਲਿਆ ਹੈ ਪਰੰਤੂ ਇਨ੍ਹਾਂ ਪੁਸਤਕਾਂ ਦੇ ਨਾਮ ਨਹੀਂ ਲਿਖੇ।

ਅਖ਼ੀਰ ਵਿੱਚ, ਮਹੰਤ ਗਣੇਸ਼ਾ ਸਿੰਘ ਦੀ ਸਮੁੱਚੀ ਵਿਚਾਰਧਾਰਾ ਦੀ ਪੂਰਨ ਝਲਕ ਸਾਨੂੰ *ਖ਼ਾਲਸਾ ਬਿਵਾਹ ਪੱਧਤ* ਰਾਹੀਂ ਦਿਖਾਈ ਦਿੰਦੀ ਹੈ। ਮਹੰਤ ਜੀ ਨੇ ਜਿੱਥੇ ਗੁਰਮਤਿ ਪਰਿਪੇਖ ਨੂੰ ਉਭਾਰਿਆ ਹੈ,

---

27. *ਉਹੀ*, ਪੰਨਾ 97.
28. *ਉਹੀ*, ਪੰਨਾ 99.
29. *ਖ਼ਾਲਸਾ ਜੀਵਨ ਅਤੇ ਗੁਰਮਤਿ ਰਹਿਤ ਮਰਯਾਦਾ*, ਦਮਦਮੀ ਟਕਸਾਲ, ਜਥਾ ਭਿੰਡਰਾਂ (ਮਹਿਤਾ), ਅੰਮ੍ਰਿਤਸਰ, 2000, ਪੰਨੇ 330-31.
30. ਮਹੰਤ ਗਣੇਸ਼ਾ ਸਿੰਘ, *ਖ਼ਾਲਸਾ ਬਿਵਾਹ ਪੱਧਤ*, ਪੰਨਾ 101.
31. *ਉਹੀ*, ਪੰਨਾ 104.

ਉੱਥੇ ਗੁਰਮਤਿ ਵਿਚਾਰਧਾਰਾ ਵਿੱਚ ਪ੍ਰਚਲਿਤ ਜੋਤਿਸ਼, ਮੜ੍ਹੀਆ ਪੂਜਣ ਵਰਗੀਆਂ ਮਨਮਤਾਂ ਨੂੰ ਨਿੰਦਿਆ ਹੈ। *ਖ਼ਾਲਸਾ ਬਿਵਾਹ ਪੱਧਤ* ਦੇ ਪ੍ਰਾਰੰਭਿਕ ਪੰਨਿਆਂ 'ਤੇ ਮਹੰਤ ਜੀ ਨੇ ਖ਼ਾਲਸਾ ਤੇ ਪੰਡਿਤ ਦੇ ਕਿਰਦਾਰਾਂ ਰਾਹੀਂ ਗੁਰਮਤ ਵਿਚਾਰਧਾਰਾ ਨੂੰ ਉਜਾਗਰ ਕਰਨ ਦੀ ਭਰਪੂਰ ਕੋਸ਼ਿਸ਼ ਕੀਤੀ ਹੈ। ਅਖ਼ੀਰਲੇ ਪੰਨਿਆਂ ਵਿੱਚ ਮਹੰਤ ਜੀ ਨੇ ਵੈਦਿਕ ਵਿਚਾਰਧਾਰਾ ਦੀ ਰੰਗਤ ਦੀ ਵੀ ਪ੍ਰਸਤੁਤੀ ਕੀਤੀ ਹੈ। ਮਹੰਤ ਜੀ ਨੇ ਮਨੂ ਦੀ ਰਚਨਾ *ਮਨੂ ਸਿਮ੍ਰਤੀ* ਦਾ ਪ੍ਰਭਾਵ ਵੀ ਕਬੂਲਿਆ ਹੈ, ਜਿਸਦਾ ਅਸੀਂ ਹਵਾਲਾ ਦੇ ਕੇ ਸਪੱਸ਼ਟੀਕਰਨ ਕੀਤਾ ਹੈ। *ਮਨੂ ਸਿਮ੍ਰਤੀ* ਦੀ ਵਿਚਾਰਧਾਰਾ ਹਵਨ, ਬੇਦੀ ਨੂੰ ਮਹੰਤ ਜੀ ਨੇ ਉਭਾਰਿਆ ਹੈ।

ਸਮੁੱਚੀ ਵਿਚਾਰਧਾਰਾ ਦਾ ਅਧਿਐਨ ਕਰਨ ਤੋਂ ਸਪੱਸ਼ਟ ਹੁੰਦਾ ਹੈ ਕਿ ਮਹੰਤ ਜੀ ਗੁਰਮਤਿ ਵੀਚਾਰਧਾਰਾ ਨੂੰ ਉਜਾਗਰ ਕਰਦੇ ਹੋਏ ਗੁਰਬਾਣੀ ਦੇ ਸ਼ਬਦਾਂ ਰਾਹੀਂ ਵੀ ਵਰ ਅਤੇ ਵਧੂ ਨੂੰ ਭਰਪੂਰ ਸਿੱਖਿਆ ਦਿੰਦੇ ਹਨ। ਮਹੰਤ ਜੀ ਨੇ ਗੁਰਬਾਣੀ ਦੀ ਇਤਨੀ ਭਰਪੂਰ ਵਰਤੋਂ ਕੀਤੀ ਹੈ, ਜਿਸ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਮਹੰਤ ਜੀ ਦੀ ਗੁਰਬਾਣੀ ਪ੍ਰਤੀ ਨਰੋਈ ਪਹੁੰਚ ਹੈ। ਲਗਭਗ 253 ਦੇ ਕਰੀਬ ਗੁਰਬਾਣੀ ਪ੍ਰਮਾਣਾਂ ਰਾਹੀਂ ਸਿੱਖਿਆ ਦਿੱਤੀ ਗਈ ਹੈ। ਇਹ ਵੀ ਹਦਾਇਤ ਕੀਤੀ ਗਈ ਹੈ ਕਿ ਇਹ ਸ਼ਬਦ ਲੜਕੀ ਦੇ ਮੂੰਹ ਜ਼ੁਬਾਨੀ ਕੰਠ ਹੋਣੇ ਚਾਹੀਦੇ ਹਨ ਤਾਂ ਜੋ ਕਿ ਉਹ ਆਪਣੇ ਹੋਣ ਵਾਲੇ ਬੱਚਿਆਂ ਨੂੰ ਗੁਰਬਾਣੀ ਦੀ ਗੁੜ੍ਹਤੀ ਦੇ ਸਕੇ। ਮਹੰਤ ਜੀ ਨੇ ਜੀਵਨ ਦੇ ਹਰ ਇੱਕ ਪੱਖ ਨੂੰ ਪ੍ਰਭਾਵਿਤ ਕਰਨ ਵਾਲੇ ਸ਼ਬਦਾਂ ਦਾ ਵਿਵੇਚਨ ਕੀਤਾ ਹੈ। ਜਨਮ ਸੰਸਕਾਰ ਤੋਂ ਲੈ ਕੇ ਮਰਨ ਸੰਸਕਾਰ ਨਾਲ ਸੰਬੰਧਿਤ ਸ਼ਬਦਾਂ ਨੂੰ ਅੰਕਿਤ ਕਰਨ ਦਾ ਮਨੋਰਥ ਸਪੱਸ਼ਟ ਹੁੰਦਾ ਹੈ ਕਿ ਗ੍ਰਹਿਸਤੀ ਜੀਵਨ ਵਾਹਿਗੁਰੂ ਦੀ ਰਜ਼ਾ ਵਿੱਚ ਹੀ ਬਤੀਤ ਹੋਵੇ। ਸੋ ਸੰਖੇਪ ਵਿੱਚ ਕਹਿ ਸਕਦੇ ਹਾਂ ਕਿ ਸਮੁੱਚੀ ਰਚਨਾ ਗੁਰਮਤਿ ਵਿਚਾਰਧਾਰਾ ਲਈ ਮਹੱਤਵਪੂਰਨ ਸਥਾਨ ਰੱਖਦੀ ਹੈ। ਇਸ ਰਚਨਾ ਦੀ ਦੁਰਲੱਭਤਾ ਗੁਰਮਤਿ ਵਿਚਾਰਧਾਰਾ ਲਈ ਅਸਹਿਣਯੋਗ ਘਾਟਾ ਹੈ। ਭਾਵੇਂ ਨਿਰਮਲੇ ਵਿਦਵਾਨਾਂ ਤੇ ਵੈਦਿਕ ਵਿਚਾਰਧਾਰਾ ਦਾ ਪ੍ਰਭਾਵ ਹੈ ਪਰ ਗੁਰੂ ਨਾਨਕ ਵਿਚਾਰਧਾਰਾ ਆਪਣਾ ਨਿਵੇਕਲਾ ਰੂਪ ਰੰਗ ਲੈ ਕੇ ਵੈਦਿਕ ਵਿਚਾਰਧਾਰਾ ਉਪਰ ਪ੍ਰਭਾਵ ਪਾਉਣ ਵਿੱਚ ਸਫ਼ਲ ਹੁੰਦੀ ਹੈ। ਸੋ ਮਹੰਤ ਜੀ ਦੀ ਸਮੁੱਚੀ ਕ੍ਰਿਤ ਸਲਾਹੁਣਯੋਗ ਹੈ।

# ਪੰਜਾਬੀ ਲੋਕਧਾਰਾ ਵਿੱਚ ਆਜ਼ਾਦੀ ਘੁਲਾਟੀਏ

*ਭਾਰਤਬੀਰ* ਅਤੇ ਨਵਦੀਪ**

ਮਨੁੱਖ ਇੱਕ ਚੇਤੰਨ ਪ੍ਰਾਣੀ ਹੈ, ਜਿਸ ਨੇ ਆਪਣੀ ਚੇਤਨਾ ਅਨੁਸਾਰ ਪ੍ਰਕਿਰਤੀ ਤੋਂ ਡਰਦਿਆਂ ਪ੍ਰਕਿਰਤਕ ਸ਼ਕਤੀਆਂ ਨੂੰ ਰੀਝਾਉਣ ਲਈ ਅਨੇਕਾਂ ਵਿਸ਼ਵਾਸਾਂ, ਰੀਤਾਂ ਅਤੇ ਰਸਮ ਰਿਵਾਜ ਸਿਰਜੇ। ਇਸੇ ਪ੍ਰਵਿਰਤੀ ਅਧੀਨ ਉਸਨੇ ਪਵਨ, ਪਾਣੀ, ਸੂਰਜ, ਅੱਗ ਆਦਿ ਨੂੰ ਦੇਵਤਿਆਂ ਦੀ ਤਰ੍ਹਾਂ ਪੂਜਣਾ ਸ਼ੁਰੂ ਕਰ ਦਿੱਤਾ। ਉਸਨੇ ਅਨੇਕ ਵਿਸ਼ਵਾਸ, ਵਹਿਮ ਭਰਮ, ਅਨੁਸ਼ਠਾਨ ਆਦਿ ਦੀ ਸਿਰਜਨਾ ਕਰਨ ਦੇ ਨਾਲ-ਨਾਲ ਇਨ੍ਹਾਂ ਦੇਵਤਿਆਂ ਦੀ ਉਸਤਤੀ ਵਿੱਚ ਕਈ ਪ੍ਰਕਾਰ ਦੇ ਸ਼ਬਦ ਉਚਾਰੇ। ਸਮੇਂ ਅਤੇ ਸੋਚ ਦੇ ਵਿਕਸਣ ਨਾਲ ਮਨੁੱਖ ਨੇ ਪੌਰਾਣਿਕ ਭਗਤਾਂ, ਰਿਸ਼ੀਆਂ-ਮੁਨੀਆਂ (ਧਰੂਅ, ਬਾਲਮੀਕ, ਗੌਤਮ, ਸੁਕਦੇਵ, ਵਿਸ਼ਵਾਮਿੱਤਰ, ਗਜਿੰਦਰ ਆਦਿ) ਅਤੇ ਪ੍ਰਤਾਪੀ ਰਾਜਿਆਂ (ਹਰੀਸ਼ਚੰਦਰ, ਜਨਕ, ਬਲੀ ਰਾਜਾ, ਭਗੀਰਥ, ਚੰਦਰਹਾਂਸ ਆਦਿ) ਨੂੰ ਆਪਣੇ ਇਸ਼ਟ ਦੇ ਤੌਰ 'ਤੇ ਮੰਨ ਕੇ ਇਨ੍ਹਾਂ ਦੇ ਜੀਵਨ ਬਿਰਤਾਂਤ, ਦਰਸ਼ਨ/ਵਿਚਾਰਧਾਰਾ, ਪ੍ਰਭਾਵ ਆਦਿ ਪੱਖਾਂ ਨੂੰ ਪੇਸ਼ ਕਰਦੀਆਂ ਰਚਨਾਵਾਂ ਦੀ ਰਚਨਾ ਕੀਤੀ ਜੋ ਕਿ ਪੀੜ੍ਹੀ ਦਰ ਪੀੜ੍ਹੀ ਮੌਖਿਕ ਰੂਪ ਵਿੱਚ ਚੱਲੀਆਂ ਆਉਂਦੀਆਂ ਹਨ।

ਲੋਕ ਮਾਨਸਿਕਤਾ ਆਰੰਭ ਤੋਂ ਹੀ ਆਪਣੀ ਕਿਸੇ ਭਾਵਨਾ ਦੀ ਪੇਸ਼ਕਾਰੀ ਲਈ ਲੋਕ-ਸਮੂਹ ਵੱਲੋਂ ਪ੍ਰਮਾਣਿਤ ਮੁਹਾਵਰੇ ਨੂੰ ਵਰਤੋਂ ਵਿੱਚ ਲਿਆਉਂਦੀ ਰਹੀ ਹੈ। ਲੋਕਧਾਰਾ ਇੱਕ ਵਹਿੰਦੇ ਹੋਏ ਦਰਿਆ ਦੀ ਤਰ੍ਹਾਂ ਹੈ, ਜਿਹੜਾ ਆਪਣੇ ਰਸਤੇ ਵਿੱਚ ਆਈ ਹਰੇਕ ਵਸਤੂ ਨੂੰ ਆਪਣੇ ਵਿੱਚ ਜਜ਼ਬ ਕਰ ਲੈਂਦਾ ਹੈ, ਭਾਵ ਲੋਕਧਾਰਾ ਦੀ ਸਿਰਜਣਾ ਨਿਰੰਤਰ ਹੋ ਰਹੀ ਹੈ। ਪਰੰਪਰਾਗਤ ਸਿਧਾਂਤਾਂ 'ਤੇ ਚਲਦਿਆਂ ਹੋਇਆਂ ਲੋਕਮਾਨਸਿਕਤਾ ਵਰਤਮਾਨ ਸਮੇਂ ਵਿੱਚ ਵੀ ਤੱਥਾਂ ਦਾ ਅਧਿਐਨ ਅਤੇ ਮੁਲਾਂਕਣ ਕਰਨ ਉਪਰੰਤ ਸਰਵ-ਪ੍ਰਮਾਣਿਤ ਸਿੱਟਿਆਂ ਨੂੰ ਸਾਡੇ ਸਨਮੁਖ ਦ੍ਰਿਸ਼ਟੀਗੋਚਰ ਕਰਦੀ ਹੈ। ਲੋਕਧਾਰਾ ਅਧਿਐਨ ਦਾ ਵਿਸ਼ਾ-ਖੇਤਰ ਕਿਸੇ ਭੂਗੋਲਿਕ ਖਿੱਤੇ ਦੀਆਂ ਸਮਾਜਿਕ, ਇਤਿਹਾਸਕ, ਆਰਥਿਕ, ਧਾਰਮਿਕ ਅਤੇ ਰਾਜਨੀਤਿਕ ਪਰਿਸਥਿਤੀਆਂ ਨੂੰ ਲੋਕਮਾਨਸਿਕਤਾ ਦੀ ਕਸਵੱਟੀ ਤੇ ਪਰਖਣਾ ਹੁੰਦਾ ਹੈ। ਹੱਥਲੇ ਪਰਚੇ ਦਾ ਮਨੋਰਥ ਦੇਸ਼ ਦੀ ਆਜ਼ਾਦੀ ਦੀ ਲਹਿਰ ਵਿੱਚ ਰਾਸ਼ਟਰੀ ਅਤੇ ਖੇਤਰੀ ਨੇਤਾਵਾਂ ਅਤੇ ਦੇਸ਼ ਭਗਤਾਂ ਵੱਲੋਂ ਨਿਭਾਈ ਸਰਗਰਮ ਭੂਮਿਕਾ ਪ੍ਰਤੀ ਲੋਕਮਾਨਸਿਕਤਾ ਦੀ ਪ੍ਰਤੀਕਿਰਿਆ ਦਾ ਅਧਿਐਨ ਅਤੇ ਮੁਲਾਂਕਣ ਕਰਨਾ ਹੈ।

ਭਾਰਤ ਦੇ ਆਜ਼ਾਦੀ ਸੰਗਰਾਮ ਦੀ ਸ਼ੁਰੂਆਤ 1857 ਈ. ਦੇ ਵਿਦਰੋਹ ਤੋਂ ਹੋਈ ਮੰਨੀ ਜਾਂਦੀ ਹੈ। 1885 ਈ. ਵਿੱਚ ਅੰਗਰੇਜ਼ ਅਧਿਕਾਰੀ ਏ.ਓ. ਹਿਊਮ ਦੁਆਰਾ ਇੰਡੀਅਨ ਨੈਸ਼ਨਲ ਕਾਂਗਰਸ ਦੀ ਸਥਾਪਨਾ, ਪਹਿਲੀ ਸੰਸਾਰ ਜੰਗ ਅਤੇ ਗ਼ਦਰ ਲਹਿਰ ਦਾ ਉਭਾਰ, ਕਾਮਾਗਾਟਾਮਾਰੂ ਦੀ ਘਟਨਾ, ਜਲ੍ਹਿਆਂ ਵਾਲੇ ਬਾਗ ਦਾ ਸਾਕਾ, ਮਹਾਤਮਾ ਗਾਂਧੀ ਦੁਆਰਾ ਚਲਾਏ ਅੰਦੋਲਨ, ਸੱਤਿਆ ਗ੍ਰਹਿ ਅਤੇ ਅਸਹਿਯੋਗ ਦੀਆਂ ਲਹਿਰਾਂ, ਭਗਤ ਸਿੰਘ, ਰਾਜਗੁਰੂ ਤੇ ਸੁਖਦੇਵ ਦੀ ਸ਼ਹੀਦੀ, ਸ਼ਹੀਦ ਊਧਮ ਸਿੰਘ, ਕਰਤਾਰ ਸਿੰਘ ਸਰਾਭਾ ਆਦਿ ਦੀ ਕੁਰਬਾਨੀ ਦਾ ਭਾਰਤ ਦੀ ਆਜ਼ਾਦੀ ਦੀ ਲਹਿਰ ਵਿੱਚ ਮਹੱਤਵਪੂਰਨ ਸਥਾਨ ਹੈ। ਸੁਤੰਤਰਤਾ ਦਾ ਇਹ ਘੋਲ ਦੇਸ਼ ਦੀ ਸਮੁੱਚੀ ਜਨਤਾ ਦੇ ਸਮਰਥਨ ਨਾਲ ਲੋਕ-ਅੰਦੋਲਨ ਦਾ ਰੂਪ ਧਾਰਨ ਕਰ ਗਿਆ ਸੀ, ਜਿਸ ਦਾ ਪ੍ਰਗਟਾਵਾ ਪੰਜਾਬੀ ਲੋਕਧਾਰਾ (ਲੋਕ ਗੀਤ/ਲੋਕ ਬੋਲੀਆਂ) ਰਾਹੀਂ ਕੀਤਾ ਮਿਲਦਾ ਹੈ।

---

* ਸੀਨੀਅਰ ਰਿਸਰਚ ਫੈਲੋ, ਪੰਜਾਬੀ ਅਧਿਐਨ ਸਕੂਲ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।

ਪੰਜਾਬੀ ਲੋਕਧਾਰਾ ਵਿੱਚ ਮਹਾਤਮਾ ਗਾਂਧੀ ਨੂੰ 'ਬਾਪੂ-ਗਾਂਧੀ' ਦੇ ਨਾਂ ਨਾਲ ਸੰਬੋਧਿਤ ਕੀਤਾ ਗਿਆ ਹੈ। ਮਹਾਤਮਾ ਗਾਂਧੀ ਨੇ ਨਾ-ਮਿਲਵਰਤਨ ਅੰਦੋਲਨ 30 ਸਤੰਬਰ 1921 ਈ. ਨੂੰ ਚਲਾਇਆ, ਜਿਸ ਵਿੱਚ ਵਿਦੇਸ਼ੀ ਵਸਤੂਆਂ ਦਾ ਬਾਈਕਾਟ ਕਰਨ ਅਤੇ ਸਵਦੇਸ਼ੀ ਚੀਜ਼ਾਂ ਵਰਤਣ ਦਾ ਆਦੇਸ਼ ਦਿੱਤਾ ਗਿਆ। ਇਸ ਅੰਦੋਲਨ ਦੇ ਅੰਤਰਗਤ ਵਿਦੇਸ਼ੀ ਕੱਪੜੇ ਦੀ ਥਾਂ ਖੱਦਰ ਦਾ ਕੱਪੜਾ ਪਾਉਣ ਲਈ ਜਨਤਾ ਨੂੰ ਉਤਸ਼ਾਹਿਤ ਕੀਤਾ ਗਿਆ।[1] ਗਾਂਧੀ ਦੇ ਇਸ ਅੰਦੋਲਨ ਦੀ ਲੋਕਪ੍ਰਿਯਤਾ ਤੋਂ ਬੁਖ਼ਲਾਹਟ ਵਿੱਚ ਆ ਕੇ ਅੰਗਰੇਜ਼ੀ ਸਾਮਰਾਜ ਨੇ ਬਾਪੂ ਗਾਂਧੀ ਨੂੰ ਕੈਦ ਕਰ ਲਿਆ। ਲੋਕ ਬੋਲੀਆਂ ਅਨੁਸਾਰ :

- ਬਾਰੀਂ ਬਰਸੀਂ ਖੱਟਣ ਗਿਆ ਸੀ
  ਖੱਟ ਕੇ ਲਿਆਂਦਾ ਆਲੂ
  ਬਾਪੂ ਗਾਂਧੀ ਨੇ ਚਰਖਾ ਕਰਤਾ ਚਾਲੂ।
- ਗਾਂਧੀ ਦੇ ਖੱਦਰ ਨੇ
  ਸੰਘ ਲੱਠੇ ਦਾ ਘੁੱਟਿਆ।
- ਜਦੋਂ ਤੰਦ ਤੱਕਲੇ ਤੇ ਪਾਈ
  ਗੋਰਿਆਂ ਨੂੰ ਪਈਆਂ ਭਾਜੜਾਂ।
- ਸਾਨੂੰ ਦੇ ਗਿਆ ਖੱਦਰ ਦਾ ਬਾਣਾ
  ਆਪ ਗਾਂਧੀ ਕੈਦ ਹੋ ਗਿਆ।
- ਪਾਇਆ ਖੱਦਰ ਹਿੰਦੀਆਂ ਲੋਕਾਂ
  ਅਲਤਸਾਂ ਪਾੜ ਸੁੱਟੀਆਂ।

ਜਿੱਥੇ ਪੰਜਾਬੀ ਲੋਕ ਗੀਤਾਂ/ਬੋਲੀਆਂ ਵਿਚਲੀਆਂ ਉਪਰੋਕਤ ਪੰਕਤੀਆਂ ਨਾ-ਮਿਲਵਰਤਨ ਲਹਿਰ ਦੀ ਸਾਰਥਿਕਤਾ ਨੂੰ ਪੇਸ਼ ਕਰਦੀਆਂ ਹਨ, ਉੱਥੇ ਆਸਾਮੀ ਲੋਕਧਾਰਾ ਵਿੱਚ ਗਾਂਧੀ ਦੀ ਇਸ ਵਿਚਾਰਧਾਰਾ ਨੂੰ ਹਾਸੋਹੀਣਾ ਅਤੇ ਊਲ-ਜਲੂਲ ਕਦਮ ਸਮਝਿਆ ਗਿਆ ਸੀ। ਉਨ੍ਹਾਂ ਨੇ ਇਸ ਪ੍ਰਕਿਰਿਆ ਦੀ ਸਫ਼ਲਤਾ ਉੱਤੇ ਸਵਾਲੀਆ ਨਿਸ਼ਾਨ ਲਗਾਉਂਦਿਆਂ ਚਰਖਾ ਕੱਤਣ 'ਤੇ ਇਸ ਪ੍ਰਕਾਰ ਵਿਅੰਗ ਕੀਤਾ ਹੈ :

ਗਾਂਧੀ ਸੂਤਾ ਕਾਤੀ ਲਉ
ਸਵਰਾਜ ਐਨਬਾ ਕਾਪੜੁ ਬੂਇਚਾ
ਕੋਲਰ ਜੇਪਤ ਭਰੇ ਲਉ
ਗਾਂਧੀ ਸੂਤਾ ਕਾਤੀ ਲਉ।

(ਓ ਗਾਂਧੀ, ਸੂਤ ਕੱਤਣਾ ਜਾਰੀ ਰੱਖ। ਤੂੰ ਸਵਰਾਜ ਲਿਆਉਣ ਲਈ ਸੂਤ ਕੱਤ ਰਿਹਾ ਹੈਂ ਪਰ ਇਸਨੂੰ ਆਪਣੀ ਜੇਬ ਵਿੱਚ ਹੀ ਪਾ ਕੇ ਰੱਖ। ਓ ਗਾਂਧੀ, ਸੂਤ ਕੱਤਣਾ ਜਾਰੀ ਰੱਖ।)

ਇਸ ਵਿਰੋਧਾਤਮਕ ਹਵਾਲੇ ਦੇ ਬਾਵਜੂਦ ਗੁੱਝੇ ਰੂਪ ਨਾਲ ਗਾਂਧੀ ਦੁਆਰਾ ਚਲਾਏ ਇਸ ਅੰਦੋਲਨ ਦੇ ਸਮਰਥਨ ਦਾ ਹਵਾਲਾ ਵੀ ਮਿਲਦਾ ਹੈ :

ਉਕਿਲ ਹਬਾ ਏਰੀ ਗਾਂਧੀ
ਦੇਸਰ ਕਾਮਤ ਤਗਲੀ
ਕੋਟ ਪਤਲੂੰਗ ਏਰੀ ਗਾਂਧੀ
ਫਕੀਰਰ ਭੇਸ ਧਾਰਲੀ।**

---

1. Bipan Chandra and others, *Freedom Struggle*, National Book Trust, India, New Delhi, 1972, p. 2.

**ਨੋਟ :** ਆਸਾਮੀ ਲੋਕ ਗੀਤਾਂ (ਬੀਹੂ) ਦੇ ਹਵਾਲੇ 29ਵੀਂ ਇੰਡੀਅਨ ਫੋਕਲੋਰ ਕੀਂਗਰਸ (ਸ਼ਿਲੌਂਗ) ਵਿੱਚ "The Sense of Protest Against the Indian National Heroes in Assamese Varbal Art" ਸਿਰਲੇਖ ਅਧੀਨ Mamoni Bhattacharya ਦੁਆਰਾ ਪੜ੍ਹੇ ਖੋਜ ਪੱਤਰ ਵਿੱਚੋਂ ਲਏ ਗਏ ਹਨ।

(ਓ ਗਾਂਧੀ ਤੂੰ ਵਕਾਲਤ ਕਰਨ ਦੀ ਥਾਂ ਦੇਸ਼ ਦੀ ਸੇਵਾ ਕੀਤੀ। ਪੈਂਟ ਕੋਟ ਪਾਉਣ ਦੀ ਥਾਂ ਤੂੰ ਫ਼ਕੀਰੀ ਭੇਸ ਧਾਰਨ ਕੀਤਾ।)

ਖੱਦਰ ਦੀ ਵਰਤੋਂ ਦੀ ਹਰਮਨਪਿਆਰਤਾ ਏਨੀ ਵੱਧ ਚੁੱਕੀ ਸੀ ਕਿ ਇਹ ਨਾਅਰਾ ਸਾਮਰਾਜ ਦੇ ਖ਼ਿਲਾਫ਼ ਵਿਦਰੋਹ ਦਾ ਚਿੰਨ੍ਹ ਬਣ ਕੇ ਉੱਭਰਿਆ, ਜਿਸਦੇ ਫਲਸਰੂਪ ਜਨ-ਸਾਧਾਰਨ ਵਿੱਚ ਚਰਖਾ ਕੱਤਣ ਦੀ ਇੱਕ ਪਰੰਪਰਾ ਚੱਲ ਪਈ। ਅਜਿਹਾ ਕਰਨਾ, ਸ਼ਾਂਤਮਈ ਢੰਗ ਨਾਲ ਅੰਗਰੇਜ਼ਾਂ ਦਾ ਵਿਰੋਧ ਕਰਨ ਦਾ ਤਰੀਕਾ ਬਣ ਗਿਆ :

- ਤੂੰ ਦੇਹ ਚਰਖੇ ਨੂੰ ਗੇੜਾ
  ਲੋੜ ਨਹੀਂ ਤੋਪਾਂ ਦੀ।
- ਤੇਰੇ ਬੰਬਾਂ ਨੂੰ ਚੱਲਣ ਨਹੀਂ ਦੇਣਾ
  ਗਾਂਧੀ ਦੇ ਚਰਖੇ ਨੇ।
- ਤੇਰੇ ਬੰਬਾਂ ਨੂੰ ਚੱਲਣ ਨਹੀਂ ਦੇਣਾ
  ਗਾਂਧੀ ਦੀ ਅਹਿੰਸਾ ਨੇ।
- ਦਿਲ ਹਿੱਲਿਆ ਫ਼ਰੰਗੀਆ ਤੇਰਾ
  ਗਾਂਧੀ ਨੂੰ ਅਡੋਲ ਵੇਖ ਕੇ।

ਇਸ ਵਿਚਾਰਧਾਰਾ ਦੇ ਚੱਲਦਿਆਂ ਗਾਂਧੀ ਦੀ ਵਿਚਾਰਧਾਰਾ ਨੂੰ ਅਹਿੰਸਾਵਾਦੀ ਕਿਹਾ ਜਾਣ ਲੱਗਾ। 7 ਅਗਸਤ 1942 ਨੂੰ ਬੰਬਈ ਵਿੱਚ ਮਹਾਤਮਾ ਗਾਂਧੀ ਦੀ ਰਹਿਨੁਮਾਈ ਵਿੱਚ ਹੋਏ ਇਜਲਾਸ ਵਿੱਚ 14 ਜੁਲਾਈ 1942 ਨੂੰ ਵਾਰਧਾ ਸੰਮੇਲਨ ਵਿਚਲੇ ਮਤੇ ਦਾ ਸਮਰਥਨ ਕਰਕੇ ਇਸਨੂੰ ਪ੍ਰਵਾਨਗੀ ਦੇ ਦਿੱਤੀ ਗਈ, ਜਿਸ ਵਿੱਚ ਬਰਤਾਨਵੀ ਸਰਕਾਰ ਤੋਂ ਇਹ ਮੰਗ ਕੀਤੀ ਗਈ ਸੀ ਕਿ ਉਹ ਬਿਨਾਂ ਕਿਸੇ ਸ਼ਰਤ ਦੇ ਤੁਰੰਤ ਹੀ ਭਾਰਤ ਵਿੱਚੋਂ ਬਾਹਰ ਨਿਕਲ ਜਾਵੇ। ਇਸੇ ਕਾਰਨ ਅੰਗਰੇਜ਼ ਸਰਕਾਰ ਨੇ ਘਬਰਾਹਟ ਵਿੱਚ ਆ ਕੇ 9 ਅਗਸਤ, 1942 ਨੂੰ ਮਹਾਤਮਾ ਗਾਂਧੀ ਨੂੰ ਦੁਬਾਰਾ ਗ੍ਰਿਫ਼ਤਾਰ ਕਰ ਲਿਆ।[2] ਪੰਜਾਬ ਦੇ ਲੋਕ ਇਹਨਾਂ ਘਟਨਾਵਾਂ ਤੋਂ ਕਿੰਨੇ ਸੁਚੇਤ ਸਨ, ਇਸਦਾ ਪ੍ਰਗਟਾਵਾ ਇਸ ਲੋਕ ਬੋਲੀ ਤੋਂ ਹੁੰਦਾ ਹੈ :

- ਗਾਂਧੀ ਗੱਜਿਆ ਬੰਬਈ ਵਿੱਚ ਜਾ ਕੇ
  ਛੱਡ ਜਾਓ ਹਿੰਦ ਗੋਰਿਓ।
- ਗਾਂਧੀ ਦਾ ਨਾਂ ਸੁਣ ਕੇ
  ਗੋਰਿਆਂ ਦੀ ਮਰ ਗਈ ਨਾਨੀ।

ਇਸ ਸਮੇਂ ਤੱਕ ਗਾਂਧੀ ਦੇਸ਼ ਦੀ ਜਨਤਾ ਵਿੱਚ 'ਲੋਕ-ਨਾਇਕ' ਦੇ ਤੌਰ 'ਤੇ ਹਰਮਨ ਪਿਆਰਾ ਹੋ ਚੁੱਕਾ ਸੀ ਤੇ ਲੋਕ ਮਨ ਉਸ ਨੂੰ ਆਪਣੇ ਇਸ਼ਟ ਵਾਂਗ ਹੀ ਆਦਰ ਸਨਮਾਨ ਤੇ ਪਿਆਰ ਦੇਣ ਲੱਗਾ:

- ਚਿੱਟਾ ਰੁਪਿਆ ਚਾਂਦੀ ਦਾ
  ਰਾਜ ਮਹਾਤਮਾ ਗਾਂਧੀ ਦਾ।
- ਗੀਤ ਗਿੱਧੇ ਵਿੱਚ ਗਾਈਏ
  ਬਾਪੂ ਗਾਂਧੀ ਦੇ।
- ਚਿੱਟੀ ਚੁਆਨੀ ਚਾਂਦੀ ਦੀ
  ਜੈ ਬੋਲੋ ਮਹਾਤਮਾ ਗਾਂਧੀ ਦੀ।

ਉਪਰੋਕਤ ਪ੍ਰਵਿਰਤੀ ਅਧੀਨ ਆਸਾਮੀ ਲੋਕਧਾਰਾ ਵਿੱਚ ਵੀ ਗਾਂਧੀ ਨੂੰ ਅਰਧ-ਦੇਵਤੇ (Demi-God) ਦਾ ਦਰਜਾ ਪ੍ਰਾਪਤ ਸੀ। ਆਸਾਮੀ ਲੋਕਾਂ ਅਨੁਸਾਰ ਗਾਂਧੀ ਉਨ੍ਹਾਂ ਦੀ ਹਰ ਸਮੱਸਿਆ ਦਾ ਹੱਲ ਕਰਨ ਦੇ ਸਮਰੱਥ ਸੀ। ਕਈ ਪ੍ਰਕਾਰ ਦੀਆਂ ਉੱਚੀਆਂ ਇੱਛਾਵਾਂ ਦੇ ਕਾਰਨ ਉਨ੍ਹਾਂ ਨੂੰ ਕਦੇ-ਕਦੇ ਨਿਰਾਸ਼ਾ ਦਾ ਸਾਹਮਣਾ ਵੀ ਕਰਨਾ ਪਿਆ :

---

2. *Ibid.*, pp. 217-219.

ਗਾਂਧੀ ਕਿਨੋ ਸਵਰਾਜ ਕਲੀ
ਤੀਰੀ ਗਨੇਨੇ ਬੀਰੀ ਖਾਨਾ
ਬੰਦਾ ਕਾਰਬਾ ਨਾਰਲੀ।

(ਓ ਗਾਂਧੀ ਤੂੰ ਕੀ ਸਵਰਾਜ ਲਿਆਂਦਾ? ਤੂੰ ਔਰਤਾਂ ਨੂੰ ਬੀੜੀ ਪੀਣ ਤੋਂ ਨਹੀਂ ਰੋਕ ਸਕਿਆ।)

ਗਾਂਧੀ ਦੁਆਰਾ ਸੰਚਾਲਿਤ ਲਹਿਰਾਂ ਦਾ ਪ੍ਰਭਾਵ ਦੇਸ਼-ਵਿਆਪੀ ਸ਼ੀ। ਇਹਨਾਂ ਲਹਿਰਾਂ ਨੂੰ ਚਲਾਉਣ ਲਈ ਵਿਦਿਆਰਥੀਆਂ ਨੂੰ ਰਾਸ਼ਟਰੀ ਵਲੰਟੀਅਰ ਬਣਾਇਆ ਗਿਆ, ਜੋ ਚੰਦਾ ਇਕੱਠਾ ਕਰਦੇ ਸਨ ਅਤੇ ਜਿਹੜੇ ਸਹਿਯੋਗ ਨਹੀਂ ਦਿੰਦੇ ਸਨ, ਉਨ੍ਹਾਂ ਦੇ ਵਿਰੁੱਧ ਜਲੂਸ ਕੱਢਦੇ ਸਨ।[3] ਪਰੰਤੂ ਜਨ-ਸਾਧਾਰਨ ਨੇ ਇਸ ਪ੍ਰਥਾ ਨੂੰ ਨਕਾਰਾਤਮਕ ਪੱਖ ਤੋਂ ਗ੍ਰਹਿਣ ਕੀਤਾ :

ਗਾਂਧੀ ਕਿਨੋ ਸਵਰਾਜ ਕਲੀ।
ਇਸਕੂਲਰ ਕਲੀ ਬੀਟਾਕੋਕ ਕੌਲ ਖੋਜਾ ਕਲੀ।

(ਓ ਗਾਂਧੀ ਤੂੰ ਕੀ ਸਵਰਾਜ ਲਿਆਂਦਾ? ਤੂੰ ਸਕੂਲ ਦੇ ਬੱਚਿਆਂ ਨੂੰ ਘਰਾਂ ਵਿਚੋਂ ਦਾਨ ਦੇ ਤੌਰ 'ਤੇ ਚੌਲ ਮੰਗਣ ਭੇਜ ਦਿੱਤਾ ਹੈ।)

ਗਾਂਧੀ ਦੁਆਰਾ ਸਮਾਜ ਸੁਧਾਰ ਦੇ ਅੰਤਰਗਤ ਦਿੱਤੇ 'ਹਰੀਜਨ' ਦੇ ਨਾਅਰੇ ਵਿਰੁੱਧ ਆਸਾਮੀ ਸੱਭਿਆਚਾਰ ਵਿੱਚ ਉੱਚੀਆਂ ਜਾਤਾਂ ਵੱਲੋਂ ਕੀਤੇ ਵਿਰੋਧ ਦੇ ਅੰਸ਼ ਮਿਲਦੇ ਹਨ, ਕਿਉਂਕਿ ਉਨ੍ਹਾਂ ਉੱਚੀਆਂ ਜਾਤਾਂ ਦਾ ਸਮਾਜਿਕ ਰੁਤਬਾ ਜਾਤੀ ਪ੍ਰਥਾ ਦੇ ਆਧਾਰ 'ਤੇ ਨਿਰਭਰ ਹੁੰਦਾ ਸੀ। ਗਾਂਧੀ ਦੇ ਸਮਾਜਿਕ ਸਮਾਨਤਾ ਦੇ ਸਿਧਾਂਤ ਨੂੰ ਨਕਾਰਦੀਆਂ ਸਤਰਾਂ ਇਸ ਪ੍ਰਕਾਰ ਹਨ :

ਗਾਂਧੀ ਓ ਗਾਂਧੀ
ਕੁਵਾ ਭਟ ਨਹਾ ਕਲੀ
ਕਲੀ ਕਾਲਰ ਫੰਦੀ
ਸੁੰਦਰੇ ਬਸੁਨੇ ਹਲ ਏਕੇ ਲੋਗ
ਕਿਆ ਏਨੇ ਕਲੀ।

ਇਹਨਾਂ ਸਤਰਾਂ ਵਿੱਚ ਗਾਂਧੀ ਵੱਲੋਂ ਸਮਾਜਿਕ ਪਾੜੇ ਨੂੰ ਘਟਾਉਣ ਲਈ ਚੁੱਕੇ ਕਦਮਾਂ ਦੀ ਨਿਖੇਧੀ ਕੀਤੀ ਗਈ ਹੈ ਕਿਉਂਕਿ ਇਹ ਕਦਮ ਉੱਚ-ਵਰਗ ਨੂੰ ਆਪਣੀਆਂ ਪਰੰਪਰਾਗਤ ਭਾਵਨਾਵਾਂ 'ਤੇ ਸੱਟ ਮਾਰਦਾ ਮਹਿਸੂਸ ਹੁੰਦਾ ਸੀ।

ਪੰਜਾਬੀ ਲੋਕ-ਗੀਤਾਂ ਅਤੇ ਆਸਾਮੀ ਬੀਹੂ (ਲੋਕ-ਗੀਤ) ਵਿੱਚ ਰਾਸ਼ਟਰੀ ਪੱਧਰ 'ਤੇ ਕੇਵਲ ਗਾਂਧੀ ਨੂੰ ਹੀ ਜ਼ਿਆਦਾਤਰ ਸਲਾਹਿਆ ਗਿਆ ਅਤੇ ਉਸ ਦਾ ਪ੍ਰਭਾਵ ਕਬੂਲਿਆ ਗਿਆ ਹੈ। ਇਸ ਦੇ ਉਲਟ ਪੰਡਿਤ ਜਵਾਹਰ ਲਾਲ ਨਹਿਰੂ ਦਾ ਜ਼ਿਕਰ ਬਹੁਤ ਘੱਟ ਆਉਂਦਾ ਹੈ। ਨਹਿਰੂ ਵੱਲੋਂ 31 ਦਸੰਬਰ, 1929 ਨੂੰ ਪੂਰਨ ਸਵਰਾਜ ਦੀ ਮੰਗ ਦਾ ਪ੍ਰਸਤਾਵ ਅੰਗਰੇਜ਼ੀ ਸਾਮਰਾਜ ਸਾਹਮਣੇ ਰੱਖਿਆ ਗਿਆ। 26 ਜਨਵਰੀ 1930 ਨੂੰ ਨਹਿਰੂ ਦੁਆਰਾ ਰਾਵੀ ਦੇ ਕੰਢੇ ਝੰਡਾ ਲਹਿਰਾ ਕੇ ਦੇਸ਼ ਨੂੰ ਪੂਰਨ ਪ੍ਰਭੂਸਤਾ ਸੰਪੰਨ ਘੋਸ਼ਿਤ ਕਰ ਦਿੱਤਾ ਗਿਆ,[4] ਜਿਸ ਕਾਰਨ ਅੰਗਰੇਜ਼ੀ ਸਾਮਰਾਜ ਨੂੰ ਹੱਥਾਂ ਪੈਰਾਂ ਦੀ ਪੈ ਗਈ :

ਜਦੋਂ ਗੱਜਿਆ 'ਰਾਵੀ' ਤੇ ਨਹਿਰੂ,
ਫ਼ਰੰਗੀਆਂ ਦਾ ਰਾਜ ਡੋਲਿਆ।

ਦੂਸਰੇ ਪਾਸੇ ਆਸਾਮੀ ਬੀਹੂ ਵਿੱਚ ਨਹਿਰੂ ਪ੍ਰਤੀ ਨਾਰਾਜ਼ਗੀ ਦਾ ਪ੍ਰਗਟਾਵਾ ਮਿਲਦਾ ਹੈ ਕਿ ਉਹ ਆਜ਼ਾਦੀ ਪ੍ਰਾਪਤੀ ਤੋਂ ਬਾਅਦ ਪ੍ਰਧਾਨ ਮੰਤਰੀ ਬਣ ਕੇ ਵੀ ਗਾਂਧੀ ਦੇ ਆਦਰਸ਼ ਰਾਜ ਦਾ ਸੁਪਨਾ ਪੂਰਾ ਨਹੀਂ ਕਰ ਸਕਿਆ :

---

3. *Ibid.*
4. O.P. Ralhan, *Indian National Movement* (Vol. 3), Anmol Publication Pvt. Ltd., New Delhi, 1984, pp. 176-177.

ਜਵਾਹਰ ਲਾਲ ਕੀ ਕਲੀ ਤੈ ਭਾਰਤਰੁ ਕਾਮ?
ਦਿੱਲੀ ਨਾ ਰੱਖਾ! ਰਾਇਜਰ ਮਾਰਨ।

(ਜਵਾਹਰ ਲਾਲ, ਤੂੰ ਭਾਰਤ ਲਈ ਕੀ ਕੀਤਾ? ਜੇ ਤੂੰ ਅਤੇ ਤੇਰੇ ਵਰਗੇ ਨੇਤਾ ਚੰਗੀ ਤਰ੍ਹਾਂ ਦਿੱਲੀ 'ਤੇ ਸਾਸ਼ਨ ਨਾ ਕਰ ਸਕੇ ਤਾਂ ਆਮ ਜਨਤਾ ਦੀ ਹਾਲਤ ਮਰਨ ਵਰਗੀ ਹੋ ਜਾਵੇਗੀ।) ਇਹੀ ਕਾਰਨ ਹੈ ਕਿ ਅੰਤ ਵਿੱਚ 'ਬੰਦੇ ਮਾਤਰਮ' ਦੀ ਜਗ੍ਹਾ 'ਰਾਇਜਰ ਮਾਰਨ' ਲਿਖਿਆ ਹੈ, ਜਿਸ ਤੋਂ ਭਾਵ ਹੈ ਲੋਕਾਂ ਦੀ ਮੌਤ।

ਪੰਜਾਬੀ ਲੋਕਧਾਰਾ ਵਿੱਚ ਰਾਸ਼ਟਰੀ ਪੱਧਰ ਦੇ ਉਪਰੋਕਤ ਰਾਜਸੀ ਨੇਤਾਵਾਂ ਦੇ ਜ਼ਿਕਰ ਤੋਂ ਇਲਾਵਾ ਪੰਜਾਬੀਅਤ ਦੇ ਪ੍ਰਤੀਕ ਸ਼ਹੀਦ ਭਗਤ ਸਿੰਘ, ਊਧਮ ਸਿੰਘ, ਲਾਲਾ ਲਾਜਪਤ ਰਾਏ ਅਤੇ ਅਜੀਤ ਸਿੰਘ ਬਾਰੇ ਵੀ ਜਾਣਕਾਰੀ ਮਿਲਦੀ ਹੈ। ਸਾਈਮਨ ਕਮਿਸ਼ਨ (1928 ਈ.) ਦੇ ਭਾਰਤ ਵਿੱਚ ਆਉਣ 'ਤੇ ਉਸ ਦੇ ਵਿਰੋਧ ਵਿੱਚ ਕੱਢੀ ਰੋਸ ਰੈਲੀ ਵਿੱਚ ਲਾਲਾ ਲਾਜਪਤ ਰਾਏ ਅੰਗਰੇਜ਼ਾਂ ਦੀਆਂ ਲਾਠੀਆਂ ਨਾਲ 17 ਨਵੰਬਰ 1928 ਨੂੰ ਸ਼ਹੀਦ ਹੋ ਗਏ।[5] ਅੰਗਰੇਜ਼ੀ ਸਾਮਰਾਜ ਵਿੱਚ ਹੁੰਦੇ ਅੱਤਿਆਚਾਰ ਅਤੇ ਜ਼ੁਲਮ ਹਰ ਹੱਦ ਪਾਰ ਕਰ ਚੁੱਕੇ ਸਨ, ਜਿਸ ਦੇ ਕਾਰਨ ਸਥਿਤੀ ਦਿਨ-ਬ-ਦਿਨ ਬਦਤਰ ਹੋ ਰਹੀ ਸੀ :

- ਰੱਬ ਮੋਇਆ ਦੇਵਤੇ ਭੱਜ ਗਏ
  ਰਾਜ ਫ਼ਰੰਗੀਆਂ ਦਾ।
- ਤੇਰਾ ਰਾਜ ਨਹੀਂ ਫ਼ਰੰਗੀਆ ਰਹਿਣਾ
  ਨਿੱਤ ਕਰੇਂ ਮਨਮਾਨੀਆਂ।

ਅੰਗਰੇਜ਼ੀ ਸਾਮਰਾਜ ਦੇ ਅੱਤਿਆਚਾਰਾਂ ਅਤੇ ਜ਼ੁਲਮਾਂ ਨੂੰ ਠੱਲ੍ਹ ਪਾਉਣ ਲਈ ਭਗਤ ਸਿੰਘ ਅਤੇ ਉਸ ਦੇ ਸਾਥੀਆਂ ਨੇ ਲਾਲਾ ਲਾਜਪਤ ਰਾਏ ਦੀ ਸ਼ਹਾਦਤ ਦਾ ਬਦਲਾ ਲੈਣ ਲਈ ਯੋਜਨਾ ਬਣਾਈ। ਇਸ ਯੋਜਨਾ ਦੇ ਅੰਤਰਗਤ ਉਨ੍ਹਾਂ ਨੇ ਐਸ.ਐਸ.ਪੀ. ਸਕੌਟ ਦੀ ਥਾਂ ਗ਼ਲਤੀ ਨਾਲ ਇੱਕ ਹੋਰ ਅੰਗਰੇਜ਼ ਅਧਿਕਾਰੀ ਸਾਂਡਰਸ ਨੂੰ 17 ਦਸੰਬਰ, 1928 ਨੂੰ ਆਪਣੀ ਗੋਲੀ ਦਾ ਨਿਸ਼ਾਨਾ ਬਣਾਇਆ।[6] ਪੰਜਾਬੀ ਲੋਕ ਬੋਲੀਆਂ ਵਿੱਚ ਇਸ ਘਟਨਾ ਦਾ ਪ੍ਰਗਟਾਵਾ ਇਸ ਤਰ੍ਹਾਂ ਮਿਲਦਾ ਹੈ :

ਲਾਜ ਰੱਖ ਲਈ ਭਗਤ ਸਿੰਘ ਸੂਰੇ
ਵੈਰ ਲੈ ਕੇ ਲਾਜਪਤ ਦਾ।

ਇਸੇ ਲੜੀ ਦੇ ਤਹਿਤ ਭਗਤ ਸਿੰਘ ਅਤੇ ਉਸ ਦੇ ਸਾਥੀਆਂ ਨੇ ਅੰਨ੍ਹੀ, ਬੋਲੀ ਅਤੇ ਸੁੱਤੀ ਅੰਗਰੇਜ਼ੀ ਸਰਕਾਰ ਨੂੰ ਜਗਾਉਣ ਅਤੇ ਉਸ ਦੇ ਸਾਹਮਣੇ ਅਸਲੀਅਤ ਲਿਆਉਣ ਲਈ ਸੈਂਟਰਲ ਅਸੈਂਬਲੀ ਵਿੱਚ 8 ਅਪ੍ਰੈਲ 1929 ਨੂੰ ਧੂੰਏਂ ਅਤੇ ਸ਼ੋਰ ਕਰਨ ਵਾਲੇ ਬੰਬ ਸੁੱਟੇ[7] ਜਿਸਦਾ ਮਕਸਦ ਕਿਸੇ ਨੂੰ ਮਾਰਨਾ ਨਹੀਂ ਸੀ ਸਗੋਂ ਅੰਗਰੇਜ਼ੀ ਸਰਕਾਰ ਨੂੰ ਚੇਤੰਨ ਕਰਨਾ ਸੀ :

- ਭਗਤ ਸਿੰਘ ਸੂਰਮੇ ਨੇ
  'ਸੈਂਬਲੀ 'ਚੋਂ ਬੰਬ ਚਲਾਇਆ।
- ਬਾਰੀਂ ਬਰਸੀਂ ਖੱਟਣ ਗਿਆ ਸੀ
  ਖੱਟ ਕੇ ਲਿਆਇਆ ਮਾਇਆ
  ਭਗਤ ਸਿੰਘ ਸੂਰਮੇ ਨੇ
  ਜਾ ਕੇ 'ਸੈਂਬਲੀ' 'ਚੋਂ ਬੰਬ ਚਲਾਇਆ।

---

5. J. S. Dhanki, *Lala Lajpat Rai and Indian Nationalism*, ABS Publications, Jalandhar, 1990, p. 334.
6. *Terrorism in India* (1917-1936), Deep Publications, Delhi, 1974, p. 74.
7. *Ibid.*, p. 76.

ਇਸ ਘਟਨਾ ਸਮੇਂ ਭਗਤ ਸਿੰਘ ਨੇ ਆਪਣ ਸਾਥੀਆਂ ਸਮੇਤ ਗ੍ਰਿਫ਼ਤਾਰੀ ਦਿੱਤੀ। ਸਰਕਾਰ ਵੱਲੋਂ ਮੁਕੱਦਮਾ ਚਲਾ ਕੇ ਸਾਂਡਰਸ ਦੇ ਕਤਲ ਕੇਸ ਅਤੇ ਅਸੈਂਬਲੀ ਵਿੱਚ ਬੰਬ ਸੁੱਟਣ ਦੇ ਕੇਸ ਅਧੀਨ ਉਸ ਦੇ ਦੋ ਹੋਰ ਸਾਥੀਆਂ ਰਾਜਗੁਰੂ ਅਤੇ ਸੁਖਦੇਵ ਸਮੇਤ ਭਗਤ ਸਿੰਘ ਨੂੰ 23 ਮਾਰਚ, 1931 ਨੂੰ ਫਾਂਸੀ ਦੇ ਦਿੱਤੀ ਗਈ।[8]

ਫ਼ਾਂਸੀ ਚੜ੍ਹ ਕੇ ਭਗਤ ਸਿੰਘ ਸੂਰੇ
ਪੈਜ ਰੱਖੀ ਭਾਰਤ ਦੀ।

ਉਸਦੀ ਸ਼ਹਾਦਤ ਨੇ ਸਮੁੱਚੇ ਭਾਰਤ ਵਿੱਚ ਅੰਗਰੇਜ਼ੀ ਸਾਮਰਾਜ ਦੇ ਅੱਤਿਆਚਾਰਾਂ ਵਿਰੁੱਧ ਵਿਦਰੋਹ ਦੀ ਭਾਵਨਾ ਨੂੰ ਹੋਰ ਪ੍ਰਬਲ ਕਰ ਦਿੱਤਾ। ਲੋਕ ਇੱਕ-ਜੁੱਟ ਹੋ ਕੇ ਅੰਗਰੇਜ਼ਾਂ ਦੇ ਖ਼ਿਲਾਫ਼ ਆਜ਼ਾਦੀ ਦੇ ਘੋਲ ਵਿੱਚ ਸ਼ਾਮਿਲ ਹੋ ਗਏ। ਸਾਧਾਰਨ ਵਿਅਕਤੀ ਵੀ ਦੇਸ਼ ਦੀ ਆਜ਼ਾਦੀ ਲਈ ਆਪਣੀ ਜਾਨ ਕੁਰਬਾਨ ਕਰਨ ਅਤੇ ਤਸੀਹੇ ਝੱਲਣ ਲਈ ਤਿਆਰ ਹੋ ਗਿਆ :

- ਤੇਰਾ ਰਾਜ ਨਾ ਫ਼ਰੰਗੀਆ ਰਹਿਣਾ
  ਭਗਤ ਸਿੰਘ ਕੋਹ ਸੁੱਟਿਆ।
- ਬੜਾ ਲੁੱਟਿਆ ਫ਼ਰੰਗੀਆਂ ਸਾਨੂੰ
  ਹੁਣ ਸਾਡੀ ਅੱਖ ਖੁੱਲ੍ਹ ਗਈ।
- ਕੈਦਾਂ ਕੱਟਾਂਗੇ ਤਸੀਹੇ ਝੱਲਾਂਗੇ
  ਹਿੰਦ ਦੀ ਆਜ਼ਾਦੀ ਵਾਸਤੇ।

ਜਨ-ਸਮੂਹ ਦੀ ਤਰਜਮਾਨੀ ਕਰਦੀਆਂ ਉਪਰੋਕਤ ਲੋਕ ਬੋਲੀਆਂ ਤੋਂ ਇਹ ਭਲੀ-ਭਾਂਤ ਸਿੱਧ ਹੋ ਜਾਂਦਾ ਹੈ ਕਿ ਦੇਸ਼ ਦੀ ਆਜ਼ਾਦੀ ਦੇ ਘੋਲ ਵਿੱਚ ਅਹਿਮ ਯੋਗਦਾਨ ਪਾਉਣ ਕਾਰਨ ਭਗਤ ਸਿੰਘ ਸਹਿਜੇ ਹੀ ਲੋਕ ਮਨ ਵਿੱਚ ਲੋਕ-ਨਾਇਕ ਦੇ ਤੌਰ 'ਤੇ ਪ੍ਰਵਾਨ ਹੋ ਗਿਆ ਸੀ। ਉਸਦੀ ਨਿੱਡਰਤਾ, ਦਲੇਰੀ, ਹੁਸ਼ਿਆਰੀ ਅਤੇ ਬਹਾਦਰੀ ਨੂੰ ਪ੍ਰਗਟ ਕਰਨ ਲਈ ਉਸਦੀ ਤੁਲਨਾ ਸ਼ੇਰ ਨਾਲ ਕੀਤੀ ਜਾਂਦੀ ਹੈ :

ਕਿਹੜੀ ਮਾਂ ਨੇ ਭਗਤ ਸਿੰਘ ਜੰਮਿਆ
ਜੰਗਲਾਂ ਵਿੱਚ ਸ਼ੇਰ ਬੁੱਕਦਾ।

ਹਰ ਵਿਅਕਤੀ ਆਪਣੇ ਘਰ ਵੀ ਅਜਿਹਾ ਸੂਰਮਾ ਪੁੱਤਰ ਪੈਦਾ ਕਰਨ ਦਾ ਚਾਹਵਾਨ ਪ੍ਰਤੀਤ ਹੋਣ ਲੱਗਾ ਪਰੰਤੂ ਅਜਿਹੀ ਉੱਚ-ਸ਼ਖ਼ਸੀਅਤ ਦਾ ਮਾਲਕ ਹੋਣਾ ਕਿਸੇ ਸਾਧਾਰਨ ਵਿਅਕਤੀ ਦੇ ਵੱਸ ਦੀ ਗੱਲ ਨਹੀਂ ਸੀ :

- ਘਰ ਘਰ ਪੁੱਤਰ ਜੰਮਦੇ
  ਭਗਤ ਸਿੰਘ ਨਹੀਂ ਕਿਸੇ ਨੇ ਬਣ ਜਾਣਾ।
- ਜਿਹੜੀ ਰਾਤ ਭਗਤ ਸਿੰਘ ਜੰਮਿਆ
  ਹੋਰ ਨਾ ਕੋਈ ਜੰਮਿਆ।

ਸ਼ਹਾਦਤ ਉਪਰੰਤ ਲੋਕ ਮਾਨਸਿਕਤਾ ਵਿੱਚ ਜੋ ਸਥਾਨ ਅਤੇ ਸਤਿਕਾਰ ਭਗਤ ਸਿੰਘ ਨੂੰ ਪ੍ਰਾਪਤ ਹੋਇਆ ਉਹ ਅੱਜ ਵੀ ਉਸੇ ਤਰ੍ਹਾਂ ਬਰਕਰਾਰ ਹੈ। ਉਸਦੀ ਲਗਾਈ ਚਿਣਗ ਨੇ ਇੱਕ ਜਵਾਲਾਮੁਖੀ ਦਾ ਕੰਮ ਕੀਤਾ, ਜਿਸ ਦੀਆਂ ਲਪਟਾਂ ਨੇ ਸਮੁੱਚੇ ਅੰਗਰੇਜ਼ੀ ਸਾਮਰਾਜ ਨੂੰ ਆਪਣੇ ਕਲਾਵੇ ਵਿੱਚ ਲੈ ਕੇ ਤਹਿਸ ਨਹਿਸ ਕਰ ਦਿੱਤਾ :

- ਭਗਤ ਸਿੰਘ ਸੀ ਚੋਣਵਾਂ ਹੀਰਾ
  ਜੱਗੋਂ ਉੱਚਾ ਸੁੱਚਾ ਸੂਰਮਾ।
- ਸਾਡਾ 'ਭਗਤ' ਸਪੁੱਤੀਆਂ ਦਾ ਵੀਰਾ
  ਵੈਰ ਉਗਰਾਹੇ ਸੱਜਰੇ।

8. Bipan Chandra, *Freedom Struggle*, p. 179.

ਭਗਤ ਸਿੰਘ ਵਾਂਗ ਹੀ ਊਧਮ ਸਿੰਘ ਵੀ ਨਿੱਡਰ ਤੇ ਮਹਾਨ ਸੂਰਬੀਰ ਸੀ। 1919 ਈ. ਦੀ ਵਿਸਾਖੀ ਨੂੰ ਅੰਮ੍ਰਿਤਸਰ ਵਿੱਚ ਜ਼ਲ੍ਹਿਆਂ ਵਾਲੇ ਬਾਗ਼ ਵਿਖੇ ਜਨਰਲ ਡਾਇਰ ਨੇ ਨਿਹੱਥੇ ਭਾਰਤੀਆਂ ਉੱਤੇ ਗੋਲੀ ਚਲਾਉਣ ਦਾ ਹੁਕਮ ਦੇ ਦਿੱਤਾ।[9] ਇਸ ਸਾਕੇ ਵਿੱਚ ਹਜ਼ਾਰਾਂ ਬੇਗੁਨਾਹ ਲੋਕ ਜ਼ਾਲਮਾਂ ਦੀਆਂ ਗੋਲੀਆਂ ਦਾ ਸ਼ਿਕਾਰ ਬਣੇ। ਇਸ ਘਟਨਾ ਨੇ ਸੰਵੇਦਨਸ਼ੀਲ ਅਤੇ ਬਾਲ ਮਨ ਊਧਮ ਸਿੰਘ ਨੂੰ ਝੰਜੋੜ ਕੇ ਰੱਖ ਦਿੱਤਾ ਅਤੇ ਉਸਨੇ ਇਸ ਘਟਨਾ ਦਾ ਬਦਲਾ ਲੈਣ ਦਾ ਪ੍ਰਣ ਕਰ ਲਿਆ। ਇਸ ਮੰਤਵ ਦੀ ਪ੍ਰਾਪਤੀ ਲਈ ਉਸਨੇ ਭੇਸ ਵਟਾ ਕੇ ਲੰਡਨ ਵਿੱਚ ਜਾ ਕੇ 13 ਮਾਰਚ 1940 ਨੂੰ ਜਨਰਲ ਓਡਵਾਇਰ ਵੱਲੋਂ ਬੁਲਾਈ ਸਭਾ ਵਿੱਚ ਉਸ ਨੂੰ ਗੋਲੀ ਮਾਰ ਕੇ ਖ਼ੁਦ ਗ੍ਰਿਫ਼ਤਾਰੀ ਦੇ ਦਿੱਤੀ। ਪਿੱਛੋਂ 12 ਜੂਨ 1940 ਨੂੰ ਊਧਮ ਸਿੰਘ ਨੂੰ ਇੰਗਲੈਂਡ ਵਿੱਚ ਫ਼ਾਂਸੀ ਦੇ ਕੇ ਸ਼ਹੀਦ ਕਰ ਦਿੱਤਾ ਗਿਆ।[10]

ਪਹੁੰਚਿਆ ਸੂਰਮਾ ਵਿੱਚ ਲੰਡਨ ਦੇ
ਆਪਣਾ ਭੇਸ ਵਟਾ ਕੇ
ਲੰਡਨ ਦੇ ਵਿਚ ਲਸਕਰ ਕਰਦਾ
ਡਾਇਰ ਸਭਾ ਬੁਲਾ ਕੇ
ਊਧਮ ਸਿੰਘ ਨੇ ਮਾਰੀ ਗੋਲੀ
ਹਿੱਕ ਦਾ ਨਿਸ਼ਾਨਾ ਲਾ ਕੇ
ਊਧਮ ਸਿੰਘ ਨੇ ਮਾਰਿਆ ਲਲਕਾਰਾ
ਛੱਡੂੰ ਚਬਾ ਕੇ ਛੋਲੇ
ਲਾ ਲਉ ਹੱਥਕੜੀਆਂ
ਸ਼ੇਰ ਪੰਜਾਬੀ ਬੋਲੇ।

ਰਾਸ਼ਟਰੀ ਪੱਧਰ ਦੀਆਂ ਇਨ੍ਹਾਂ ਘਟਨਾਵਾਂ ਤੋਂ ਇਲਾਵਾ ਸ਼ਹੀਦ ਭਗਤ ਸਿੰਘ ਦੇ ਚਾਚੇ ਅਜੀਤ ਸਿੰਘ ਦੁਆਰਾ ਪੰਜਾਬ ਵਿੱਚ ਚਲਾਈ ਗਈ 'ਪੱਗੜੀ ਸੰਭਾਲ' ਲਹਿਰ ਦਾ ਜ਼ਿਕਰ ਵੀ ਮਿਲਦਾ ਹੈ, ਜਿਸ ਨੇ ਸਮੁੱਚੇ ਪੰਜਾਬ ਦੇ ਕਿਸਾਨਾਂ ਨੂੰ ਆਪਣੀ ਬੁਰੀ ਹਾਲਤ ਪ੍ਰਤੀ ਸੁਚੇਤ ਕਰਨ ਦਾ ਹੰਭਲਾ ਮਾਰਿਆ :

'ਲਾਜਪਤ' ਤੇ 'ਅਜੀਤ' ਦੋਵੇਂ ਡਟ ਗਏ
ਪੁੱਤਰ ਪੰਜਾਬੀ ਸੂਰਮੇ।

ਉਪਰੋਕਤ ਅਧਿਐਨ ਉਪਰੰਤ ਇੱਕ ਮਹੱਤਵਪੂਰਨ ਤੱਥ ਦ੍ਰਿਸ਼ਟੀਗੋਚਰ ਹੁੰਦਾ ਹੈ ਕਿ ਪੰਜਾਬੀ ਲੋਕਧਾਰਾ (ਲੋਕ ਗੀਤ/ਲੋਕ ਬੋਲੀਆਂ) ਵਿੱਚ ਮਹਾਤਮਾ ਗਾਂਧੀ ਅਤੇ ਭਗਤ ਸਿੰਘ ਬਾਰੇ ਜ਼ਿਆਦਾ ਜ਼ਿਕਰ ਮਿਲਦਾ ਹੈ। ਜਦਕਿ ਊਧਮ ਸਿੰਘ, ਨਹਿਰੂ, ਅਜੀਤ ਸਿੰਘ ਅਤੇ ਲਾਜਪਤ ਰਾਏ ਬਾਰੇ ਇੱਕਾ-ਦੁੱਕਾ ਗੀਤ/ਬੋਲੀਆਂ ਹੀ ਮਿਲਦੀਆਂ ਹਨ। ਇਹਨਾਂ ਨੇਤਾਵਾਂ ਵਿੱਚੋਂ ਵੀ ਲੋਕ-ਮਨ ਮਹਾਤਮਾ ਗਾਂਧੀ ਦੇ ਯੋਗਦਾਨ ਨੂੰ ਹੀ ਜ਼ਿਆਦਾ ਮਹੱਤਤਾ ਦਿੰਦਾ ਹੈ। ਪੰਜਾਬੀ ਲੋਕਧਾਰਾ ਅਨੁਸਾਰ ਸਮੁੱਚੇ ਦੇਸ਼ ਵਿੱਚ ਅੰਗਰੇਜ਼ੀ ਵਿਰੋਧੀ ਲਹਿਰਾਂ ਚਲਾ ਕੇ ਲੋਕਾਂ ਵਿੱਚ ਰਾਜਨੀਤਿਕ ਚੇਤੰਨਤਾ ਪੈਦਾ ਕਰਦਿਆਂ, ਅੰਗਰੇਜ਼ੀ ਸਾਮਰਾਜ ਦੀਆਂ ਨੀਹਾਂ ਕਮਜ਼ੋਰ ਕਰਕੇ ਦੇਸ਼ ਦੀ ਝੋਲੀ ਵਿੱਚ ਆਜ਼ਾਦੀ ਦੀ ਵੱਡਮੁੱਲੀ ਦਾਤ ਪਾਉਣ ਦਾ ਸਿਹਰਾ ਮਹਾਤਮਾ ਗਾਂਧੀ ਨੂੰ ਹੀ ਜਾਂਦਾ ਹੈ :

ਅੰਗਰੇਜ਼ੀ ਕਹੇ ਮੈਂ ਜਾ ਰਿਹਾ
ਮੈਂ ਜਾ ਰਿਹਾ।

---

9. ਸੂਬਾ ਸਿੰਘ (ਅਨੁ.), ਵੀ.ਐਨ. ਦੱਤਾ, *ਜਲ੍ਹਿਆਂ ਵਾਲਾ ਬਾਗ,* ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1989, ਪੰਨੇ 99-104.
10. ਗੁਰਚਰਨ ਸਿੰਘ ਬਰਾੜ, *ਭਾਰਤੀ ਆਜ਼ਾਦੀ ਦਾ ਸੰਮੇਲਨ,* ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ ਬੁੱਕ ਬੋਰਡ, 1975, ਪੰਨੇ 213-214.

ਗਾਂਧੀ ਆਖੇ ਬੇਲੀਆ
ਤੂੰ ਛੇਤੀ ਛੇਤੀ ਜਾ।
ਅੰਗਰੇਜ਼ ਕਹੇ ਮੇਰੇ ਕੰਡਾ ਚੁੱਭਾ
ਗਾਂਧੀ ਆਖੇ ਬੇਲੀਆ
ਦਸ ਕਿੱਥੇ ਚੁੱਭਾ।
ਗਾਂਧੀ ਕੰਡਾ ਖਿੱਚ ਲਿਆ
ਅੰਗਰੇਜ਼ ਪੈ ਗਿਆ ਲੰਬੜੇ ਰਾਹ।

ਪ੍ਰੰਤੂ ਫਿਰ ਵੀ ਇਨ੍ਹਾਂ ਸਾਰੇ ਨੇਤਾਵਾਂ ਦਾ ਸਮੁੱਚਾ ਪ੍ਰਭਾਵ ਏਨਾ ਡੂੰਘਾ ਸੀ ਕਿ ਅੰਗਰੇਜ਼ੀ ਸਾਮਰਾਜ ਨੂੰ ਨਾ ਚਾਹੁੰਦਿਆਂ ਹੋਇਆਂ ਵੀ, ਜਨਤਾ ਦੇ ਵਿਦਰੋਹ ਤੋਂ ਭੈਭੀਤ ਹੋ ਕੇ ਦੇਸ਼ ਨੂੰ ਆਜ਼ਾਦ ਕਰਕੇ ਸੰਪੂਰਨ ਪ੍ਰਭੂਸੱਤਾ ਇਥੋਂ ਦੇ ਲੋਕਾਂ ਦੇ ਹਵਾਲੇ ਕਰਨੀ ਪਈ, ਹਾਲਾਂਕਿ ਅੰਗਰੇਜ਼ੀ ਸਾਮਰਾਜ ਅਨੁਸਾਰ ਇਹ ਸਮਾਂ ਸੱਤਾ ਪਰਿਵਰਤਨ ਲਈ ਢੁੱਕਵਾਂ ਨਹੀਂ ਸੀ :[11]

- ਅੱਧੀ ਰਾਤ ਸੀ ਟੁਰ ਗਿਆ ਗੋਰਾ
  ਰਾਜ ਦੇ ਕੇ ਹਿੰਦੀਆਂ ਨੂੰ।

ਇਸ ਪ੍ਰਕਾਰ ਭਾਰਤ ਦਾ ਸਾਮਰਾਜਵਾਦੀ ਢਾਂਚੇ ਤੋਂ ਛੁਟਕਾਰਾ ਹੋ ਗਿਆ। ਅੰਗਰੇਜ਼ੀ ਸਾਮਰਾਜ ਨੇ ਭਾਰਤੀਆਂ ਨੂੰ ਆਜ਼ਾਦੀ ਦੇਣ ਦੇ ਨਾਲ-ਨਾਲ ਕੁਝ ਸਕਾਰਾਤਮਕ ਲੱਭਤਾਂ ਅਤੇ ਸਹੂਲਤਾਂ ਵੀ ਪ੍ਰਦਾਨ ਕੀਤੀਆਂ। ਇਨ੍ਹਾਂ ਦੇ ਗਿਣਾਤਮਕ ਅਤੇ ਗੁਣਾਤਮਕ ਪੱਖ ਤੋਂ ਲੋਕ-ਮਨ ਅਵੇਸਲਾ ਨਹੀਂ ਹੈ। ਇਨ੍ਹਾਂ ਵਿੱਚ ਗਿਲਟ ਦੇ ਆਨੇ, ਸੜਕਾਂ, ਰੇਲਾਂ ਆਦਿ ਦਾ ਨਿਰਮਾਣ ਸ਼ਾਮਿਲ ਹੈ :

- ਵੇਖੋ ਤੁਰ ਪਏ ਗਿਲਟ ਦੇ ਆਨੇ
  ਰਾਜ ਫ਼ਰੰਗੀਆਂ ਦਾ।
- ਰਾਜੇ ਦੇ ਰਾਜ ਵਿੱਚ ਟਿੱਬੇ ਹੋਏ
  ਫ਼ਰੰਗੀਆਂ ਦੇ ਰਾਜ ਵਿੱਚ ਸੜਕਾਂ।
- ਕੰਮ ਸਰਕਾਰੀ ਸ਼ੁਰੂ ਹੋ ਗਿਆ
  ਪੱਕੀ ਸੜਕ ਬਣਾਈ
  ਪਹਿਲਾਂ ਸੜਕ 'ਤੇ ਸਿੱਟ ਲਏ ਬਾਲੇ
  ਪਿੱਛੋਂ ਲੈਣ ਟਿਕਾਈ।
  ਵੇਖ ਲਉ ਗੱਡੀ ਆਉਂਦੀ ਲੈਣ 'ਤੇ
  ਇੰਜਨ ਨੇ ਸੀਟੀ ਵਜਾਈ।

ਸੋ ਅੰਤ ਵਿੱਚ ਕਿਹਾ ਜਾ ਸਕਦਾ ਹੈ ਕਿ ਪੰਜਾਬੀ ਲੋਕਧਾਰਾ ਵਿੱਚ ਇਨ੍ਹਾਂ ਨੇਤਾਵਾਂ ਅਤੇ ਦੇਸ਼-ਭਗਤਾਂ ਦੇ ਕੇਵਲ ਸਕਾਰਾਤਮਕ ਪੱਖ ਦਾ ਹੀ ਚਿੱਤਰਣ ਕੀਤਾ ਗਿਆ ਹੈ, ਜਦਕਿ ਆਸਾਮੀ ਲੋਕ ਗੀਤਾਂ (ਬੀਹੂ) ਵਿੱਚ ਗਾਂਧੀ ਅਤੇ ਨਹਿਰੂ ਦੀਆਂ ਕਮਜ਼ੋਰੀਆਂ ਵੱਲ ਵੀ ਧਿਆਨ ਦਿੱਤਾ ਗਿਆ ਹੈ।

---

11. Larry Collion and Dominique Lapierre, *Freedom at Mid Night*, Vikas Publishing House, New Delhi, 1976, pp. 265-266.

